# ਗੁਰਬਾਣੀ ਤੱਤ ਸਾਗਰ

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਬਿਰਲੋ ਗਿਆਨੀ ਬੂਝਣਉੁ ਸਤਿਗੁਰੁ ਸਾਚਿ ਮਿਲੇਇ ॥
ਠਾਕੁਰ ਹਾਥਿ ਵਡਾਈਆਂ ਜੈ ਭਾਵੈ ਤੈ ਦੇਇ ॥
ਬਾਣੀ ਬਿਰਲਉੁ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮ: ੧, ਓਅੰਕਾਰ, ੯੩੫)

# ਗੁਰਬਾਣੀ ਤੱਤ ਸਾਗਰ

## 'ਸਤੀ' ਤੋਂ 'ਕੰਨਯਾ ਦਾ ਪੈਸਾ ਲੈਣਾ'

(ਦੂਜੀ ਜਿਲਦ)

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਤਤਕਰਾ

# ਮੁੱਖ ਬੰਦ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਗੁਰੂ ਗ੍ਰੰਥ ਸਟੱਡੀਜ਼ ਸੈੱਲ ਦੁਆਰਾ ਸ: ਸੰਤਾ ਸਿੰਘ ਤਤਲੇ (ਬਰਹਮੀ) ਵਲੋਂ ਰਚਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦਰਭ ਕੋਸ਼ **ਗੁਰਬਾਣੀ ਤੱਤ ਸ਼ਾਗਰ** ਦਾ ਪਹਿਲਾ ਭਾਗ ੧੯੯੫ ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ, ਜਿਸਨੂੰ ਅੰਤਰਰਾਸ਼ਟਰੀ ਪੱਧਰ ਉਪਰ ਪਾਠਕਾਂ ਤੇ ਖੋਜੀਆਂ ਵਲੋਂ ਭਰਪੂਰ ਹੁੰਗਾਰਾ ਮਿਲਿਆ ਅਤੇ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਸ: ਸੰਤਾ ਸਿੰਘ ਤਤਲੇ ਨੂੰ ਉਨ੍ਹਾਂ ਦੀ ਵਡਮੁਲੀ ਰਚਨਾ ਲਈ ਸਾਹਿਤ ਪੁਰਸਕਾਰ ਨਾਲ ਨਿਵਾਜਿਆ ਹੈ। ਇਸ ਗ੍ਰੰਥ ਨੂੰ ਹੋਰ ਪਾਠਕਾਂ ਤਕ ਪਹੁੰਚਾਉਣ ਲਈ ਇਸਦੀ ਦੂਜੀ ਛਾਪ ਪ੍ਰਕਾਸ਼ਨ ਅਧੀਨ ਹੈ।

'ਆਪਣੀ ਕੈਨੇਡਾ ਫੇਰੀ ਦੌਰਾਨ ਮੈਨੂੰ ਸ: ਸੰਤਾ ਸਿੰਘ ਤਤਲੇ ਕੋਲੋਂ ਉਨ੍ਹਾਂ ਦੇ ਤੱਤ ਸਾਗਰ ਦਾ ਖਰੜਾ ਪ੍ਰਾਪਤ ਹੋਇਆ ਸੀ। ਸਾਡੇ ਲਈ ਇਹ ਪ੍ਰਸੰਨਤਾ ਦੀ ਗੱਲ ਹੈ ਕਿ ਹੁਣ **ਗੁਰਬਾਣੀ ਤੱਤ ਸਾਗਰ** ਦਾ ਦੂਜਾ ਭਾਗ ਪ੍ਰਕਾਸ਼ਿਤ ਕਰਕੇ ਪਾਠਕਾਂ ਤਕ ਮੁਹੱਈਆ ਕੀਤਾ ਜਾ ਰਿਹਾ ਹੈ। ਗੁਰਮਤਿ ਸਾਹਿਤਕਾਰੀ ਵਿਚ ਸ : ਸੰਤਾ ਸਿੰਘ ਤਤਲੇ ਦਾ ਕੋਸ਼ਕਾਰੀ ਦੇ ਖੇਤਰ ਵਿਚ ਵਡਮੁੱਲਾ ਯੋਗਦਾਨ ਹੈ। ਵਿਦਵਾਨ ਸੰਗ੍ਰਹਿਕਰਤਾ ਨੇ ਆਧੁਨਿਕ ਖੋਜ-ਵਿਧੀਆਂ ਦੇ ਆਧਾਰ 'ਤੇ ਆਪਣੀ ਰਚਨਾ ਤਿਆਰ ਕੀਤੀ ਹੈ। ਉਨ੍ਹਾਂ ਨੂੰ ਭਾਰਤੀ ਧਾਰਮਿਕ ਪਰੰਪਰਾਵਾਂ ਅਤੇ ਪੱਛਮੀ ਧਾਰਮਿਕ ਪੰਰਪਰਾਵਾਂ ਦਾ ਡੂੰਘਾ ਗਿਆਨ ਹੈ, ਵਿਸ਼ੇਸ਼ ਕਰਕੇ ਸਾਮੀ ਮਤਾਂ ਦਾ। ਇਸੇ ਲਈ **'ਗੁਰਬਾਣੀ ਤੱਤ ਸਾਗਰ'** ਦਾ ਅਕਾਦਮਿਕ ਮਿਆਰ, ਵਿਸ਼ੇ-ਵਸਤੂ ਤੇ ਵਿਆਖਿਆ ਪ੍ਰਣਾਲੀ ਦੇ ਪੱਖੋਂ ਉੱਚ-ਕੋਟੀ ਦਾ ਹੋ ਨਿਬੜਿਆ ਹੈ। ਸ: ਸੰਤਾ ਸਿੰਘ ਤਤਲੇ ਨੇ ਭਾਵੇਂ ਕਿਸੇ ਵਿਸ਼ਵਵਿਦਿਆਲੇ ਤੋਂ ਰਸਮੀ ਤੌਰ ਤੇ ਖੋਜ ਦੀ ਕੋਈ ਉਚੇਰੀ ਵਿਦਿਆ ਪ੍ਰਾਪਤ ਨਹੀਂ ਕੀਤੀ, ਪਰੰਤੂ ਉਨ੍ਹਾਂ ਨੂੰ ਸੁਭਾਵਿਕ ਤੌਰ 'ਤੇ ਗੁਰਬਾਣੀ ਦਾ ਗਿਆਨ ਆਪਣੀ ਵੰਸ਼-ਪਰੰਪਰਾ, ਘਰੇਲੂ ਵਾਤਾਵਰਣ, ਅਨੁਭਵ ਅਤੇ ਨਿੱਜੀ ਰੁਚੀ ਤੋਂ ਪ੍ਰਾਪਤ ਹੋਇਆ ਹੈ।

ਸੰਤਾ ਸਿੰਘ ਤਤਲੇ ਦੇ ਵਡੇਰੇ ਗੁਰੂ-ਘਰ ਦੇ ਪ੍ਰੇਮੀ ਅਤੇ ਸ਼ਰਧਾਲੂ ਸਿੱਖ ਸਨ। ਇਨ੍ਹਾਂ ਦੇ ਖਾਨਦਾਨ ਦਾ ਸੰਬੰਧ ਪੱਟੀ ਪਰਗਨੇ ਦੇ ਚੌਧਰੀ ਲੰਗਾਹ ਨਾਲ ਜੁੜਦਾ ਹੈ। ਚੌਧਰੀ ਲੰਗਾਹ ਪਹਿਲਾਂ ਸੁਲਤਾਨੀਆ ਮਤ ਦਾ ਪੈਰੋਕਾਰ ਸੀ, ਪਰ ਗੁਰੂ ਅਰਜਨ ਦੇਵ ਜੀ ਦੇ ਸਮੇਂ ਉਹ ਗੁਰੂ ਜੀ ਦੀ ਸ਼ਰਨ ਵਿਚ ਆਇਆ ਅਤੇ ਉਨ੍ਹਾਂ ਦਾ ਸ਼ਰਧਾਲੂ ਅਤੇ ਭਰੋਸੇਯੋਗ ਸਿੱਖ ਬਣ ਗਿਆ। ਆਪਣੇ ਜੀਵਨ ਦੇ ਅੰਤਲੇ ਸਮੇਂ ਚੌਧਰੀ ਲੰਗਾਹ ਪਿੰਡ ਝਬਾਲ ਵਿਚ ਵਸ ਗਿਆ ਸੀ। ਜਦੋਂ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦਾ ਮੁਗਲਾਂ ਨਾਲ ਅੰਮ੍ਰਿਤਸਰ ਵਿਖੇ ਯੁੱਧ ਹੋਇਆ ਤਾਂ ਉਸ ਵੇਲੇ ਗੁਰੂ-ਘਰ ਵਿਚ ਉਨ੍ਹਾਂ ਦੀ ਸਪੁੱਤਰੀ ਬੀਬੀ ਵੀਰੋ ਦੇ ਵਿਆਹ ਦੀ ਤਿਆਰੀ ਹੋ ਰਹੀ ਸੀ। ਮੁਗਲਾਂ ਦੇ ਹਮਲੇ ਵਜੋਂ ਗੁਰੂ-ਪਰਿਵਾਰ ਨੂੰ ਝਬਾਲ ਭੇਜ ਦਿੱਤਾ ਗਿਆ ਅਤੇ ਉਥੇ ਬੀਬੀ ਵੀਰੋ ਦੇ ਵਿਆਹ ਦਾ ਪ੍ਰਬੰਧ ਚੌਧਰੀ ਲੰਗਾਹ ਨੇ ਹੀ ਕੀਤਾ ਸੀ। ਚੌਧਰੀ ਲੰਗਾਹ ਇਕ ਸੂਰਬੀਰ ਸਿੱਖ ਸੀ ਅਤੇ ਉਸਦੀ ਸੰਤਾਨ ਵੀ ਗੁਰੂ-ਘਰ ਦੀ ਸ਼ਰਧਾਲੂ ਰਹੀ ਅਤੇ ਉਨ੍ਹਾਂ ਨੇ ਸੂਰਬੀਰਤਾ ਵਜੋਂ ਪ੍ਰਸਿੱਧੀ ਹਾਸਲ ਕੀਤੀ। ਸ: ਸੰਤਾ ਸਿੰਘ ਤਤਲੇ ਦੇ ਪੜਦਾਦਾ ਜੀ ਸ: ਬੁੱਧ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਇਕ ਰੈਜੀਮੈਂਟ ਦੇ ਕੁਮੇਦਾਨ (ਕਮਾਂਡਰ) ਦੀ ਪਦਵੀ ਉਪਰ ਸੁਸ਼ੋਭਿਤ ਸਨ। ਇਨ੍ਹਾਂ ਦੇ ਦਾਦਾ ਜੀ ਲਾਹੌਰ ਦਰਬਾਰ ਵਿਚ ਨਾਜ਼ਮ ਦੀ ਪਦਵੀ ਉਪਰ ਬਿਰਾਜਮਾਨ ਸਨ। ਸਿੱਖ ਰਾਜ ਦੇ ਪਤਨ ਤੋਂ ਬਾਅਦ ਇਨ੍ਹਾਂ ਦੇ ਪਿਤਾ ਸ: ਨਿਧਾਨ ਸਿੰਘ ਜੀ ਨੇ ਅੰਗਰੇਜ਼ ਫ਼ੌਜ ਦੀ ਪੰਦਰਵੀਂ ਸਿੱਖ ਰੈਜੀਮੈਂਟ

ਵਿਚ ਨੌਕਰੀ ਕਰ ਲਈ। ਇਸ ਰੈਜੀਮੈਂਟ ਨੂੰ ਹੁਣ 2nd Sikh Regiment ਕਿਹਾ ਜਾਂਦਾ ਹੈ। ਸ: ਸੰਤਾ ਸਿੰਘ ਤਤਲੇ ਦੇ ਪਿਤਾ ਜੀ ਅੰਗਰੇਜ਼ ਫ਼ੌਜ ਤੋਂ ਬਤੌਰ ਸੂਬੇਦਾਰ ਮੇਜਰ ਦੇ ਅਹੁਦੇ ਤੋਂ ਰਿਟਾਇਰ ਹੋਏ। ਪ੍ਰਥਮ ਵਿਸ਼ਵ ਯੁੱਧ ਸਮੇਂ ਇਨ੍ਹਾਂ ਦੇ ਪਿਤਾ ਜੀ ਜਰਮਨੀ ਦੇ ਵਿਰੁੱਧ ਲੜੇ ਅਤੇ ੧੯੨੦ ਵਿਚ ਕੈਪਟਨ ਦੇ ਅਹੁਦੇ ਤੋਂ ਰਿਟਾਇਰ ਹੋਏ।

ਸ: ਸੰਤਾ ਸਿੰਘ ਤਤਲੇ ਦਾ ਜਨਮ ਪਿਸ਼ਾਵਰ ਸ਼ਹਿਰ (ਹੁਣ ਪਾਕਿਸਤਾਨ) ਵਿਚ ਸਥਿਤ ਬਾਲਾ ਹਿਸਾਰ ਕਿਲ੍ਹੇ ਵਿਚ ਹੋਇਆ। ਇਸ ਕਿਲ੍ਹੇ ਵਿਚ ਪੰਦਰਵੀਂ ਸਿੱਖ ਰੈਜੀਮੈਂਟ ਦਾ ਡੇਰਾ ਸੀ, ਜਿਸ ਵਿਚ ਇਨ੍ਹਾਂ ਦੇ ਪਿਤਾ ਜੀ ਅਹੁਦੇਦਾਰ ਸਨ। ਬਚਪਨ ਤੋਂ ਹੀ ਸ: ਸੰਤਾ ਸਿੰਘ ਤਤਲੇ ਨੂੰ ਸੈਨਿਕ ਮਾਹੌਲ ਵਿਚ ਵਿਚਰਨ ਅਤੇ ਸੈਨਿਕ ਸਕੂਲ ਦੀ ਸਿੱਖਿਆ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਇਨ੍ਹਾਂ ਨੇ ਪਿਸ਼ਾਵਰ ਦੇ ਸੈਨਿਕ ਸਕੂਲ ਤੋਂ ਐਫ.ਏ. ਦੀ ਪ੍ਰੀਖਿਆ ਪਾਸ ਕੀਤੀ। ਵਿਦਿਆ ਪ੍ਰਾਪਤੀ ਤੋਂ ਬਾਅਦ ਆਪਣੇ ਪੁਰਖਿਆਂ ਵਾਂਗ ਸ: ਸੰਤਾ ਸਿੰਘ ਹੁਰਾਂ ਨੇ ਸੈਨਿਕ ਸੇਵਾ ਵਿਚ ਪ੍ਰਵੇਸ਼ ਕੀਤਾ ਅਤੇ ਦੂਜੇ ਵਿਸ਼ਵ ਯੁੱਧ ਵਿਚ ਬੜੀ ਬਹਾਦਰੀ ਨਾਲ ਹਿੱਸਾ ਲਿਆ। ਸ: ਸੰਤਾ ਸਿੰਘ ਤਤਲੇ ਨੇ ਨੌਕਰੀ ਕਰਦਿਆਂ ਆਤੇ ਪੜ੍ਹਾਈ ਵੀ ਜਾਰੀ ਰਖਦਿਆਂ ਬੀ.ਏ. ਦੀ ਡਿਗਰੀ ਪ੍ਰਾਪਤ ਕੀਤੀ। ਸੰਨ ੧੯੬੪ ਈ: ਵਿਚ ਉਹ ਕਮਿਸ਼ਨ ਅਫਸਰ ਦੀ ਹੈਸੀਅਤ ਵਿਚ ਸੈਨਿਕ ਸੇਵਾ ਤੋਂ ਰਿਟਾਇਰ ਹੋ ਗਏ। ਸੰਨ ੧੯੬੫ ਵਿਚ ਆਪਜੀ ਭਾਰਤ ਛੱਡ ਕੇ ਕੈਨੇਡਾ ਜਾ ਕੇ ਵਸ ਗਏ। ਕੈਨੇਡਾ ਵਿਖੇ ਘਰੇਲੂ ਸਮੱਸਿਆ ਕਰਕੇ ਉਨ੍ਹਾਂ ਨੂੰ ਲੰਮਾ ਸਮਾਂ ਇਕਾਂਤ ਵਿਚ ਬਿਤਾਉਣਾ ਪਿਆ ਅਤੇ ਗੁਰੂ ਦੀ ਓਟ ਲੈ ਕੇ ਉਹ ਇਸ ਦੌਰਾਨ ਗੁਰਬਾਣੀ ਅਧਿਐਨ ਵਿਚ ਪੂਰੀ ਤਰ੍ਹਾਂ ਲੀਨ ਹੋ ਗਏ। ਧਰਮ ਸ਼ਾਸਤਰ ਨੂੰ ਡੂੰਘਾਈ ਵਿਚ ਸਮਝਣ ਲਈ ਉਨ੍ਹਾਂ ਨੇ ਤੁਲਨਾਤਮਿਕ ਧਰਮਾਂ ਜਿਵੇਂ ਹਿੰਦੂ ਮਤ, ਇਸਲਾਮ ਮਤ, ਈਸਾਈ ਮਤ, ਯਹੂਦੀ ਮਤ, ਬੁਧ ਤੇ ਪਾਰਸੀ ਆਦਿ ਮਤਾਂ ਦਾ ਅਧਿਐਨ ਵੀ ਕੀਤਾ। ਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਦੀ ਸਵੈ-ਸਿੱਖਿਆ ਦਾ ਪੱਧਰ ਅਤੇ ਪ੍ਰਾਪਤੀ ਇਤਨੀ ਨਿੱਗਰ ਹੋਈ ਕਿ ਉਨ੍ਹਾਂ ਨੂੰ ਕੈਨੇਡਾ ਸਰਕਾਰ ਨੇ ਉਚੀ ਤਨਖਾਹ ਉਪਰ ਧਾਰਮਿਕ ਸਿੱਖਿਅਕ (ਛਹਓਪਲਓਨਿ) ਨਿਯੁਕਤ ਕੀਤਾ।

ਸ: ਸੰਤਾ ਸਿੰਘ ਤਤਲੇ ਨੇ ੧੯੭੬ ਤੋਂ ੧੯੯੦ ਈ: ਤਕ **ਗੁਰਬਾਣੀ ਤੱਤ ਸਾਗਰ** ਨਾਂ ਦਾ ਗ੍ਰੰਥ ਤਿਆਰ ਕੀਤਾ। ਇਸ ਗ੍ਰੰਥ ਦਾ ਆਕਾਰ ਬਹੁਤ ਵਿਸ਼ਾਲ ਹੈ। ਹੱਥਲੀ ਪੁਸਤਕ ਇਸ ਗ੍ਰੰਥ ਦਾ ਦੂਜਾ ਭਾਗ ਹੈ। ਸ: ਸੰਤਾ ਸਿੰਘ ਤਤਲੇ ਦੀ ਦੂਜੀ ਵਡਮੁਲੀ ਰਚਨਾ **ਤੱਤ ਸਾਗਰ ਭਾਈ ਗੁਰਦਾਸ** (ਤਿੰਨ ਜਿਲਦਾਂ) ਅਤੇ **ਕਰਣੀ ਪ੍ਰਧਾਨ** ਹਨ। ਇਨ੍ਹਾਂ ਦੀ ਇਕ ਹੋਰ ਰਚਨਾ **ਪੰਜਵੀਂ ਇਲਹਾਮੀ** ਜ਼ੀਨਤ ਬੜੀ ਮਕਬੂਲ ਹੋਈ ਅਤੇ ਮਾਰਕੀਟ ਵਿਚ ਇਸਦੀਆਂ ਕਈ ਛਾਪਾਂ ਵਿੱਕ ਚੁਕੀਆਂ ਹਨ।

ਸ: ਸੰਤਾ ਸਿੰਘ ਤਤਲੇ ਦੀ ਖੋਜ ਕੇਵਲ ਧਰਮ ਸ਼ਾਸਤਰ, ਗੁਰਬਾਣੀ ਅਧਿਐਨ ਅਤੇ ਤੁਲਨਾਤਮਿਕ ਧਰਮ ਵਿਧੀ ਤਕ ਹੀ ਸੀਮਤ ਨਹੀਂ। ਕੰਪਿਊਟਰ ਯੁੱਗ ਵਿਚ ਉਨ੍ਹਾਂ ਨੇ ਆਪਣੀ ਖੋਜ ਦੇ ਕਾਰਜ ਨੂੰ ਆਧੁਨਿਕ ਤਕਨੀਕੀ ਸੰਦਾਂ ਨਾਲ ਨੇਪਰੇ ਚਾੜ੍ਹ ਕੇ ਸਿੱਧ ਕਰ ਦਿੱਤਾ ਹੈ ਕਿ ਪੁਰਾਣੀ ਪੀੜ੍ਹੀ ਦੇ ਸੂਝਵਾਨ ਵਿਦਵਾਨ ਅੱਜ ਦੇ ਨੌਜਵਾਨ ਵਿਦਵਾਨਾਂ ਦੀ ਸਮਰੱਥਾ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਮੌਜੂਦਾ ਵਾਈਸ-ਚਾਂਸਲਰ ਡਾ. ਹਰਭਜਨ ਸਿੰਘ ਜੀ ਸੋਚ ਨੇ **ਗੁਰਬਾਣੀ ਤੱਤ ਸਾਗਰ** ਦੀ ਛਪਾਈ ਵਿਚ ਵਿਸ਼ੇਸ਼ ਰੁਚੀ ਲੈਂਦਿਆਂ ਸਾਨੂੰ ਉਤਸ਼ਾਹਿਤ ਕੀਤਾ। ਇਸ ਲਈ ਮੈਂ ਉਨ੍ਹਾਂ ਦੀ ਅਤਿ ਧੰਨਵਾਦੀ ਹਾਂ । **ਗੁਰਬਾਣੀ ਤੱਤ ਸਾਗਰ** ਦੇ ਖਰੜੇ ਦਾ ਪਾਠ ਮੇਲਾਨ ਅਤੇ ਪਰੂਫ ਰੀਡਿੰਗ ਦਾ

ਕੰਮ ਗੁਰੂ ਨਾਨਕ ਅਧਿਐਨ ਵਿਭਾਗ ਦੇ ਖੋਜ-ਸਹਾਇਕ ਡਾ. ਗੁਰਸ਼ਰਨ ਜੀਤ ਸਿੰਘ ਨੇ ਕੀਤਾ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੈਸ ਤੇ ਪਬਲੀਕੇਸ਼ਨ ਦੇ ਡਾਇਰੈਕਟਰ ਸ: ਜਗਜੀਤ ਸਿੰਘ ਵਾਲੀਆ ਤੇ ਉਨ੍ਹਾਂ ਦੇ ਸਟਾਫ਼ ਵਲੋਂ ਇਸ ਪੁਸਤਕ ਦੀ ਛਪਾਈ ਹਿਤ ਦਿੱਤੇ ਵਡਮੁਲੇ ਸਹਿਯੋਗ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ।

ਹੱਥਲੀ ਪੁਸਤਕ **ਗੁਰਬਾਣੀ ਤੱਤ ਸਾਗਰ** ਦੇ ਦੂਜੇ ਭਾਗ ਵਿਚ 'ਸਤੀ' ਤੋਂ 'ਕੰਨਯਾ ਦਾ ਪੈਸਾ ਲੈਣਾ' ਤਕ ਇੰਦਰਾਜ ਸ਼ਾਮਲ ਹਨ। ਸਾਨੂੰ ਆਸ ਹੈ ਕਿ ਇਸ ਗ੍ਰੰਥ ਦਾ ਇਹ ਦੂਜਾ ਭਾਗ ਪਾਠਕਾਂ ਅਤੇ ਵਿਦਵਾਨਾਂ ਲਈ ਲਾਹੇਵੰਦ ਸਿੱਧ ਹੋਵੇਗਾ।

ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ:
ਮਾਰਚ, ੧੯੯੮

**ਮਦਨਜੀਤ ਕੌਰ (ਪ੍ਰੋ:)**
ਕੋਆਰਡੀਨੇਟਰ
ਗੁਰੂ ਗ੍ਰੰਥ ਸਟੱਡੀਜ਼ ਸੈੱਲ
ਗੁਰੂ ਨਾਨਕ ਅਧਿਐਨ ਵਿਭਾਗ

# ਪ੍ਰਸਤਾਵਨਾ

ਸੰਭਾਵਨਾ ਹੈ ਕਿ ਸੁਹਿਰਦ ਪਾਠਕ ਇਹ ਜਾਣਕੇ ਕਿਸੇ ਵਿਸ਼ੇਸ਼ ਅਸਚਰਜਤਾ ਦੇ ਧਾਰਨੀ ਹੋਣ ਕਿ ਮੈਂ ਇਸ ਪੁਸਤਕ ਨੂੰ ਕਿਸੇ ਖਾਸ ਮਾਪ-ਤੋਲ ਦੇ ਆਜ਼ਮਾਇਸ਼ੀ ਚਉਖੱਟੇ ਵਿਚ ਸਜਾ ਕੇ ਇਤਨਾ ਮਾਣ, ਆਦਰ ਅਤੇ ਸਤਿਕਾਰ ਕਿਉਂ ਭੇਟਾ ਕਰ ਰਿਹਾ ਹਾਂ। ਪਹਿਲੀ ਸੋਚ ਤਾਂ ਇਹ ਹੈ ਕਿ ਸੰਸਾਰ ਦੀ ਹਰ ਕੌਮ ਆਪਣੇ ਪੂਰਵਜਾਂ ਦੇ ਸ਼ਕਤੀਸ਼ਾਲੀ ਸਿਧਾਂਤਕ ਮੋਢਿਆਂ ਤੇ ਉਸਰਦੀ, ਵਿਕਸਦੀ, ਉਨਤੀ ਕਰਦੀ ਅਤੇ ਪ੍ਰਕਾਸ਼ਿਤ ਹੁੰਦੀ ਹੈ। ਜਿਵੇਂ ਇਕ ਬਾਜ਼ੀਗਰ ਆਪਣੇ ਹੁਨਰ ਦਾ ਪ੍ਰਕਾਸ਼ ਕਰਨ ਲਈ ਕਿਸੇ ਸੱਥ ਦੇ ਵਿਚਕਾਰ ਗੱਡੀ ਹੋਈ ਤਿੱਖੀ ਅਤੇ ਨੋਕਦਾਰ ਸੱਲਾਖ਼ ਤੇ ਜਾ ਖਲੋਂਦਾ ਹੈ, ਕਿਉਂਕਿ ਉਸ ਨੇ ਇਹ ਪ੍ਰਗਟ ਕਰਨਾ ਹੁੰਦਾ ਹੈ ਕਿ ਅਸਾਡੀ ਨਸਲ ਕਿਸੇ ਵਿਸ਼ੇਸ਼ ਅਥਵਾ ਅਜ਼ੀਮ ਵਿਰਾਸਤ ਦੀ ਉਤਰ-ਅਧਿਕਾਰੀ ਹੈ। ਅਸਾਡਾ ਹੁਨਰ, ਅਸਾਡੀ ਜੀਵਨੀ, ਅਸਾਡਾ ਜ਼ਬਤ, ਅਸਾਡਾ ਚਲਨ, ਅਸਾਡਾ ਆਚਰਣ, ਅਸਾਡੀ ਤਰਜ਼ੇ ਜ਼ਿੰਦਗੀ, ਤਹਿਜ਼ੀਬੋ-ਤਮੱਦਨ ਕਿਸੇ ਖ਼ਾਸ ਅਦਭੂਤੀ ਵਿਰਾਸਤ ਦੀ ਦਾਮਨਗੀਰ ਹੈ।

ਦੂਸਰੀ ਵਿਚਾਰ ਇਹ ਹੈ ਕਿ ਗੁਰਬਾਣੀ ਤੱਤ ਸਾਗਰ ਦੀ ਅਧਿਆਤਮਕ ਪ੍ਰੇਰਨਾ ਤੋਂ ਪਹਿਲਾਂ ਲਗਪਗ ਤਿੰਨ ਦਹਾਕੇ ਮੇਰਾ ਸੰਪ੍ਰਕ ਉਨ੍ਹਾਂ ਮਹਾਨ ਵਿਦਵਾਨਾਂ ਦੀ ਸੰਗਤ ਜਾਂ ਪਰਸਪਰ ਅਥਵਾ ਪੁਸਤਕ ਭੰਡਾਰ ਦੇ ਰਾਹੀਂ ਅਧਿਆਤਮਕ ਵਿਚਾਰਾਂ ਨੂੰ ਸੁਮੇਲ ਕਰਨ ਦਾ ਸੁਭਾਗ ਪ੍ਰਾਪਤ ਗਾਹੇ-ਬਗਾਹੇ ਹੁੰਦਾ ਰਿਹਾ ਜਿਨ੍ਹਾਂ ਦੀਆਂ ਲਿਖਤਾਂ, ਬੋਲ-ਬਾਣੀ, ਸਵੈ-ਜੀਵਨੀ, ਉਨ੍ਹਾਂ ਦੇ ਵਿਚਾਰ ਅਤੇ ਦਸਤਾਵੇਜ਼ਾਂ ਨੂੰ ਧਿਆਨ-ਮਗਨ ਹੋ ਕੇ ਵਿਚਾਰਨ ਦਾ ਅਵਸਰ ਮੈਨੂੰ ਸਤਿਗੁਰੂ ਜੀ ਦੀ ਸ਼ਫ਼ਕਤ ਅਤੇ ਨਜ਼ਰਾਨੇ ਵਜੋਂ ਪ੍ਰਾਪਤ ਹੁੰਦਾ ਰਿਹਾ। ਮੇਰੀ ਜ਼ਿੰਦਗੀ ਦੀਆਂ ਏਹੀ ਉਹ ਸੁਨਹਿਰੀ ਘੜੀਆਂ, ਥਿਤਾਂ ਵਾਰਾਂ ਅਤੇ ਸ਼ੁਕਰਾਨੇ ਦੇ ਲਮਹੇ ਹਨ, ਜਿਨ੍ਹਾਂ ਨੇ ਮੇਰੀ ਸਵੈ-ਜੀਵਨੀ ਦਾ ਪਾਸਾ ਪਰਤ ਕੇ ਇਕ ਨਵੇਂ ਮੋੜ ਦੀ ਧਿਆਨ ਮਗਨ ਨੁਹਾਰ ਅਸਥਾਪਨ ਕਰ ਦਿਤੀ। ਮੇਰੇ ਆਤਮਕ ਵਿਕਾਸ ਵਿਚ ਮਾਨ-ਯੋਗ ਪਿਤਾ ਸਰਦਾਰ ਨਿਧਾਨ ਸਿੰਘ ਜੀ ਜੋ ਪੰਦਰਾਂ (੧੫) ਸਿੱਖ ਰਜਮੈਂਟ (Regiment) ਦੇ ਰੀਟਾਇਰਡ ਅਫ਼ਸਰ ਸਨ ਔਰ ਪਿਆਰੀ ਪਿਆਰੀ ਮਾਤਾ ਹਰਿ ਕੌਰ ਜੀ ਦਾ ਪ੍ਰਭਾਵ ਵਿਸ਼ੇਸ਼ ਤੌਰ ਤੇ ਵਰਨਣਯੋਗ ਹੈ।

ਜੀਵਨ ਦੀ ਇਸ ਨਵੇਕਲੀ ਨੁਹਾਰ ਨੇ ਮੇਰੀ ਵਿਚਾਰ ਸ਼ਕਤੀ ਅਤੇ ਲੇਖਣੀ ਨੂੰ ਇਤਨਾ ਪਰਬਲ ਅਤੇ ਗਤੀ-ਬੱਧ ਬਣਾ ਦਿੱਤਾ ਕਿ ਮੇਰੀ ਲੇਖਣੀ ਦੀ ਨੋਕ ਵਿਚ ਦਾਮਨਿਕ ਪ੍ਰਚੰਡਤਾ ਦੇ ਜਲਵੇ ਜਲਵਾ-ਗਰ ਹੋ ਨਿਬੜੇ। ਨਿਤਾ-ਪ੍ਰਤਿ "ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ।। ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ।" ਦੀ ਹਰਿ ਸਿਮਰਨ ਆਸ਼ਾ ਨੂੰ ਸੁਅਸਥ ਅਵਸਥਾ ਵਿਚ ਪ੍ਰੇਵਸ਼ ਕਰਕੇ ਮੇਰਾ ਅੰਤਹਕਰਣ ਕਲਮ ਦੀ ਨੋਕ ਤੇ ਆ ਬੈਠਾ। ਸੋਚ ਵਿਚ ਐਸੀ ਵਿਚਾਰਧਾਰਾ ਦਾ ਆਫ਼ਤਾਬ (ਸੂਰਜ) ਉਦੈ ਹੋਇਆ ਕਿ ਮੈਂ ਆਪਣੀ ਮੰਜ਼ਲ ਦੀ ਤਲਾਸ਼ ਵਿਚ ਆਪਣੇ ਸਫ਼ਰ ਤੇ ਚਲ ਪਿਆ। ਮੈਨੂੰ ਏਹ ਅਹਿਸਾਸ ਹੈ ਕਿ ਮੈਂ ਸਮੇਂ ਦਾ ਹਾਣੀ ਨਹੀਂ ਹਾਂ ਕਿਉਂਕਿ ਅਧਿਆਤਮਕ ਦੁਨੀਆਂ ਦੇ ਸਮੂਹ ਲਿਖਾਰੀ ਮੇਰੇ ਨਾਲੋਂ ਤੀਬਰ ਅਤੇ ਝਪਟਾ-ਮਾਰੂ ਤੇਜ਼ੀ ਨਾਲ " ਅਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥" ਦੀ ਸੁਘੜ ਨੀਤੀ ਦੁਆਰਾ ਕਾਰਜ ਸੰਪੂਰਣਤਾ ਦੀਆਂ ਟੀਸੀਆਂ

ਤੇ ਚੜ੍ਹ ਰਹੇ ਹਨ। ਮੇਰਾ ਮਨ ਕਹਿੰਦਾ ਹੈ ਕਿ ਤੇਰੀ ਮੰਜ਼ਲ ਅਥਾਹ ਲੰਮੇਰੀ ਤੇ ਦੁਰੇਡੇ ਦੀਆਂ ਅਸਗਾਹ ਕਾਇਨਾਤੀ ਅਤੇ ਬਾਤਨੀ (ਪੋਸ਼ੀਦਾ) ਗੁਫਾਵਾਂ ਵਿਚ ਅਲੋਪ ਹੋ ਰਹੀ ਜਾਪਦੀ ਹੈ। ਪਰ ਪ੍ਰਭੂ ਸ਼ਕਤੀ ਦੇ ਅਟਲ ਵਿਸ਼ਵਾਸ ਵਜੋਂ ਮੇਰਾ ਮਨ ਡੋਲਿਆ ਨਹੀਂ।

ਇਹੀ ਇਕ ਅੰਤ੍ਰੀਵੀ ਤਖ਼ੱਮਲ ਸੀ ਜਿਸ ਨੇ **ਗੁਰਬਾਣੀ ਤੱਤਸਾਗਰ** ਦਾ ਦੂਸਰਾ ਭਾਗ ਸੰਪੂਰਣ ਕਰਨ ਵਿਚ ਮੈਨੂੰ ਸਤਿਗੁਰਾਂ ਦੇ ਪਾਵਨ ਚਰਣ ਕਮਲਾਂ ਦੀ "ਅੰਤਰਗਤਿ ਤੀਰਥਿ ਮਲਿ ਨਾਉ" ਦੀ ਧੂੜੀ ਵਿਚ ਲਪੇਟੀ ਰੱਖਿਆ।

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਮੁੱਲੀਕ ਗਾਥਾ ਵਿਚ ਛੇ ਪਰਕਾਰ ਦੇ ਸਿਧਾਂਤਕ ਵਿਸ਼ਿਆਂ ਦੀ ਪ੍ਰਧਾਨਤਾ ਨਿਰਣੈ ਕੀਤੀ ਗਈ ਹੈ, ਜਿਸ ਵਿਚ:

੧. ਸੱਚ ਕੀ ਹੈ?
੨. ਸੱਚ ਪ੍ਰਾਪਤੀ ਦਾ ਸਾਧਨ ਕੀ ਹੈ?
੩. ਸੱਚ ਪ੍ਰਾਪਤੀ ਦੇ ਮਾਰਗ ਵਿਚ ਰੁਕਾਵਟਾਂ ਕੀ ਹਨ?
੪. ਰੁਕਾਵਟਾਂ ਦੂਰ ਕਰਨ ਦਾ ਸਾਧਨ ਕੀ ਹੈ?
੫. ਜਿਨ੍ਹਾਂ ਸੱਚ ਪ੍ਰਾਪਤ ਕੀਤਾ ਉਨ੍ਹਾਂ ਨੂੰ ਕੀ ਲਾਭ ਹੋਇਆ?
੬. ਜੋ ਸੱਚ ਪ੍ਰਾਪਤੀ ਤੋਂ ਵਾਂਝੇ ਰਹਿ ਗਏ ਉਨ੍ਹਾਂ ਨੂੰ ਕੀ ਹਾਨੀ ਹੋਈ?

ਉਕਤ ਦਰਸਾਏ ਛੇ ਸਿਧਾਂਤਾਂ ਦੀ ਸੁਚੇਤਨਾ ਪ੍ਰਾਪਤ ਕਰਨ ਲਈ ਸਤਰਿਕਤ (ਜਾਣਕਾਰੀ) ਭਰਪੂਰ ਵਾਤਾਵਰਣ ਵਿਚ ਪ੍ਰਵੇਸ਼ਤ ਹੋਣ ਦਾ ਬਾਨਣੂ ਬਨਣਾ ਹੀ ਪਵੇਗਾ। ਅਧਿਆਤਮਕ ਸੁਚੇਤਨਾ ਵਿਚ ਪ੍ਰਵੇਸ਼ ਕਰਨ ਲਈ ਹਜ਼ੂਰ ਨੇ ਕੇਵਲ ਅਤੇ ਕੇਵਲ ਇਕ ਗਾਡੀ ਮਾਰਗ ਹੀ ਉਲੀਕਿਆ ਹੈ, ਔਰ ਉਹ ਮਾਰਗ ਹੈ ਸ਼ਬਦ ਦੀ ਵੀਚਾਰ। ਸ਼ਬਦ ਦੀ ਵੀਚਾਰ ਇਕ ਐਸੀ ਦੁਰਲੱਭ ਵਸਤੂ ਹੈ, ਜਿਸ ਦੇ ਆਸਰੇ ਜਿਗਿਆਸੂ ਅਸਮਾਨੀ ਦੁਨੀਆਂ ਦਾ ਢੂੰਢਾਊ ਤੱਤ ਸਾਗਰ ਵਿਚ ਮਰ-ਜੀਵੜਾ ਹੋ ਕੇ ਟੁਭੀਆਂ ਲਾਂਵਦਾ ਹੈ, ਜਿਥੋਂ ਅਨੇਕਾਂ ਹੀ ਪਰਕਾਰ ਦੀਆਂ ਤੱਤ ਵਸਤੂ ਪ੍ਰਾਪਤ ਹੋਣ ਦੀ ਸੰਭਾਵਨਾ ਹੁੰਦੀ ਹੈ। ਕਿਉਂਕਿ ਸ਼ਬਦ ਦੀ ਵੀਚਾਰ ਹੀ ਅਧਿਆਤਮਕ ਦੁਨੀਆਂ ਦੀਆਂ ਪਉੜੀਆਂ ਚੜ੍ਹਨ ਵਾਸਤੇ ਬੁਨਿਆਦੀ ਸ਼ਿਲਾ ਹੈ। ਜਿਥੋਂ ਉਕਤ ਦਰਸਾਈਆਂ ਛੇ ਤੱਤ ਵਸਤੂਆਂ ਦੀ ਪ੍ਰਾਪਤੀ ਨਿਰ-ਯਤਨ ਅਤੇ ਨਿਰੰਤਰ ਹੋਣ ਦੀ ਸਾਖਾ ਭਰਨੀ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ-ਤੂਤ ਅਤੇ ਤੱਤਵ ਵਿਸ਼ਾ ਆਖਿਆ ਜਾ ਸਕਦਾ ਹੈ।

**ਗੁਰਬਾਣੀ ਤੱਤ ਸਾਗਰ** ਦੀ ਛਪਾਈ ਦੇ ਕਾਰਜ ਨੂੰ ਸਰੰਜਾਮਤਾ ਦੀਆਂ ਅੰਤਮ ਮੰਜ਼ਲਾਂ ਤੇ ਸੁਭਾਇਮਾਨ ਕਰਨ ਲਈ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਸਮੂੰਹ ਸਟਾਫ਼ ਬੀਬੀ ਮਦਨਜੀਤ ਕੌਰ, ਡਾਇਰੈਕਟਰ ਪ੍ਰੈਸ ਤੇ ਪਬਲੀਕੇਸ਼ਨ ਸਰਦਾਰ ਜਗਜੀਤ ਸਿੰਘ ਵਾਲੀਆ ਅਤੇ ਮਰਹੂਮ ਡਾਕਟਰ ਪਿਆਰ ਸਿੰਘ ਜੀ ਅਤੇ ਡਾ: ਗੁਰਸ਼ਰਨ ਜੀਤ ਸਿੰਘ ਖੋਜ-ਸਹਾਇਕ, ਗੁਰੂ ਨਾਨਕ ਅਧਿਐਨ ਵਿਭਾਗ, ਦਾ ਮੈਂ ਹਾਰਦਿਕ ਧੰਨਵਾਦੀ ਹਾਂ, ਜਿਨ੍ਹਾਂ ਇਸ ਕਾਰਜ ਨੂੰ ਅਤਿਅੰਤ ਹੀ ਸੁਲਝੇ ਹੋਏ ਢੰਗ ਦੁਆਰਾ ਨਿਭਾਣ ਦਾ ਹਰ ਸੰਭਵ ਯਤਨ ਕੀਤਾ ਹੈ। ਗਿਆਨੀ ਸੰਤ ਸਿੰਘ ਜੀ ਮਸਕੀਨ ਜਿਨ੍ਹਾਂ ਅਸੀਸ ਵਜੋਂ ਦੋ-ਸ਼ਬਦ ਲਿਖ ਕੇ ਦਾਸ ਨੂੰ ਨਿਵਾਜਿਆ ਹੈ, ਮੈਂ ਅੰਤ੍ਰੀਵੀ ਭਾਵਨਾਤਮਕ ਗਤੀ ਦੁਆਰਾ ਉਨ੍ਹਾਂ ਦਾ ਰਿਣੀ ਹਾਂ। Canadian Sikh Study And Teaching Society ਪ੍ਰਤਿ ਮੇਰੀਆਂ ਅੰਤ੍ਰੀਵੀ ਭਾਵਨਾ ਦੇ ਅਸਗਾਹ ਤਲਾਂ ਵਿਚ ਬਹੁਤ ਆਦਰ, ਮਾਣ ਅਤੇ ਸਤਿਕਾਰ ਹੈ,

ਕਰਦਿਆਂ "ਪੰਜਵੀਂ ਇਲਹਾਮੀ ਜ਼ੀਨਤ" ਖਾਲਸਈ ਵਿਚਿਤ੍ਰਤਾ" ਅਤੇ "ਤੱਤ ਸਾਗਰ ਭਾਈ ਗੁਰਦਾਸ" ਦੀਆਂ ਤਿੰਨ ਜਿਲਦਾਂ ਜੈਸੀਆਂ ਅਨਮੋਲ ਪੁਸਤਕਾਂ ਦੀ ਰਚਨਾ ਨੇਪਰੇ ਚਾੜ੍ਹਨ ਦਾ ਸੁਪਨਾ ਸਾਕਾਰ ਹੋਇਆ।

**ਗੁਰਬਾਣੀ ਤੱਤ ਸਾਗਰ** ਜਾਂ ਉਕਤ ਲਿਖੀਆਂ ਦੂਸਰੀਆਂ ਪੁਸਤਕਾਂ ਵਿਚ ਜੋ ਵਿਸ਼ੇਸ਼ਤਾ ਵੇਖਦੇ ਹੋ ਉਹ ਕੇਵਲ ਸਤਿਗੁਰਾਂ ਦੀ ਰਹਿਮਤ ਹੈ, ਔਰ ਜੋ ਖ਼ਾਮੀਆਂ ਆਪ ਜੀ ਦੀ ਦ੍ਰਿਸ਼ਟੀ ਗੋਚਰੀਆਂ ਹੋਇ ਆਵਨ, ਉਹ ਸਾਰੀਆਂ ਹੀ ਲਿਖਾਰੀ ਦੀ ਅਲਪਗ ਬੁਧੀ ਦਾ ਪ੍ਰਗਟਾਵਾ ਹੀ ਆਖੀਆਂ ਜਾ ਸਕਦੀਆਂ ਹਨ। ਅਗਰ ਕੋਈ ਖ਼ਾਸ ਅਸ਼ੁੱਧਤਾਈ ਜੋ ਸਿੱਖੀ ਸਿਧਾਂਤ ਦੇ ਵਿਰੁੱਧ ਹੋਵੇ, ਕਿਰਪਾ ਕਰਕੇ ਪੱਤਰ ਰਾਹੀਂ ਸੂਚਿਤ ਕਰਨ ਦੀ ਖੇਚਲ ਕਰਨੀ, ਦਾਸ ਆਪ ਜੀ ਦਾ ਅਤਿਅੰਤ ਰਿਣੀ ਹੋਵੇਗਾ।

ਪੰਥ ਦਾ ਸਦੀਵੀ ਰਿਣੀ
**ਸੰਤਾ ਸਿੰਘ ਤਤਲੇ**

C347-1909 Salton Road
Abbotsford, B.C. V2S5B6
Canada
Phone: (604) 859-8541

# ਦੋ ਸ਼ਬਦ

ਗਿਆਨ, ਵਿਗਿਆਨ, ਸ਼ਰਧਾ ਅਤੇ ਵਿਸ਼ਵਾਸ ਐਸੇ ਮਹਾਨ ਗੁਣ ਹਨ, ਜਿਨ੍ਹਾਂ ਦੇ ਆਸਰੇ ਬ੍ਰਹਮੰਡ ਦੀ ਵਿਲੱਖਣਤਾ ਨੂੰ ਸਮਝਣ ਦੀ ਸਫਲਤਾ ਮਿਲਦੀ ਹੈ। ਗਿਆਨ ਦੀਆਂ ਕਿਰਨਾਂ ਵਿਚ ਭਗਵਾਨ ਪ੍ਰਕਾਸ਼ਤ ਹੁੰਦਾ ਹੈ, ਔਰ ਵਿਗਿਆਨ ਪਦਾਰਥ ਦੀ ਸੱਚਾਈ ਨੂੰ ਪ੍ਰਗਟ ਕਰਦਾ ਹੈ। ਜੋ ਭੀ ਮਹਾਨ ਵਿਚਾਰਾਂ ਦੇ ਮਹਲ ਹਨ, ਉਹ ਗਿਆਨ, ਵਿਗਿਆਨ, ਸ਼ਰਧਾ ਅਤੇ ਵਿਸ਼ਵਾਸ ਤੇ ਸਤੂਨਾਂ ਤੇ ਖੜੇ ਹਨ। ਇਨ੍ਹਾਂ ਚਾਰ ਸਤੂਨਾਂ ਤੇ ਭਾਈ ਸੰਤਾ ਸਿੰਘ ਤਤਲੇ ਦੀ ਪੂਰਨ ਨਜ਼ਰ ਹੈ। ਅਤੇ ਉਹ ਆਪਣੀ ਪੁਸਤਕ ਗੁਰਬਾਣੀ ਤੱਤ ਸਾਗਰ ਵਿੱਚ ਇਨ੍ਹਾਂ ਚਾਰ ਸਤੂਨਾਂ ਦੇ ਨਜ਼ਾਰੇ ਮਨੁੱਖੀ ਸਮਾਜ ਦੇ ਪੇਸ਼ੇ-ਨਜ਼ਰ ਕਰਦੇ ਹਨ।

ਅੱਲਾਹ ਕਰੇ ਜ਼ੋਰਿ ਕਲਮ ਔਰ ਭੀ ਜ਼ਿਆਦਾ ਹੋ ਤਾਕਿ ਬ੍ਰਹਮੰਡ ਦੀਆਂ ਸੱਚਾਈਆਂ ਨੂੰ ਨਜ਼ਰੇ-ਕਰਮ ਕਰਦੇ ਹੋਏ ਪੇਸ਼ੇ-ਨਦਰ ਕਰਦੇ ਰਹਿਣ, ਪਾਠਕ ਜਨਾਂ ਦੇ ਜੀਵਨ ਵਿਚ ਭੀ ਚਤੁਰ-ਮੁਖੀ ਝਲਕੀਆਂ ਪ੍ਰਗਟ ਹੁੰਦੀਆਂ ਰਹਿਣ, ਔਰ ਸਤਿਗੁਰ ਜੀ ਆਪਣੀ ਕਿਰਪਾ ਬਣਾਈ ਰਖਣ।

**ਗਿਆਨੀ ਸੰਤ ਸਿੰਘ ਮਸਕੀਨ**

ਸੀਸ ਗਰਾਂ
ਅਲਵਰ(ਰਾਜਸਥਾਨ)

## ਸਤੀ (੪੫੨)

'ਸਤੀ' ਸ਼ਬਦ ਦੇ ਅਰਥ ਕਈ ਹਨ। ਜਿਵੇਂ ਸਤ੍ਯ ਰੂਪ, ਸਤ ਦਾ ਧਾਰਨੀ, ਦਾਨੀ, ਉਦਾਰ ਆਤਮਾ। ਪਰੰਤੂ ਇਸ ਪ੍ਰਕਰਣ ਵਿਚ ਐਸੀ ਇਸਤ੍ਰੀ ਪਰਥਾਇ ਦਰਸਾਇਆ ਗਇਆ ਹੈ, ਜੋ ਪਤੀਵ੍ਰਤ ਹੋਣ ਦਾ ਦਾਅਵਾ ਰੱਖਦੀ ਹੈ। ਪਤੀ ਦੇ ਮਰਨ ਵੇਲੇ ਪਤੀ ਦੇ ਨਾਲ ਜਲ ਜਾਣ ਵਾਲੀ ਵੀ ਅੱਛੀ ਇਸਤਰੀ ਮੰਨੀ ਜਾਂਦੀ ਸੀ, ਪਰ ਐਸੀ ਰੀਤਿ ਗੁਰਮਤਿ ਵਿਚ ਵਰਜਿਤ ਹੈ। ਗੁਰਮਤਿ ਦੇ ਅਨਕੂਲ ਅਸਲੀ ਸਤੀ ਉਹ ਇਸਤਰੀ ਹੀ ਹੋ ਸਕਦੀ ਹੈ, ਜਿਸ ਦੀ ਪਰਖ ਨਿਮਨ ਲਿਖਤ ਗੁਰਵਾਕਾਂ ਦੇ ਅਨਕੂਲ ਕੀਤੀ ਜਾ ਸਕੇ:

(ੳ) ਕਲਿਜੁਗ ਮਹਿ ਮਿਲਿ ਆਏ ਸੰਜੋਗ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ॥੧॥
ਜਲੈ ਨ ਪਾਈਐ ਰਾਮ ਸਨੇਹੀ॥ ਕਿਰਤਿ ਸੰਜੋਗਿ ਸਤੀ ਉਠਿ ਹੋਈ॥੧॥ਰਹਾਉ॥
ਦੇਖਾ ਦੇਖੀ ਮਨਹਠਿ ਜਲਿ ਜਾਈਐ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ॥੨॥
ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥ ਤਿਸ ਨਾਰੀ ਕਉ ਦੁਖੁ ਨ ਜਮਾਨੈ॥੩॥
ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥
ਧੰਨੁ ਸਤੀ ਦਰਗਹ ਪਰਵਾਨਿਆ॥੪॥

*(ਗਉੜੀ ਗੁਆਰੇਰੀ ਮ:੫, ੧੮੫-੧੫)*

(ਅ) ਬਿਨੁ ਸਤ ਸਤੀ ਹੋਇ ਕੈਸੇ ਨਾਰਿ॥ ਪੰਡਿਤ ਦੇਖਹੁ ਰਿਦੈ ਬੀਚਾਰਿ॥੧॥
ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ॥ ਜਬ ਲਗੁ ਰਸੁ ਤਬ ਲਗੁ ਨਹੀ ਨੇਹੁ॥੧॥ਰਹਾਉ॥
ਸਾਹਨਿ ਸਤੁ ਕਰੈ ਜੀਅ ਅਪਨੈ॥ ਸੋ ਰਮਯੇ ਕਉ ਮਿਲੈ ਨ ਸੁਪਨੈ॥੨॥
ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ॥ ਸੋਈ ਸੁਹਾਗਨਿ ਕਹੈ ਕਬੀਰੁ॥੩॥

*(ਗਉੜੀ ਕਬੀਰ, ੩੨੮-੪)*

(ੲ) ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥
ਨਾਨਕ ਸਤੀਆਂ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥
ਮ:੩॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨ੍ਹਿ॥੨॥
ਮ:੩॥ ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥੩॥

*(ਸੂਹੀ ਵਾਰ ਮ:੩, ੭੮੭-੮)*

## ਸੱਦ (੪੫੩)

'ਸੱਦ' ਦਾ ਅਰਥ ਹੈ: ਹਾਕ ਪੈਣੀ, ਬੁਲਾਵਾ ਆ ਜਾਣਾ, ਪੁਕਾਰਿਆ ਜਾਣਾ, ਆਵਾਜ਼ ਪੈ ਜਾਣੀ, ਸੱਦਾ ਆ ਜਾਣਾ ਭਾਵ ਦਰਗਾਹੀ ਹਾਕ ਪੈ ਜਾਣੀ, ਵਾਪਸ ਬੁਲਾਇਆ ਜਾਣਾ।

(ੳ) ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ।

ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥੪॥

*(ਗਉੜੀ ਪੂਰਬੀ ਮ:੧, ੧੫੭-੧੩)*

(ਅ) ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ॥
ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ॥
ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ॥
ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ॥੪॥

*(ਵਡਹੰਸੁ ਮ:੧, ੫੮੦-੧੩)*

## ਸਦਕੇ ਕਰਨਾ (੪੫੪)

ਸਤਿਗੁਰਾਂ ਪ੍ਰਤਿ ਅਥਵਾ ਵਾਹਿਗੁਰੂ ਪ੍ਰਤਿ ਆਪਾ ਨਿਛਾੱਵਰ ਕਰ ਦੇਣਾ, ਆਪਾ ਵਾਰ ਦੇਣਾ, ਕੁਰਬਾਨ ਕਰ ਦੇਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਰਬਾਨ, ਨਿਛਾਵਰ"।

(ੳ) ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ॥

*(ਰਾਮਕਲੀ ਮ:੩, ਅਨੰਦੁ, ੯੧੭-੧੦)*

(ਅ) ਦਇਆਲ ਤੇਰੈ ਨਾਮਿ ਤਰਾ॥ ਸਦ ਕੁਰਬਾਣੈ ਜਾਉ॥੧॥ਰਹਾਉ॥

*(ਧਨਾਸਰੀ ਮ:੧, ੬੬੦-੩)*

(ੲ) ਤੇਰਾ ਰੂਪੁ ਅਗੰਮੁ ਹੈ ਅਨੂਪ ਤੇਰਾ ਦਰਸਾਰਾ॥
ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ॥੩॥

*(ਸੂਹੀ ਮ:੫, ੭੪੬-੧੯)*

## ਸਦੀਵੀ ਆਨੰਦ (੪੫੫)

ਸਦੀਵੀ ਖੇੜਾ, ਜੋ ਵਹਿਗੁਰੂ ਦੇ ਮਿਲਾਪ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਨੰਦੁ" (੧੧੭)।

(ੳ) ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ॥ ਅੰਤਰਿ ਭਰਮੁ ਗਇਆ ਭਉ ਭਾਗਾ॥
ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ॥੮॥

*(ਮਾਰੂ ਮ:੩, ੧੦੬੧-੪)*

(ਅ) ਸਤਿਗੁਰ ਤੇ ਹਮ ਗਤਿ ਪਤਿ ਪਾਈ॥ ਹਰਿ ਨਾਮੁ ਧਿਆਇਆ ਦੂਖੁ ਸਗਲ ਮਿਟਾਈ॥
ਸਦਾ ਅਨੰਦੁ ਹਰਿ ਨਾਮਿ ਲਿਵ ਲਾਈ॥੬॥

*(ਗਉੜੀ ਮ:੩, ੨੩੩-੭)*

(ੲ) ਮਨਿ ਜਪੀਐ ਹਰਿ ਜਗਦੀਸ॥ ਮਿਲਿ ਸੰਗਤਿ ਸਾਧੂ ਮੀਤ॥
ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿ ਕੀਰਤਿ ਕਰਿ ਬਨਵਾਰੀ॥ਰਹਾਉ॥

*(ਧਨਾਸਰੀ ਮ:੪, ੬੬੯-੬)*

(ਸ) ਮੇਰੇ ਮਨ ਹਰਿ ਜਪਿ ਸਦਾ ਧਿਆਇ॥
ਸਦਾ ਅਨੰਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ॥੧॥ਰਹਾਉ॥

*(ਆਸਾ ਮ:੩, ੩੬੩-੧੩)*

(ਹ) ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ॥

ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ॥੧॥

*(ਰਾਮਕਲੀ ਮ:੫, ੮੯੩-੮)*

(ਕ) ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ॥ ਸਦਾ ਅਨੰਦੁ ਜਾ ਹਰਿ ਗੁਣ ਗਾਮੁ॥੨॥

*(ਗਉੜੀ ਮ: ੫, ੧੮੬-੫)*

(ਖ) ਰੈਣਿ ਦਿਨਸੁ ਜਪਉ ਹਰਿ ਨਾਉ॥ ਆਗੈ ਦਰਗਹ ਪਾਵਉ ਥਾਉ॥
ਸਦਾ ਅਨੰਦੁ ਨ ਹੋਵੀ ਸੋਗੁ॥ ਕਬਹੂ ਨ ਬਿਆਪੈ ਹਉਮੈ ਰੋਗੁ॥੧॥

*(ਰਾਮਕਲੀ ਮ:੫, ੮੯੩-੪)*

## ਸਦੀਵੀ ਸੁਖ (੪੫੬)

(ੳ) ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ॥
ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ॥੧॥

*(ਸੋਰਠਿ ਮ:੩, ੬੩੯-੧)*

(ਅ) ਸਦਾ ਸੁਖੁ ਸਾਚੈ ਸਬਦਿ ਵੀਚਾਰੀ॥ ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ॥੧॥

*(ਵਡਹੰਸੁ ਮ:੩, ੫੬੦-੫)*

(ਹੋਰ ਜਾਣਕਾਰੀ ਵਾਸਤੇ ਦੇਖੋ, "ਦੁਖ ਸੁਖ")

## ਸਦੀਵੀ ਜੀਵਨ (੪੫੭)

(ੳ) ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ॥
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ॥੪॥

*(ਮਾਰੂ ਕਬੀਰ, ੧੧੦੩-੧੯)*

(ਅ) ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ॥
ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣੁ ਪਦਵੀ ਪਾਹਿ॥
ਓਇ ਸਦਾ ਸਦਾ ਜਨ ਜੀਵਤੇ ਜੋ ਹਰਿ ਚਰਣੀ ਚਿਤੁ ਲਾਹਿ॥
ਨਾਨਕ ਨਦਰੀ ਮਨਿ ਵਸੈ ਗੁਰਮੁਖਿ ਸਹਜਿ ਸਮਾਹਿ॥੧॥

*(ਗੂਜਰੀ ਵਾਰ ਮ:੩, ੫੦੮-੧੬)*

(ੲ) ਸੋ ਜੀਵਤ ਜਿਹ ਜੀਵਤ ਜਪਿਆ॥ ਪ੍ਰਗਟ ਭਏ ਨਾਨਕ ਨਹ ਛਪਿਆ॥੨੧॥

*(ਗਉੜੀ ਬਾਵਨ ਅੱਖਰੀ ਮ:੫ ੨੫੪-੧੩)*

(ਸ) ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ॥੬॥

*(ਗਉੜੀ ਵਾਰ ਮ:੫, ੩੧੯-੧੩)*

(ਹ) ਅਬ ਮੋਹਿ ਜੀਵਨ ਪਦਵੀ ਪਾਈ॥
ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ॥੧॥

*(ਮਾਰੂ ਮ:੫, ੧੦੦੦-੮)*

(ਕ) ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ॥
ਨਾਮ ਅਧਾਰੁ ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ॥੨॥

*(ਮਲਾਰ ਮ:੫, ੧੨੬੮-੯)*

(ਖ) ਬਿਛੁਰਤ ਕਿਉ ਜੀਵੇ ਓਇ ਜੀਵਨ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ॥੧॥ ਰਹਾਉ॥
ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ॥
ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀਂ॥

*(ਮਲਾਰ ਮ:੫, ੧੨੬੮-੧੮)*

(ਗ) ਜੰਮਣੁ ਮਰਣੁ ਨ ਤਿਨ੍ ਕਉ ਜੋ ਹਰਿ ਲੜਿ ਲਾਗੇ॥
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ॥
ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ॥ ਨਾਇ ਵਿਸਰਿਐ ਧ੍ਰਿਗੁ ਜੀਵਣਾ ਤੁਟੇ ਕਚ ਧਾਗੇ॥
ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ॥੧੬॥

*(ਗਉੜੀ ਵਾਰ ਮ:੫, ੩੨੨-੪)*

(ਘ) ਜੀਵਤ ਦੀਸੈ ਤਿਸੁ ਸਰਪਰ ਮਰਣਾ॥ ਮੁਆ ਹੋਵੈ ਤਿਸੁ ਨਿਹਚਲੁ ਰਹਣਾ॥੧॥
ਜੀਵਤ ਮੁਏ ਮੁਏ ਸੇ ਜੀਵੇ॥
ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੈ॥੧॥ ਰਹਾਉ॥

*(ਆਸਾ ਮ:੫, ੩੭੪-੯)*

## ਸਨਬੰਧੀ (੪੫੮)

(ੳ) ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ॥
ਸਭਨਾ ਕਉ ਸਨਬੰਧੁ ਹਰਿ ਕਰਿ ਦੀਏ॥੧॥
ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ॥
ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ॥੧॥ ਰਹਾਉ॥
ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ॥
ਵਿਚੇ ਗ੍ਰਿਸਤ ਉਦਾਸ ਰਹਾਈ॥੨॥

*(ਗੂਜਰੀ ਮ:੪, ੪੯੪-੧੫)*

(ਅ) ਕਉਨੁ ਕੋ ਪੂਤੁ ਪਿਤਾ ਕੋ ਕਾ ਕੋ॥ ਕਉਨੁ ਮਰੈ ਕੋ ਦੇਇ ਸੰਤਾਪੋ ਹਰਿ॥੧॥
ਠਗ ਜਗ ਕਉ ਠਗਉਰੀ ਲਾਈ॥
ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ॥੧॥ ਰਹਾਉ॥
ਕਉਨ ਕੋ ਪੁਰਖੁ ਕਉਨ ਕੀ ਨਾਰੀ॥
ਇਆ ਤਤ ਲੇਹੁ ਸਰੀਰ ਬਿਚਾਰੀ॥੨॥
ਕਹਿ ਕਬੀਰ ਠਗ ਸਿਉ ਮਨੁ ਮਾਨਿਆ॥
ਗਈ ਠਗਉਰੀ ਠਗੁ ਪਹਿਚਾਨਿਆ॥੩॥

*(ਗਉੜੀ ਕਬੀਰ, ੩੩੧-੧)*

(ੲ) ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ॥
ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ॥੨॥

*(ਗੂਜਰੀ ਮ:੫, ੪੯੭-੪)*

(ਸ) ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥

ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ॥੧॥

*(ਤਿਲੰਗ ਮ:੯,੭੨੬-੧੯)*

(ਹ) ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ॥੨॥

*(ਗੋਂਡ ਮ:੪, ੮੬੧-੧੯)*

(ਕ) ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ॥੧॥
ਠਾਕੁਰ ਤੁਝ ਬਿਨੁ ਆਹਿ ਨ ਮੋਰਾ॥
ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਰਾ ਧੋਰਾ॥੧॥ਰਹਾਉ॥

*(ਗੂਜਰੀ ਮ:੪, ੪੯੯-੬)*

(ਖ) ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥
ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥
ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥
ਹਮਾਰਾ ਧੜਾ ਹਰਿ ਰਹਿਆ ਸਮਾਈ॥੧॥
ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥
ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ॥੫॥

*(ਆਸਾ ਮ:੪, ੮੫੯-੨)*

(ਗ) ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ॥
ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ॥੧॥
... ... ...
ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ॥
ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ॥੪॥

*(ਸਿਰੀ ਮ:੫, ੪੭-੯)*

(ਘ) ਕਾ ਕੀ ਮਾਈ ਕਾ ਕੋ ਬਾਪ॥ ਨਾਮ ਧਾਰੀਕ ਝੂਠੇ ਸਭਿ ਸਾਕ॥੧॥

*(ਗਉੜੀ ਮ:੫, ੧੮੮-੯)*

(ਙ) ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥

*(ਸੋਰਠਿ ਮ:੩, ੬੦੧-੧੮)*

(ਚ) ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥
ਕਹਂਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥

ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥੩॥

*(ਸੋਰਠਿ ਮ:੯, ੬੩੩-੨)*

(ਛ) ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥
ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ॥੩॥
ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ॥
ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ॥
ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ॥੪॥

*(ਗੋਂਡ ਮ:੪, ੮੬੦-੮)*

(ਜ) ਹਰਿ ਬਿਨੁ ਤੇਰੋ ਕੋ ਨ ਸਹਾਈ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥੧॥ਰਹਾਉ॥

*(ਸਾਰੰਗ ਮ:੯, ੧੨੩੧-੮)*

(ਝ) ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥੧॥

*(ਜੈਤਸਰੀ ਮ:੫, ੭੦੦-੩)*

(ਞ) ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ॥੪੮॥

*(ਸਲੋਕ ਮ:੯, ੧੪੨੯-੧)*

## ਸਫਲ ਸੇਵਾ (੪੫੯)

(ੳ) ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ॥
ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ॥੧॥

*(ਬਿਹਾਗੜਾ ਵਾਰ ਮ:੪, ੫੫੨-੬)*

(ਅ) ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ॥
ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ॥੨॥

*(ਸਾਰਗ ਮ:੫, ੧੨੧੮-੧੪)*

(ੲ) ਸਫਲ ਸੇਵਾ ਗੋਪਾਲ ਰਾਇ॥
ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ॥੧॥ਰਹਾਉ॥

*(ਭੈਰਉ ਮ:੫, ੧੧੪੬-੨)*

(ਸ) ਸਫਲ ਸੇਵਾ ਗੁਰਦੇਵਾ॥ ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ॥੧॥ਰਹਾਉ॥

*(ਰਾਮਕਲੀ ਮ:੫, ੮੯੬-੮)*

(ਹ) ਆਪਿ ਮੁਕਤੁ ਸੰਗੀ ਤਰੇ ਕੁਲ ਕਟੰਬ ਉਧਾਰੇ॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥੩॥

*(ਬਿਲਾਵਲੁ ਮ:੫, ੮੧੪-੧੮)*

(ਕ) ਕਰੁ ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ॥
ਸਫਲ ਸੇਵਾ ਪਾਰਬ੍ਰਹਮ ਕੀ ਤਾ ਨਹੀ ਹਾਨਿ॥੧॥
ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ॥੧॥ਰਹਾਉ॥

*(ਬਿਲਾਵਲੁ ਮ:੫, ੮੧੭-੧੨)*

## ਸਫਲ ਘੜੀ (੪੬੦)

ਹੋਰ ਜਾਣਕਾਰੀ ਵਾਸਤੇ ਦੇਖੋ, "ਪਵਿਤ੍ਰ ਵਰਤੋਂ", "ਵਕਤ", "ਸਮੇ ਦੀ ਕਦਰ"।

(ੳ) ਭਲੇ ਦਿਨਸ ਭਲੇ ਸੰਜੋਗ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ॥੧॥
ਓਹ ਬੇਲਾ ਕਉ ਹਉ ਬਲਿ ਜਾਉ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ॥੧॥ਰਹਾਉ॥
ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥੨॥

*(ਗਉੜੀ ਮ:੫, ੧੯੧-੧੬)*

(ਅ) ਮਨ ਓਇ ਦਿਨਸ ਧੰਨਿ ਪਰਵਾਨਾਂ॥
ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾਂ॥੧॥ਰਹਾਉ॥

*(ਸਾਰਗ ਮ:੫, ੧੨੧੩-੯)*

(ੲ) ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ ਭਾਣੀ॥
ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ ਮੇਰੇ ਹਰਿ ਪ੍ਰਭ ਅਕਥ ਕਹਾਣੀ॥

*(ਕਾਨੜਾ ਵਾਰ ਮ:੪, ੧੩੧੭-੩)*

(ਸ) ਸੋਈ ਦਿਵਸੁ ਭਲਾ ਮੇਰੇ ਭਾਈ॥ ਹਰਿ ਗੁਨ ਗਾਇ ਪਰਮ ਗਤਿ ਪਾਈ॥ਰਹਾਉ॥

*(ਆਸਾ ਮ:੫, ੩੯੫-੫)*

(ਹ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ॥
ਮਹਾ ਅਨੰਦੁ ਸਹਜੁ ਭਇਆ ਮਨਿ ਸੁਖੁ ਪਾਇਆ॥

*(ਆਸਾ ਮ:੩, ੪੪੧-੧੩)*

(ਕ) ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ॥

*(ਰਾਮਕਲੀ ਮ:੫, ਰੁਤੀ, ੯੨੭-੧੩)*

(ਖ) ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥

*(ਬਾਰਹ ਮਾਹਾ ਮਾਂਝ ਮ:੫, ੧੩੬-੧੨)*

## ਸਫਲ ਜਨਮ (੪੬੧)

ਹੋਰ ਜਾਣਕਾਰੀ ਵਾਸਤੇ ਦੇਖੋ, "ਮਾਣਸ ਜਨਮ" ।

(ੳ) ਮਾਈ ਜੋ ਪ੍ਰਭ ਕੇ ਗੁਨ ਗਾਵੈ॥ ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ॥੧॥

*(ਦੇਵਗੰਧਾਰੀ ਮ:੫, ੫੩੧-੧)*

(ਅ) ਸਫਲ ਸਫਲ ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ॥੧॥ਰਹਾਉ ਦੂਜਾ॥

*(ਧਨਾਸਰੀ ਮ:੫, ੬੮੭-੧੧)*

(ੲ) ਸਫਲ ਹੋਤ ਇਹ ਦੁਰਲਭ ਦੇਹੀ॥ ਜਾ ਕਉ ਸਤਿਗੁਰੁ ਮਇਆ ਕਰੇਹੀ॥੨॥

*(ਕਾਨੜਾ ਮ:੫, ੧੨੯੮-੧੯)*

(ਸ) ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾਸਿਆ॥
ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ ਨਿਜ ਘਰਿ ਵਾਸਿਆ॥੬॥

*(ਆਸਾ ਮ:੪, ੪੪੪-੧)*

(ਹ) ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ॥
ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ॥

*(ਸੂਹੀ ਮ:੫, ੭੮੨-੧੭)*

(ਕ) ਸਫਲੁ ਜਨਮੁ ਹਰਿ ਜਨਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ॥੨॥

*(ਦੇਵਗੰਧਾਰੀ ਮ:੫, ੫੩੨-੧੦)*

(ਖ) ਸਫਲ ਜਨਮੁ ਹੋਵਤ ਵਡਭਾਗੀ॥ ਸਾਧਸੰਗਿ ਰਾਮਹਿ ਲਿਵ ਲਾਗੀ॥੨॥

*(ਬਿਲਾਵਣੁ ਮ:੫, ੮੦੫-੭)*

(ਗ) ਸਫਲ ਜਨਮੁ ਹੋਵੈ ਪਰਵਾਣੁ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥੩॥

*(ਗਉੜੀ ਮ:੫, ੧੯੩-੧੮)*

(ਘ) ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ॥ ਦੂਜਾ ਭਾਉ ਗੁਰ ਸਬਦਿ ਜਲਾਇਆ॥
ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ॥੬॥

*(ਮਾਝ ਮ:੩, ੧੨੯-੧੩)*

(ਙ) ਗੁਰਿ ਦੁਖੁ ਕਾਟਿਆ ਦੀਨੋ ਦਾਨੁ॥ ਸਫਲ ਜਨਮੁ ਜੀਵਨ ਪਰਵਾਨੁ॥੧॥ਰਹਾਉ॥

*(ਬਿਲਾਵਲੁ ਮ: ੮੦੬-੧੦)*

(ਚ) ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ॥
ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ॥੩॥

*(ਸੂਹੀ ਮ:੫, ੭੫੦-੮)*

(ਛ) ਸਫਲੁ ਜਨਮੁ ਤਾਂ ਕਾ ਪਾਰਵਾਣੁ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ॥
ਭਾਇ ਭਗਤਿ ਪ੍ਰਭ ਕੀਰਤਨਿ ਲਾਗੈ॥ ਜਨਮ ਜਨਮ ਕਾ ਸੋਇਆ ਜਾਗੈ॥੩॥

*(ਗੋਂਡ ਮ:੫, ੮੬੯-੪)*

(ਜ) ਸਫਲ ਜੀਵਨੁ ਸਫਲੁ ਤਾ ਕਾ ਸੰਗੁ॥ ਜਾ ਕੈ ਮਨਿ ਲਾਗਾ ਹਰਿ ਰੰਗੁ॥

*(ਗਉੜੀ ਸੁਖਮਨੀ ਮ:੫, ੨੯੫-੧੦)*

(ਝ) ਹਰਿ ਹਰਿ ਨਾਮੁ ਜਨ ਕੀ ਪਤਿ ਹੋਇ॥ ਸਫਲੁ ਤਿਨ੍ ਕਾ ਜਨਮੁ ਹੈ ਤਿਨ੍ ਮਾਨੈ ਸਭੁ ਕੋਇ॥੧॥

*(ਆਸਾ ਮ:੩, ੪੨੯-੧੨)*

(ਞ) ਸਾਧਸੰਗਿ ਜਪਤੇ ਨਾਰਾਇਣ ਤਿਨ ਕ ਦੋਖ ਜਰੇ॥
ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ॥੧॥

*(ਸਾਰਗ ਮ:੫, ੧੨੨੭-੧੦)*

(ਟ) ਨਾਨਕ ਜੋ ਮਰਿ ਜੀਵਿਆ ਸਹਿਨਾ ਆਇਆ ਸੋਇ॥੧॥

*(ਰਾਮਕਲੀ ਵਾਰ, ਮ:੩, ੯੫੬-੮)*

(ਠ) ਭਲੋ ਸਮੋ ਸਿਮਰਨ ਕੀ ਬਰੀਆ॥ ਸਿਮਰਤ ਨਾਮੁ ਭੈ ਪਾਰਿ ਉਤਰੀਆ॥੧॥ਰਹਾਉ॥
ਨੇਤ੍ਰ ਸੰਤਨ ਕਾ ਦਰਸਨੁ ਪੇਖੁ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ॥੨॥
ਸੁਣਿ ਕੀਰਤਨੁ ਸਾਧ ਪਹਿ ਜਾਇ॥ ਜਨਮ ਮਰਣ ਕੀ ਤ੍ਰਾਸ ਮਿਟਾਇ॥੩॥
ਚਰਣ ਕਮਲ ਠਾਕੁਰ ਉਰਿ ਧਾਰਿ॥ ਦੁਲਭ ਦੇਹ ਨਾਨਕ ਨਿਸਤਾਰਿ॥੪॥

*(ਗਉੜੀ ਮ:੫, ੧੯੦-੧)*

(ਡ) ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ॥
ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ॥੧॥

*(ਟੋਡੀ ਮ:੫, ੭੧੭-੬)*

(ਢ) ਨਾਨਕ ਸਫਲ ਜਨਮੁ ਤਿਨ ਕੇਰਾ ਜਿ ਸਤਿਗੁਰਿ ਹਰਿ ਮਾਰਗਿ ਪਾਏ॥੨॥

*(ਸੂਹੀ ਮ:੩, ੭੭੧-੧)*

(ਣ) ਪੂਰਾ ਸਤਿਗੁਰੁ ਭੇਟਿਆ ਸਫਲ ਜਨਮੁ ਹਮਾਰਾ॥
ਨਾਮੁ ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ॥੩॥

*(ਆਸਾ ਮ:੩, ੪੨੯-੧੪)*

(ਤ) ਜੀਵਦਿਆ ਨ ਚੇਤਿਓ ਰਲੰਦੜੋ ਖਾਕ॥
ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ॥੧॥
ਮ:੪॥ ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ॥੨॥

*(ਗੂਜਰੀ ਵਾਰ ਮ:੩, ੫੨੩-੭)*

(ਥ) ਸਫਲ ਜਨਮੁ ਪਰਵਾਨੁ ਗੁਰਮੁਖਿ ਆਇਆ॥ ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ॥੨॥

*(ਗੂਜਰੀ ਵਾਰ ਮ:੫, ੫੨੩-੧੬)*

(ਦ) ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ॥
ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ॥

*(ਵਡਹੰਸੁ ਵਾਰ, ੫੮੮-੧੦)*

(ਧ) ਮਾਧਵੇ ਭਜੁ ਦਿਨ ਨਿਤ ਰੈਣੀ॥ ਜਨਮ ਪਦਾਰਥੁ ਜੀਤਿ ਹਰਿ ਸਰਣੀ॥੧॥ਰਹਾਉ॥

*(ਸੂਹੀ ਮ:੫, ੭੪੩-੧੮)*

(ਨ) ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ॥ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ॥੩॥

*(ਸੂਹੀ ਮ:੩, ੭੫੫-੪)*

(ਪ) ਅੰਮ੍ਰਿਤ ਨਾਮੁ ਨਿਧਾਨੁ ਕੰਠਿ ਉਰਿ ਧਾਰਿਆ॥ ਨਾਨਕ ਸਾਧੂ ਸੰਗਿ ਜਨੁਮ ਮਰਣੁ ਸਵਾਰਿਆ॥੧੧॥

*(ਬਿਲਵਲੀ ਵਾਰ ਮ: ੪ ੮੫੪-੫)*

(ਫ) ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ॥੩॥

*(ਮਾਰੂ ਮ:੩, ੧੦੫੩-੧੧)*

(ਬ) ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ॥ ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ॥੨॥

*(ਮਾਰੂ ਵਾਰ ਮ:੫, ੧੦੯੯-੧੮)*

## ਸਫਲ ਦਰਸ਼ਨ (੪੬੨)

(ੳ) ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥
ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ॥੪॥

*(ਬਿਲਾਵਲੁ ਮ:੫, ੮੦੮-੧੯)*

(ਅ) ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥
ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ॥੩॥

*(ਸੋਰਠਿ ਮ:੫, ੬੦੯-੧੮)*

(ੲ) ਚਰਨ ਕਮਲ ਜਾ ਕੇ ਅਨੂਪ॥ ਸਫਲ ਦਰਸਨੁ ਸੁੰਦਰ ਹਰਿ ਰੂਪ॥

*(ਗਉੜੀ ਸੁਖਮਨੀ ਮ:੫, ੨੯੩-੧੧)*

(ਸ) ਅਨਿਕ ਬਾਰ ਨਾਨਕ ਬਲਿਹਾਰਾ॥ ਸਫਲ ਦਰਸਨੁ ਗੋਬਿੰਦੁ ਹਮਾਰਾ॥੪॥

*(ਗਉੜੀ ਮ:੫, ੧੯੫-੧੬)*

(ਹ) ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ॥
ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਵਉ॥੩॥

*(ਬਿਲਾਵਲੁ ਮ:੫, ੮੧੨-੪)*

(ਕ) ਹਉ ਬਲਿਹਾਰੀ ਜਾਉ ਗੁਰਦੇਵ॥ ਸਫਲ ਦਰਸਨੁ ਜਾ ਕੀ ਨਿਰਮਲ ਸੇਵ॥

*(ਭੈਰਉ ਮ:੫, ੧੧੪੪-੧੩)*

(ਖ) ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ॥
ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ॥੧॥

*(ਮਾਝ ਮ:੫, ੯੯-੧੦)*

(ਗ) ਸਫਲ ਦਰਸਨੁ ਪੇਖਤ ਪੁਨੀਤ॥ ਪਰਸਤ ਚਰਨ ਗਤਿ ਨਿਰਮਲ ਰੀਤਿ॥
ਭੇਟਤ ਸੰਗਿ ਰਾਮ ਗੁਨ ਰਵੇ॥ ਪਾਰਬ੍ਰਹਮ ਕੀ ਦਰਗਹ ਗਵੇ॥
ਸੁਨਿ ਕਰਿ ਬਚਨ ਕਰਨ ਆਘਾਨੇ॥ ਮਨਿ ਸੰਤੋਖੁ ਆਤਮ ਪਤੀਆਨੇ॥
ਪੂਰਾ ਗੁਰੁ ਅਖੵਓ ਜਾ ਕਾ ਮੰਤ੍ਰ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥
ਗੁਣ ਬਿਅੰਤ ਕੀਮਤਿ ਨਹੀ ਪਾਇ॥ ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ॥੪॥

*(ਗਉੜੀ ਸੁਖਮਨੀ ਮ:੫, ੨੯੭-੫)*

(ਘ) ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ॥੪॥

*(ਸੂਹੀ ਮ:੫, ੭੪੭-੧੪)*

(ਙ) ਸੰਤ ਜਨਾ ਮਿਲਿ ਮੰਗਲੁ ਗਾਇਆ ਚਿਨੁ ਰੈਨਿ ਆਸ ਤੁਮ੍ਾਰੀ॥
ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਚ ਬਲਿਹਾਰੀ॥੨॥

*(ਸੂਹੀ ਮ:੫, ੭੭੯-੬)*

## ਸਫਲ ਬਿਰਖ (੪੬੩)

ਐਸਾ ਸਰੀਰ ਜੋ ਆਪਣੇ ਪ੍ਰਯੋਜਨ ਵਿਚ ਕਾਮਯਾਬ ਹੋ ਜਾਵੇ, ਸੁਕਾਰਥੀ ਦੇਹੀ, ਫਲਦਾਇਕ ਮਾਣਸ ਜਨਮ। ਇਸ ਪਰਥਾਇ ਦੇਖੋ, "ਸਫਲ ਜਨਮ", ਅਤੇ "ਮਾਣਸ ਜਨਮ" ।

(ੳ) ਮਾਇਆ ਮੋਹੁ ਸਬਦਿ ਜਲਾਏ॥ ਮਨੁ ਤਨੁ ਹਰਿਆ ਸਤਿਗੁਰ ਭਾਏ॥
ਸਫਲਿਉ ਬਿਰਖੁ ਹਰਿ ਕੈ ਦੁਆਰਿ॥ ਸਾਚੀ ਬਾਣੀ ਨਾਮ ਪਿਆਰਿ॥੧॥

*(ਬਸੰਤੁ ਮ:੩, ੧੧੭੩-੧੬)*

(ਅ) ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ॥
ਮਨੁ ਲੋਚੈ ਉਨ੍ ਮਿਲਣੁ ਕਉ ਕਿਉ ਵੰਞੈ ਘਿਤਾ॥

*(ਰਾਮਕਲੀ ਵਾਰ ਮ:੩, ੯੬੫-੧੨)*

(ੲ) ਪੰਥੀ ਪੰਚ ਉਡਰਿ ਨਹੀਂ ਧਾਵਹਿ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ॥
ਗੁਰਮਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ॥੨॥

*(ਮਾਰੂ ਮ:੧, ੧੦੩੩-੧੬)*

## ਸਫਲ ਮੂਰਤ (੪੬੪)

ਮੂਰਤਿ ਦਾ ਅਰਥ ਹੈ, ਮਹੂਰਤ, ਸਮਾਂ। ਹੋਰ ਜਾਣਕਾਰੀ ਜਾਣਕਾਰੀ ਵਾਸਤੇ ਦੇਖੋ, "ਸਫਲ ਘੜੀ"।

(ੳ) ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥੨॥

*(ਗਉੜੀ ਮ:੫, ੧੯੧-੧੭)*

(ਅ) ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ॥
ਦੂਖੁ ਸੰਤਾਪੁ ਨ ਲਗਈ॥ ਜਿਸੁ ਹਰਿ ਕਾ ਨਾਮੁ ਅਧਾਰੁ॥
ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ॥੩॥

*(ਸਿਰੀ ਮ:੫, ੪੪-੮)*

## ਸਫਲ ਮੂਰਤ ਗੁਰਦੇਵ (੪੬੫)

ਇਸ ਪ੍ਰਕਰਣ ਦੁਆਰਾ ਸਤਿਗੁਰਾਂ ਦੇ ਦਰਸਾਏ ਸ਼ਬਦ ਪਰਥਾਇ ਉਦਹਾਰਣ ਇਕੱਤਰ ਕੀਤੇ ਗਏ ਹਨ। ਗੁਰ ਮੂਰਤਿ ਦੀ ਵਿਆਖਿਆ ਗੁਰ ਸ਼ਬਦ ਦੇ ਰਾਹੀਂ ਹੀ ਕੀਤੀ ਗਈ ਹੈ।

(ੳ) ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ॥
ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ॥੨॥

*(ਦੇਵਗੰਧਾਰੀ ਮ:੫, ੫੩੧-੯)*

(ਅ) ਕਰਿ ਨਮਸਕਾਰ ਪੂਰੇ ਗੁਰਦੇਵ॥ ਸਫਲ ਮੂਰਤਿ ਸਫਲ ਜਾ ਕੀ ਸੇਵ॥

*(ਗੋਂਡ ਮ:੫, ੮੬੯-੯)*

(ੲ) ਪਾਰਬ੍ਰਹਮੁ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥੨॥

*(ਭੈਰਉ ਮ: ੫, ੧੧੫੨-੧੬)*

(ਸ) ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ॥੧॥

*(ਬਿਲਾਵਲੁ ਮ:੫, ੮੦੨-੧੦)*

(ਹ) ਸਫਲ ਮੂਰਤਿ ਗੁਰੁ ਮੇਰੈ ਮਾਥੈ॥ ਜਤ ਕਤ ਪੇਖਉ ਤਤ ਤਤ ਸਾਥੈ॥

*(ਦੇਵਗੰਧਾਰੀ ਮ:੫, ੫੩੫-੧੩)*

(ਕ) ਸਿਰ ਊਪਰਿ ਮਾਤ ਪਿਤਾ ਗੁਰਦੇਵ॥ ਸਫਲ ਮੂਰਤਿ ਜਾ ਕੀ ਨਿਰਮਲ ਸੇਵ॥
ਏਕੁ ਨਿਰੰਜਨੁ ਜਾ ਕੀ ਰਾਸਿ॥ ਮਿਲਿ ਸਾਧਸੰਗਤਿ ਹੋਵਤ ਪਰਗਾਸ॥੧॥

*(ਧਨਾਸਰੀ ਮ:੫, ੬੭੭-੨)*

## ਸਫਲ ਵਰਤੋ (੪੬੬)

ਇਸ ਅੰਕ ਦੁਆਰਾ ਸਰੀਰਕ ਅੰਗਾਂ ਦੀ, ਸਮੇਂ ਦੀ, ਧਨ ਦਉਲਤ ਦੀ, ਘਰ ਬਾਰ ਦੀ, ਕਿਸੇ ਅਸਥਾਨ ਦੀ, ਰੁਤ ਮਹੀਨਿਆਂ ਦੀ, ਪਵਿੱਤਰ ਵਰਤੋਂ ਪਰਥਾਇ ਉਦਹਾਰਣ ਇਕੱਤਰ ਕੀਤੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਖਾਣ ਪਾਨ", "ਪਹਰਾਨ", "ਥਿਤਿ ਵਾਰ" ।

(ੳ) ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ॥
ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਰਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਰਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ॥
ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ॥੧੬॥

*(ਸੋਰਠਿਵਾਰ ਮ:੩, ੬੪੮-੧੪)*

(ਅ) ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ॥ ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ ਰਹਾਉ॥

*(ਸਿਰੀ ਮ:੧, ੧੬-੧੨)*

(ਪੂਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ੲ) ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ॥
ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥
ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ॥੪॥

*(ਸਿਰੀ ਮ: ੧, ੧੬-੩)*

(ਸ) ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ॥੧॥

*(ਮਾਝ ਮ:੫, ੯੭-੪)*

(ਹ) ਜਿਥੈ ਨਾਮੁ ਜਪੀਐ ਪ੍ਰਭ ਪਿਆਰੇ॥ ਸੇ ਅਸਥਲ ਸੋਇਨ ਚਉਬਾਰੇ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ॥੧॥

ਹਰਿ ਰੁਖੀ ਰੋਟੀ ਖਾਇ ਸਮਾਲੇ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ॥
ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥੨॥

*(ਮਾਝ ਮ:੫, ੧੦੫-੭)*

(ਕ) ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ॥
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ॥

*(ਸਾਰੰਗ ਵਾਰ ਮ:੪ ੧੨੪੬-੪)*

(ਖ) ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥
ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥੧੧੦॥
ਕਬੀਰ ਸੋਈ ਕੁਲ ਭਲੀ ਜਾ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ॥
ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ॥੧੧੧॥
ਕਬੀਰ ਹੈ ਗਇ ਬਾਹਲ ਸਘਨ ਘਨ ਲਾਖ ਧਜਾ ਫਹਰਾਹਿ॥
ਇਆ ਸੁਖ ਤੇ ਭਿਖ੍ਯਾ ਭਲੀ ਜਉ ਹਰਿ ਸਿਮਰਤ ਦਾਨ ਜਾਹਿ॥੧੧੨॥

*(ਸਲੋਕ ਕਬੀਰ, ੧੩੭੦-੬)*

(ਗ) ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ॥
ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ॥੨॥

*(ਧਨਾਸਰੀ ਮ:੫, ੬੮੧-੧)*

## ਸਬਦ (੪੬੭)

ਸ਼ਬਦ ਦਾ ਅਰਥ ਹੈ, ਆਵਾਜ਼। ਉਹ ਆਵਾਜ਼ ਜੋ ਅਕਾਲ ਪੁਰਖ ਦੀ ਤਰਫੋਂ ਸੰਸਾਰੀ ਲੋਕਾਂ ਤਕ ਸਤਿਗੁਰਾਂ ਦੇ ਰਾਹੀਂ ਨਾਜ਼ਲ ਹੋਈ ਹੈ। ਜਿਸ ਦੀ ਅਨਵਾਦਯ ਸੂਚੀ ਗੁਰਬਾਣੀ ਹੈ। ਇਸ ਤਰ੍ਹਾਂ ਸ਼ਬਦ ਉਹ ਹੁਕਮ ਹੈ, ਜੋ ਸਤਿਗੁਰਾਂ ਦੇ ਰਾਹੀਂ ਗੁਰਬਾਣੀ ਦੇ ਆਸਰੇ ਦੁਨਿਆਵੀਂ ਲੋਕਾਂ ਤਕ ਅਪੜਿਆ ਹੈ। ਜਿਸ ਹੁਕਮ ਦਾ ਮੂਲਿਕ ਵਿਸ਼ਾ ਨਾਮ ਸਿਮਰਨ ਹੈ। ਤਾਂਤੇ ਸ਼ਬਦ ਅਤੇ ਨਾਮ, ਅਥਵਾ ਗੁਰ ਉਪਦੇਸ਼ ਭੀ ਏਸੇ ਲੜੀ ਦੇ ਹੀਰੇ ਆਖੇ ਜਾ ਸਕਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਏਕ ਸਬਦ" (੩੧੨)।

(ੳ) ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ॥
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ॥੨॥
ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ॥ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ॥
ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ॥੩॥

*(ਸਿਰੀ ਮ:੧, ੫੪-੧੫)*

(ਅ) ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ॥੫॥

*(ਸਿਰੀ ਮ:੧, ੧੯-੫)*

(ੲ) ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ॥
ਹਰਿ ਕਾ ਨਾਮੁ ਧਿਆਈਐ ਸਤਸੰਗਤਿ ਮੇਲਿ ਮਿਲਾਇ॥੨॥

*(ਸਿਰੀ ਮ:੩, ੨੬-੧੫)*

(ਸ) ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ॥

*(ਸਿਰੀ ਮ:੧, ੫੮-੭)*

(ਹ) ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥ ਅਨਦਿਨੁ ਹਰਿ ਕਾ ਨਾਮੁ ਵਖਾਣੀ॥
ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੭-੩)*

(ਕ) ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥

*(ਸੋਰਠਿ ਮ:੧, ੬੩੫-੭)*

(ਖ) ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ॥
ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ॥
ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ॥੨੯॥

*(ਸੋਰਠਿ ਵਾਰ ਮ:੩, ੬੫੪)*

(ਗ) ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥੧॥

*(ਬਿਲਾਵਲੁ ਮ:੧, ੭੯੫-੯)*

(ਘ) ਆਪੇ ਸਬਦੁ ਆਪੇ ਨੀਸਾਨੁ॥ ਆਪੇ ਸੁਰਤਾ ਆਪੇ ਜਾਨੁ॥
ਆਪੇ ਕਰਿ ਕਰਿ ਵੇਖੈ ਤਾਣੁ॥ ਤੂ ਦਾਤਾ ਨਾਮੁ ਪਰਵਾਣੁ॥੧॥

*(ਬਿਲਾਵਲੁ ਮ:੧, ੭੯੫-੧੫)*

(ਙ) ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ॥
ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ॥
ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ॥੪॥

*(ਆਸਾ ਛੰਤ ਮ:੪, ੪੪੮-੧੪)*

(ਚ) ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ॥ ਬਿਨੁ ਸਬਦੈ ਹੋਰੁ ਮੋਹੁ ਗੁਬਾਰੁ॥
ਸਬਦੇ ਨਾਮੁ ਰਖੈ ਉਰਿ ਧਾਰਿ॥ ਸਬਦੇ ਗਤਿ ਮਤਿ ਮੋਖ ਦੁਆਰੁ॥੭॥

*(ਪ੍ਰਭਾਤੀ ਮ:੧, ੧੩੪੨-੧੦)*

(ਛ) ਦੁਬਿਧਾ ਚੂਕੈ ਤਾਂ ਸਬਦੁ ਪਛਾਣੁ॥ ਘਰਿ ਬਾਹਰਿ ਏਕੋ ਕਰਿ ਜਾਣੁ॥
ਏਹਾ ਮਤਿ ਸਬਦੁ ਹੈ ਸਾਰੁ॥ ਵਿਚਿ ਦੁਬਿਧਾ ਮਾਥੈ ਪਵੈ ਛਾਰੁ॥੭॥

*(ਪ੍ਰਭਾਤੀ ਮ:੧, ੧੩੪੩-੧੭)*

(ਜ) ਆਪੇ ਲਿਵ ਧਾਤੁ ਹੈ ਆਪੇ॥ ਆਪਿ ਬੁਝਾਏ ਆਪੇ ਜਾਪੇ॥
ਆਪੇ ਸਤਿਗੁਰੁ ਸਬਦੁ ਹੈ ਆਪੇ॥ ਨਾਨਕ ਆਖਿ ਸੁਣਾਏ ਆਪੇ॥੪॥

*(ਬਿਲਾਵਲੁ ਮ:੩, ੭੯੭-੭)*

(ਝ) ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ॥

*(ਰਾਮਕਲੀ ਮ:੩, ੯੧੭-੧੮)*

(ਞ) ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥

ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਪਰਾ ਕ੍ਰਿਤਹ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥੩॥

*(ਆਸਾ ਵਾਰ ਮ:੨, ੪੬੯-੧੩)*

(ਟ) ਗੁਰ ਕਾ ਸਬਦੁ ਨ ਮੇਟੈ ਕੋਇ॥ ਗੁਰੁ ਨਾਨਕੁ ਨਾਨਕੁ ਹਰਿ ਸੋਇ॥੪॥

*(ਗੋਂਡ ਮ:੫, ੮੬੪-੧੯)*

(ਠ) ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥
ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥
ਏਕੁ ਸਬਦੁ ਜਿਤੁ ਕਥਾ ਵੀਚਾਰੀ॥ ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥

*(ਰਾਮਕਲੀ ਮ:੧. ਸਿਧ ਗੋਸਟਿ, ੯੪੩-੧)*

## ਸਬਦ ਅਖੁੱਟ ਦਉਲਤ ਹੈ (੪੬੮)

(ੳ) ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ॥
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥੨੦॥

*(ਸਲੋਕ ਮ:੫, ੧੪੨੬-੫)*

## ਸਬਦ ਅਤੇ ਸਹਜ (੪੬੯)

(ੳ) ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ॥
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ॥੭॥
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ॥
ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ॥੮॥

*(ਸਿਰੀ ਮ:੩, ੬੮-੧੪)*

(ਅ) ਭਾਈ ਰੇ ਗੁਰ ਬਿਨੁ ਸਹਜੁ ਨ ਹੋਇ॥
ਸਬਦੈ ਹੀ ਤੇ ਸਹਜੁ ਉਪਜੈ ਹਰਿ ਪਾਇਆ ਸਚੁ ਸੋਇ॥੧॥ਰਹਾਉ॥

*(ਸਿਰੀ ਮ:੩, ੬੮-੬)*

(ੲ) ਕਾਲੁ ਬਿਕਾਲੁ ਭਏ ਦੇਵਾਨੇ॥ ਸਬਦੁ ਸਹਜ ਰਸੁ ਅੰਤਰਿ ਮਾਨੇ॥
ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੨੧-੮)*

## ਸਬਦ ਅਤੇ ਕਰਮ ਧਰਮ (੪੭੦)

(ੳ) ਭਨਤਿ ਨਾਨਕੁ ਕਰੇ ਵੀਚਾਰੁ॥ ਸਾਚੀ ਬਾਣੀ ਸਿਉ ਧਰੇ ਪਿਆਰੁ॥
ਤਾ ਕੋ ਪਾਵੈ ਮੋਖ ਦੁਆਰੁ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ॥੫॥

*(ਧਨਾਸਰੀ ਮ:੧,. ੬੬੧-੧੬)*

(ਅ) ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ॥

ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥੩॥

*(ਰਾਮਕਲੀ ਮ:੧, ੮੭੮-੫)*

## ਸਬਦ ਅਤੇ ਨਾਮ ਦੀ ਅਭੇਦਤਾ (੪੭੧)

(ੳ) ਗੁਰ ਪੂਰੇ ਕੀ ਪਉ ਸਰਣਾਈ॥ ਮੋਹੁ ਸੋਗੁ ਸਭੁ ਭਰਮੁ ਮਿਟਾਈ॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ॥੨॥

*(ਮਾਰੂ ਮ:੫, ਸੋਲਹੇ, ੧੦੭੭-੧੯)*

(ਅ) ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ॥

*(ਸੂਹੀ ਮ:੩, ੭੫੩-੬)*

## ਸਬਦ ਅੰਕਸ ਹੈ (੪੭੨)

(ੳ) ਮਨ ਗੁਰਮਤਿ ਚਾਲ ਚਲਾਵੈਗੋ॥
ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ॥੧॥ਰਹਾਉ॥
ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮ ਚੁਆਵੈਗੋ॥੧॥
ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ॥੨॥

*(ਕਾਨੜਾ ਮ:੪, ੧੩੧੦-੧੫)*

## ਸਬਦ ਅੰਮ੍ਰਿਤ ਹੈ (੪੭੩)

(ੳ) ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ॥
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥੨॥

*(ਸੋਰਠਿ ਵਾਰ ਮ:੩, ੬੪੪-੫)*

(ਅ) ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ॥

*(ਬਿਲਾਵਲੁ ਵਾਰ ਮ:੩ ੮੫੦-੧੦)*

(ੲ) ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥ ਅਨਦਿਨੁ ਹਰਿ ਕਾ ਨਾਮੁ ਵਖਾਣੀ॥
ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੈ॥੧੦॥

*(ਮਾਰੂ ਮ:੩, ੧੦੫੭-੩)*

(ਸ) ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ॥
ਨਾਨਕ ਜਿਸੁ ਮਨਿ ਵਸੇ ਤਿਸ ਕੇ ਸਭਿ ਦੂਖ ਮਿਟਾਇਣ॥੧॥

*(ਰਾਮਕਲੀ ਵਾਰ ਮ:੫, ੯੬੭-੧੩)*

(ਹ) ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ॥੨॥

*(ਸਰੀ ਮ:੩, ੩੫-੮)*

(ਕ) ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ॥
ਤਾ ਤੇਰਾ ਹੋਇ ਨਿਰਮਲ ਜੀਉ॥੨॥

*(ਰਾਮਕਲੀ ਮ:੫, ੮੯੧-੭)*

## ਸਬਦ ਸੁਰਤ (੪੭੪)

ਸਤਿਗੁਰੂ ਦੇ ਦਰਸਾਏ ਉਪਦੇਸ਼ ਵਿਚ ਆਪਣੇ ਫੁਰਨਿਆਂ ਨੂੰ, ਆਪਣੇ ਸੰਕਲਪਾਂ ਨੂੰ, ਆਪਣੇ ਖਿਆਲਾਂ ਨੂੰ, ਸੋਚਣੀ ਨੂੰ ਪਰੋ ਲੈਣਾ, ਸਤਿਗੁਰੂ ਦੇ ਉਪਦੇਸ਼ ਨੂੰ ਇਕ ਚੇਲਾ ਬਣਕੇ ਮੰਨਨ ਕਰਨਾ, ਦਿਲ ਵਿਚ ਟਿਕਾਅ ਲੈਣਾ, ਆਪਣੇ ਸੰਕਲਪਾਂ ਦੀ ਧੁਨੀ ਨੂੰ ਧਿਆਨ ਵਿਚ ਟਿਕਾਅ ਲੈਣਾ, ਆਪਣੇ ਸੰਕਲਪਾਂ ਦੀ ਧੁਨੀ ਨੂੰ ਧਿਆਨ ਵਿਚ ਟਿਕਾਅ ਲੈਣਾ, ਵਾਹਿਗੁਰੂ ਦੀ ਲਿਵ ਵਿੱਚ ਲੀਨ ਹੋ ਜਾਣਾ, ਮਨ ਦੀਆਂ ਵ੍ਰਿਤੀਆਂ ਦਾ ਵਾਹਿਗੁਰੂ ਦੇ ਚਰਨਾਂ ਵਿਚ ਇਕਾਗਰ ਚਿਤ ਹੋ ਜਾਣਾ, ਸੁਰਤੀ ਦੀਆਂ ਉਡਾਨਾਂ ਗੁਰ-ਉਪਦੇਸ ਦੇ ਆਸਰੇ ਪ੍ਰਭੂ ਦੇ ਚਰਨਾਂ ਵਿਚ ਟਿਕ ਜਾਣੀਆਂ । ਇਸ ਪਰ ਕੁਝ ਉਦਹਾਰਣ ਪੇਸ਼ ਕੀਤੇ ਜਾਂਦੇ ਹਨ:

(ੳ) ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥

*(ਸਿਰੀ ਮ:੧, ੬੨-੪)*

(ਅ) ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ॥ ਹਰਿ ਆਪੇ ਵੇਖੈ ਵਿਗਸੈ ਆਪੇ॥
ਹਰਿ ਆਪਿ ਜਪਾਇ ਆਪੇ ਹਰਿ ਜਾਪੇ॥੨॥

*(ਗਉੜੀ ਮ:੪, ੧੬੫-੯)*

(ੲ) ਪੁਰਖ ਮਹਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥੩॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥੪॥

*(ਰਾਮਕਲੀ ਮ:੧, ੮੭੯-੩)*

(ਸ) ਇਹੁ ਮਨੁ ਭੀਜੈ ਸਬਦਿ ਪਤੀਜੈ॥ ਬਿਨੁ ਨਾਵੈ ਟੇਕ ਟਿਕੀਜੈ॥
ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੈ॥੭॥
ਦੁੰਦਰ ਦੂਤ ਭੂਤ ਭੀਹਾਲੇ॥ ਖਿੰਚੋਤਾਣਿ ਕਰਹਿ ਬੇਤਾਲੇ॥
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ॥੮॥

*(ਮਾਰੂ ਮ:੧, ਸੋਹਲੇ, ੧੦੩੧-੧੩)*

(ਹ) ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ॥ ਗੁਰਮੁਖਿ ਮਹਲੀ ਮਹਲੁ ਪਛਾਨੁ॥
ਗੁਰਮੁਖਿ ਸਰਤਿ ਸਬਦੁ ਨੀਸਾਨੁ॥੧॥

*(ਆਸਾ ਮ:੧, ੪੧੪-੫)*

(ਕ) ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ॥
ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ॥

*(ਸੋਰਠਿ ਵਾਰ ਮ:੩, ੬੪੯-੩)*

(ਖ) ਤ੍ਰਿਸਨਾ ਬੂਝੀ ਅੰਤਰੁ ਠੰਡਾ॥ ਗੁਰਿ ਪੂਰੈ ਲੈ ਤੂਟਾ ਗੰਢਾ॥
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ॥੧੩॥

ਮਰੈ ਨਾਹੀ ਸਦ ਸਦ ਹੀ ਜੀਵੈ॥ ਅਮਰੁ ਭਇਆ ਅਬਿਨਾਸੀ ਥੀਵੈ॥
ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੈ॥੧੪॥

*(ਮਾਰੂ ਮ:੫, ੧੦੭੪-੧੧)*

(ਗ) ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਦੁ ਧਿਆਨੁ॥
ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥੨॥

*(ਕੇਦਾਰਾ ਮ:੫, ੧੧੨੧-੮)*

(ਘ) ਸਗਲ ਤਤ ਮਹਿ ਤਤੁ ਗਿਆਨੁ॥ ਸਰਬ ਧਿਆਨ ਮਹਿ ਏਕੁ ਧਿਆਨੁ॥
ਹਰਿ ਕੀਰਤਨ ਮਹਿ ਊਤਮ ਧੁਨਾ॥ ਨਾਨਕ ਗੁਰ ਮਿਲਿ ਗਾਇ ਗੁਨਾ॥੪॥

*(ਬਸੰਤੁ ਮ:੫, ੧੧੮੨-੯)*

(ਙ) ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ॥
ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ॥੫॥

*(ਮਲਾਰ ਮ:੧, ੧੨੫੫-੧੬)*

(ਚ) ਤਾ ਕੈ ਹਿਰਦੈ ਬਸਿਓ ਨਾਮੁ॥ ਜਾ ਕਉ ਸੁਆਮੀ ਕੀਨੋ ਦਾਨੁ॥੧॥

*(ਕਾਨੜਾ ਮ:੫, ੧੨੯੮-੧੧)*

(ਛ) ਸਤਿਗੁਰੁ ਸੇਵੇ ਭਰਮੁ ਚੁਕਾਏ॥ ਅਨਦਿਨੁ ਜਾਗੈ ਲਿਵ ਲਾਏ॥
ਏਕੋ ਜਾਣੈ ਅਵਰੁ ਨ ਕੋਇ॥ ਸੁਖਦਾਤਾ ਸੇਵੇ ਨਿਰਮਲੁ ਹੋਇ॥॥੬॥
ਸੇਵਾ ਸੁਰਤਿ ਸਬਦਿ ਵੀਚਾਰਿ॥ ਜਪੁ ਤਪੁ ਸੰਜਮੁ ਹਉਮੈ ਮਾਰਿ॥
ਜੀਵਨ ਮੁਕਤੁ ਜਾ ਸਬਦੁ ਸੁਣਾਏ॥ ਸਚੀ ਰਹਤ ਸਚਾ ਸੁਖੁ ਪਾਏ॥੭॥

*(ਪ੍ਰਭਾਤੀ ਮ:੧, ੧੩੪੩-੨)*

(ਜ) ਨਾਨਕਿ ਨਾਮੁ ਨਿਰੰਜਨ ਜਾਨ੍ਯਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥

*(ਸਵਈਏ ਮ:੪ ਕੇ, ੧੪੦੬-੫)*

(ਝ) ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥

*(ਰਾਮਕਲੀ ਮ:੧, ੮੭੮-੬)*

(ਞ) ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ॥੧॥

*(ਰਾਮਕਲੀ ਮ:੧, ੮੭੭-੯)*

(ਟ) ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧)*

(ਠ) ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥
ਵਾਜੈ ਅਨਹਦੁ ਮੇਰਾ ਮਨੁ ਲੀਣਾ॥ ਗੁਰ ਬਚਨੀ ਸਚਿ ਨਾਮਿ ਪਤੀਣਾ॥੧॥

*(ਰਾਮਕਲੀ ਮ:੧, ੯੦੩-੧੮)*

(ਡ) ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ॥੨॥

*(ਸਾਰਗ ਮ:੫, ੧੨੨੭-੧੮)*

(ਢ) ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ॥
ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨ ਉਦਾਸੀ॥੩॥

*(ਪ੍ਰਭਾਤੀ ਮ:੧, ੧੩੨੯-੧੪)*

(ਣ) ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ॥
ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ॥੨॥

*(ਸੂਹੀ ਮ:੧, ੭੫੧-੪)*

(ਤ) ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ॥
ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਇਐ॥੭॥

*(ਸੂਹੀ ਮ:੧, ੭੫੨-੧੩)*

(ਥ) ਗੁਰ ਕਾ ਸਬਦੁ ਰਿਦੇ ਮਹਿ ਚੀਨਾ॥ ਸਗਲ ਮਨੋਰਥ ਪੂਰਨ ਆਸੀਨਾ॥੧॥

*(ਬਿਲਾਵਲੁ ਮ:੫, ੮੦੪-੧੫)*

(ਦ) ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ॥
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ॥੬॥

*(ਰਾਮਕਲੀ ਮ:੧, ੯੦੬-੧੫)*

(ਧ) ਘਰਿ ਰਹੁ ਰੇ ਮਨ ਮੁਗਧ ਇਆਨੇ॥ ਰਾਮੁ ਜਪਹੁ ਅੰਤਰਗਤਿ ਧਿਆਨੇ॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ॥੧॥

*(ਮਾਰੂ ਮ:੧, ੧੦੩੦-੨)*

(ਨ) ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥ ਨਾਤਾ ਸੋ ਪਰਵਾਣੁ ਸਚੁ ਕਮਾਈਐ॥
ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਈਐ॥
ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥੧॥

*(ਵਡਹੰਸੁ ਮ:੧, ਛੰਤ, ੫੬੫-੧੯)*

(ਪ) ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ॥੨॥

*(ਸਾਰਗ ਮ:੫, ੧੨੨੭-੧੭)*

(ਫ) ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥

ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ॥੧॥

*(ਸਿਰੀ ਮ:੧, ੬੨-੪)*

(ਬ) ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥

*(ਰਾਮਕਲੀ ਮ:੧, ਸਿਧ ਗੋਸਟਿ, ੯੩੮-੧੫)*

(ਭ) ਸਾਚੀ ਲਿਵੈ ਬਿਨੁ ਦੇਹ ਨਿਮਾਣੀ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ॥
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥੬॥

*(ਰਾਮਕਲੀ, ਮ:੩, ਅਨੰਦ, ੯੧੭-੧੪)*

(ਮ) ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ॥੨॥

*(ਧਨਾਸਰੀ ਮ:੪, ੬੬੮-੧੮)*

## ਸਬਦ-ਗੁਰੂ ਅਤੇ ਵਾਹਿਗੁਰੂ (੪੭੫)

(ੳ) ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥
ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮਖਿ ਹਰਿ ਹਰਿ ਜਾਇ ਰਲੈ॥੫॥

*(ਪ੍ਰਭਾਤੀ ਮ:੩, ੧੩੩੪-੧੮)*

(ਅ) ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ॥
ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ॥

*(ਸਲੋਕ ਮ:੩, ੧੪੧੩-੧੪)*

(ੲ) ਆਪੇ ਸਬਦੁ ਸਚੁ ਸਾਖੀ ਆਪੇ ਜਿਨ੍ ਜੋਤੀ ਜੋਤਿ ਮਿਲਾਈ॥
ਦੇਹੀ ਕਾਚੀ ਪਉਣੁ ਵਜਾਏ ਗੁਰਮੁਖਿ ਅੰਮ੍ਰਿਤੁ ਪਾਈ॥੩॥

*(ਮਲਾਰ ਮ:੩, ੧੨੬੦-੧੪)*

(ਸ) ਆਪੇ ਸਬਦੁ ਆਪੇ ਨੀਸਾਨੁ॥ ਆਪੇ ਸੁਰਤਾ ਆਪੇ ਜਾਨੁ॥
ਆਪੇ ਕਰਿ ਕਰਿ ਵੇਖੈ ਤਾਣੁ॥ ਤੂ ਦਾਤਾ ਨਾਮੁ ਪਰਵਾਣੁ॥੧॥

*(ਬਿਲਾਵਲੁ ਮ:੧,੭੯੫-੧੫)*

(ਹ) ਬਿਨੁ ਸਬਦੈ ਤੁਧੁਨੋ ਕੋਈ ਨ ਜਾਣੀ॥ ਤੁਧੁ ਆਪੇ ਕਥੀ ਅਕਥ ਕਹਾਣੀ॥
ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ॥੧੪॥

*(ਮਾਰੂ ਮ:੩, ੧੦੫੬-੬)*

(ਕ) ਆਪੇ ਕਰਤਾ ਕਰੇ ਕਰਾਏ॥ ਆਪੇ ਸਬਦੁ ਗੁਰ ਮੰਨਿ ਵਸਾਏ॥
ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ॥੩॥

*(ਮਾਝ ਮ:੩, ੧੨੫-੧੪)*

## ਸਬਦ ਜੀਵਨ ਹੈ (੪੭੬)

(ੳ) ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥
ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ॥
ਪੰਡਿਤ ਮੋਨੀ ਪੜਿ ਥਕੇ ਭੇਖ ਥਕੇ ਤਨੁ ਧੋਇ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ॥
ਨਾਨਕ ਨਦਰੀ ਪਈਐ ਕਰਮਿ ਪਰਾਪਤਿ ਹੋਇ॥੨॥

*(ਸਾਗਰਵਾਰ, ਮ:੩, ੧੨੫੦-੪)*

## ਸਬਦ ਤੋਂ ਵਿਹੂਣੇ (੪੭੭)

(ੳ) ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥

*(ਧਨਾਸਰੀ ਮ:੩, ੬੬੫-੬)*

(ਅ) ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ॥
ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ॥
ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ॥੩੬॥

*(ਸਲੋਕ ਮ:੩, ੧੪੧੭-੭)*

(ੲ) ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥੩॥

*(ਭੈਰਉ ਮ:੧, ੧੧੨੬-੮)*

(ਸ) ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥੨॥

*(ਭੈਰਉ ਮ:੧, ੧੧੨੭-੧੨)*

(ਹ) ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ॥੩॥

*(ਸੋਰਠਿ ਮ:੩, ੬੦੧-੬)*

(ਕ) ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ॥੨॥

*(ਸੋਰਠਿ ਵਾਰ ਮ:੩, ੬੫੧-੧੯)*

(ਖ) ਵਡੈ ਭਾਗਿ ਇਹੁ ਸਰੀਰੁ ਪਇਆ॥ ਮਾਣਸ ਜਨਮਿ ਸਬਦਿ ਚਿਤੁ ਲਾਇਆ॥
ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ॥੫॥

*(ਮਾਰੂ ਸੋਲਹੇ ਮ:੩, ੧੦੬੫-੫)*

(ਗ) ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥

ਗੁਰਮੁਖਿ ਜਾਪੈ ਸਬਦਿ ਲਿਵ ਲਾਇ॥ ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ॥
ਜੋ ਤਿਸੁ ਭਾਵੈ ਸੁ ਕਰੇ ਕਰਾਇਆ॥ ਨਾਨਕ ਵਜਦਾ ਜੰਤੁ ਵਜਾਇਆ॥੨॥

*(ਗਉੜੀ ਵਾਰ ਮ:੩, ੩੧੩-੧੭)*

(ਘ) ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ॥
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ॥
ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ॥੩॥

*(ਸਿਰੀ ਮ:੩, ੨੯-੭)*

(ਙ) ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ॥

*(ਸਿਰੀ ਮ:੩, ੨੯-੧੦)*

(ਚ) ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ॥੩॥

*(ਸਿਰੀ ਮ:੩, ੩੯-੭)*

(ਛ) ਮਨਮੁਖਿ ਭੂਲੈ ਜਮ ਕੀ ਕਾਣਿ॥ ਪਰ ਘਰੁ ਜੋਹੈ ਹਾਣੇ ਹਾਣਿ॥
ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥
ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਚਿ ਰਤੇ ਸੁਖੁ ਜਾਣਿ॥੨੬॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੭)*

(ਜ) ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥
ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ॥
ਸਾਧੂ ਸਤਿਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ॥੧॥

*(ਸਿਰੀ ਮ:੧, ੨੧-੭)*

## ਸਬਦ ਦਾ ਪਸਾਰ (੪੭੮)

(ੳ) ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥ ਸਚੇ ਹੀ ਪਤੀਆਇ ਸਚਿ ਸਮਾਇਆ॥੨॥

*(ਵਾਰ ਮਲਾਰ ਮ:੧, ੧੨੭੯-੧੩)*

## ਸਬਦ ਦਾ ਬਾਣ (੪੭੯)

(ੳ) ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥
ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥੧੫੭॥

*(ਸਲੋਕ ਕਬੀਰ, ੧੩੭੨-੧੭)*

(ਅ) ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ॥
ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ॥੧੮੨॥
ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ॥
ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ॥੧੮੩॥

*(ਸਲੋਕ ਕਬੀਰ, ੧੩੭੪-੫)*

(ੲ) ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥
ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ॥
ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ॥੩॥

*(ਗਉੜੀ ਕਬੀਰ, ੩੩੨-੧੮)*

(ਸ) ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥੧॥

*(ਬਿਲਾਵਲੁ ਮ:੪,੮੩੫-੧੯)*

## ਸਬਦ ਦੀ ਸਾਖੀ (੪੮੦)

(ੳ) ਪ੍ਰਭਿ ਅਪਨਾ ਬਿਰਦੁ ਸਮਾਰਿਆ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥
ਗੁਰ ਕਾ ਸਬਦੁ ਭਇਓ ਸਾਖੀ॥ ਤਿਨਿ ਸਗਲੀ ਲਾਜ ਰਾਖੀ॥੩॥

*(ਸੋਰਠਿ ਮ:੫, ੬੨੨-੧੯)*

## ਸਬਦ ਦੀ ਟਕਸਾਲ (੪੮੧)

ਜਿਥੇ ਗੁਰ-ਉਪਦੇਸ਼ ਦੇ ਅਨਕੂਲ ਦਰਗਹ ਦੀ ਵਰਤੋਂ ਵਾਸਤੇ ਸਿੱਕੇ ਘੜੇ ਜਾਂਦੇ ਹਨ, ਭਾਵ ਸਤਿਗੁਰੂ ਦੀ ਸੰਗਤ ਵਿਚ ਜੁੜਕੇ ਸ਼ਬਦ ਦੇ ਆਸਰੇ ਪਰਮਾਰਥ ਦੀ ਵਰਤੋਂ ਪ੍ਰਤਿ ਸਰਮਾਇਆ ਇਕੱਤ੍ਰ ਕਰਨਾ।

(ੳ) ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ॥੨॥

*(ਭੈਰਉ ਮ:੪, ੧੧੩੪-੧੧)*

(ਅ) ਜਤੁ ਪਾਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥
ਘੜੀਐ ਸਬਦੁ ਸਚੀ ਟਕਸਾਲ॥ ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥੩੮॥

*(ਜਪੁ, ੮-੮)*

## ਸਬਦ ਦੀਪਕ ਹੈ (੪੮੨)

ਸਤਿਗੁਰਾਂ ਦਾ ਉਪਦੇਸ਼ ਗਿਆਨ ਦਾ ਦੀਵਾ ਹੈ। ਜਿਸ ਦੇ ਚਾਨਣੇ ਇਕ ਜਗਿਆਸੂ ਫਰਸ਼ਾਂ ਤੋਂ ਉਠ ਕੇ ਅਰਸ਼ਾਂ ਤਕ ਰਸਾਈ ਕਰ ਜਾਂਦਾ ਹੈ।

(ੳ) ਸਤਿਗੁਰ ਸਬਦਿ ਉਜਾਰੋ ਦੀਪਾ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨੁ ਕੋਠੜੀ ਖੁਲ੍ਹੀ ਅਨੂਪਾ॥੧॥ਰਹਾਉ॥

*(ਬਿਲਾਵਲੁ ਮ:੫, ੮੨੧-੧੧)*

(ਅ) ਸਬਦੁ ਦੀਪਕੁ ਵਰਤੈ ਤਿਹੁ ਲੋਇ॥ ਜੋ ਚਾਖੈ ਸੋ ਨਿਰਮਲੁ ਹੋਇ॥
ਨਿਰਮਲ ਨਾਮਿ ਹਉਮੈ ਮਲੁ ਧੋਇ॥ ਸਾਚੀ ਭਗਤਿ ਸਦਾ ਸੁਖੁ ਹੋਇ॥੨॥

*(ਧਨਾਸਰੀ ਮ:੩, ੬੬੪-੪)*

## ਸਬਦ ਦੀ ਪਰਾਪਤੀ ਕਿਵੇਂ ਹੋਵੇ? (੪੯੩)

(ੳ) ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀਂ ਪਾਈ॥
ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ॥੩॥

*(ਵਡਹੰਸੁ ਮ:੩, ੫੭੧-੧੬)*

(ਅ) ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ॥੯॥

*(ਸਲੋਕ ਮ:੩, ੧੪੧੩-੧੨)*

(ੲ) ਜਿਸ ਨੋ ਨਦਰਿ ਕਰੇ ਸੋਈ ਜਨੁ ਪਾਏ ਗੁਰ ਕਾ ਸਬਦੁ ਸਮ੍ਾਲੇ॥
ਹਰਿ ਜਨ ਮਾਇਆ ਮਾਹਿ ਨਿਸਤਾਰੇ॥
ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ॥੪॥

*(ਬਿਲਾਵਲੁ ਮ:੩, ੭੯੭-੧)*

(ਸ) ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ॥

*(ਸਾਰਗ ਕੀ ਵਾਰ ਮ:੪,੧੨੪੯-੯)*

(ਹ) ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥
ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ॥੧੪॥

*(ਮਾਰੂ ਮ:੧, ੧੦੨੧-੭)*

(ਕ) ਮਨ ਕੀ ਪਰਤੀਤਿ ਮਨ ਤੇ ਪਾਈ॥ ਪੂਰੇ ਗੁਰ ਤੇ ਸਬਦਿ ਬਝਾਈ॥
ਜੀਵਣ ਮਰਣੁ ਕੋ ਸਮਸਰਿ ਵੇਖੈ॥ ਬਹੁੜਿ ਨ ਮਰੈ ਨਾ ਜਮੁ ਪੇਖੈ॥੨॥

*(ਬਿਲਾਵਲੁ ਮ:੩, ੭੯੮-੧੨)*

## ਸਬਦ ਦੀ ਭੇਟਾ (੪੯੪)

(ੳ) ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ॥ ਕਰਿ ਕਿਰਪਾ ਨਾਮੁ ਮੰਨਿ ਵਸਾਏ॥
ਇਹੁ ਸਿਰੁ ਦੀਜੈ ਆਪੁ ਗਵਾਏ॥ ਹੁਕਮੈ ਬੂਝੇ ਸਦਾ ਸੁਖੁ ਪਾਏ॥੩॥

*(ਆਸਾ ਮ:੩, ੪੨੪-੨)*

## ਸਬਦ ਦੀ ਮੌਤ (੪੯੫)

(ੳ) ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ॥
ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ॥੭॥
ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ॥੮॥

*(ਸਿਰੀ ਮ:੧, ੫੮-੯)*

(ਅ) ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਸੋ ਪਾਏ ਮੋਖ ਦੁਆਰੁ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥

ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥੩੪॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੯)*

(ੲ) ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ॥
ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ॥
ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ॥੩੨॥

*(ਸਲੋਕ ਮ:੩, ੧੪੧੬-੧੬)*

(ਸ) ਸਬਦਿ ਮਰੈ ਸੋ ਮੂਆ ਜਾਪੈ॥ ਗੁਰ ਪਰਸਾਦੀ ਹਰਿ ਰਸਿ ਧ੍ਰਾਪੈ॥
ਹਰਿ ਦਰਗਹਿ ਗੁਰ ਸਬਦਿ ਸਿਵਾਪੈ॥ ਬਿਨੁ ਸਬਦੈ ਮੂਆ ਹੈ ਸਭੁ ਕੋਇ॥
ਮਨਮੁਖੁ ਮੂਆ ਅਪੁਨਾ ਜਨਮੁ ਖੋਇ॥ ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ॥
ਨਾਨਕ ਕਰਤਾ ਕਰੇ ਸੁ ਹੋਇ॥੪੩॥

*(ਸਲੋਕ ਮ:੩, ੧੪੧੮-੪)*

(ਹ) ਆਪੇ ਸਦੇ ਢਿਲ ਨ ਹੋਇ॥ ਸਬਦਿ ਮਰੈ ਸਹਿਲਾ ਜੀਵੈ ਸੋਇ॥
ਬਿਨੁ ਗੁਰ ਸੋਝੀ ਕਿਸੈ ਨ ਹੋਇ॥ ਆਪੇ ਕਰੈ ਕਰਾਵੈ ਸੋਇ॥੪॥

*(ਪ੍ਰਭਾਤੀ ਮ:੧, ੧੩੪੪-੧੬)*

(ਕ) ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥
ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪॥

*(ਮਾਰੂ ਮ:੩, ੧੦੪੬-੪)*

(ਖ) ਆਪੇ ਕਰੇ ਕਰਾਏ ਕਰਤਾ॥ ਸਬਦਿ ਮਰੈ ਸੋਈ ਜਨੁ ਮੁਕਤਾ॥
ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ॥੧੬॥

*(ਮਾਰੂ ਮ:੩, ੧੦੬੩-੧੫)*

(ਗ) ਸਬਦਿ ਮਰਹਿ ਸੇ ਮਰਣੁ ਸਵਾਰਹਿ॥ ਹਰਿ ਕੇ ਗੁਣ ਹਿਰਦੈ ਉਰ ਧਾਰਹਿ॥
ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ॥੩॥

*(ਮਾਰੂ ਮ:੩, ਸੋਲਹੇ, ੧੦੬੭-੪)*

(ਘ) ਸਬਦਿ ਮਰੈ ਸੁ ਮੂਆ ਜਾਪੈ॥ ਕਾਲੁ ਨ ਚਾਪੈ ਦੂਖੁ ਨ ਸੰਤਾਪੈ॥
ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨਿ ਸਚਿ ਸਮਾਵਣਿਆ॥੧॥

*(ਮਾਝ ਮ:੩, ੧੧੧-੧੬)*

(ਙ) ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥੩॥

*(ਸੋਰਠਿ ਮ:੩, ੬੦੪-੧)*

(ਚ) ਸਬਦਿ ਮਰੈ ਤਾਂ ਏਕ ਲਿਵ ਲਾਏ॥ ਅਚਰੁ ਚਰੈ ਤਾਂ ਭਰਮੁ ਚੁਕਾਏ॥
ਜੀਵਨ ਮੁਕਤੁ ਮਨਿ ਨਾਮੁ ਵਸਾਏ॥ ਗੁਰਮੁਖਿ ਹੋਇ ਤ ਸਚਿ ਸਮਾਏ॥੩॥

*(ਆਸਾ ਮ:੧, ੪੧੨-੧੬)*

(ਛ) ਹਉਮੈ ਮੇਰਾ ਜਾਤਿ ਹੈ ਅਤਿ ਕ੍ਰੋਧੁ ਅਭਿਮਾਨੁ॥
ਸਬਦਿ ਮਰੈ ਤਾ ਜਾਤਿ ਜਾਇ ਜੋਤੀ ਜੋਤਿ ਮਿਲੈ ਭਗਵਾਨੁ॥੨॥

*(ਆਸਾ ਮ:੩, ੪੨੯-੧੩)*

(ਜ) ਸਬਦਿ ਮਰੈ ਤਿਸੁ ਸਦਾ ਅਨੰਦ॥ ਸਤਿਗੁਰ ਭੇਟੇ ਗੁਰ ਗੋਬਿੰਦ॥
ਨਾ ਫਿਰਿ ਮਰੈ ਨ ਆਵੈ ਜਾਇ॥ ਪੂਰੇ ਗੁਰ ਤੇ ਸਾਚਿ ਸਮਾਇ॥੧॥

*(ਆਸਾ ਮ:੩, ੩੬੪-੭)*

(ਝ) ਸਬਦਿ ਮਰੈ ਤਿਸੁ ਨਿਜ ਘਰਿ ਵਾਸਾ॥ ਆਵੈ ਨ ਜਾਵੈ ਚੁਕੈ ਆਸਾ॥
ਗੁਰ ਕੈ ਸਬਦਿ ਕਮਲੁ ਪਰਗਾਸਾ॥੭॥

*(ਗਉੜੀ ਮ:੧, ੨੨੪-੭)*

(ਞ) ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ॥
ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤ ਤਾ ਕੋ ਨਾਉ॥
ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ॥੧॥

*(ਮਾਰੂ ਮ:੧, ੧੦੧੦-੪)*

(ਟ) ਸਬਦਿ ਮਰੈ ਫਿਰਿ ਮਰਣੁ ਨ ਹੋਇ॥ ਬਿਨੁ ਮੂਏ ਕਿਉ ਪੂਰਾ ਹੋਇ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ॥ ਥਿਰੁ ਨਾਰਾਇਣੁ ਕਰੇ ਸੁ ਹੋਇ॥੩॥

*(ਗਉੜੀ ਮ:੧, ੧੫੩-੬)*

(ਠ) ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ॥੪॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ॥੫॥

*(ਰਾਮਕਲੀ ਮ:੩, ੯੧੦-੭)*

(ਡ) ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ॥੨੧॥
ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ॥੨੨॥

*(ਰਾਮਕਲੀ ਮ:੧, ਓਅੰਕਾਰ, ੯੦੮-੬)*

(ਢ) ਗੁਰ ਕੈ ਸਬਦਿ ਮਰਹਿ ਫਿਰਿ ਜੀਵਹਿ ਤਿਨ ਕਉ ਮੁਕਤਿ ਦੁਆਰਿ॥
ਅੰਤਰਿ ਸਾਂਤਿ ਸਦਾ ਸੁਖੁ ਹੋਵੈ ਹਰਿ ਰਾਖਿਆ ਉਰ ਧਾਰਿ॥੩॥

*(ਭੈਰਉ ਮ:੩, ੧੧੩੨-੧੭)*

(ਣ) ਸਹਸਾ ਤੋੜੇ ਭਰਮੁ ਚੁਕਾਏ॥ ਸਹਜੇ ਸਿਫਤੀ ਧਣਖੁ ਚੜਾਏ॥
ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ॥੩॥

*(ਮਾਰੂ ਮ:੧, ੯੯੩-੫)*

(ਤ) ਆਵਣ ਜਾਣਾ ਸਬਦਿ ਨਿਵਾਰੇ॥ ਸਚੁ ਨਾਮੁ ਰਖੈ ਉਰ ਧਾਰੈ॥
ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ॥੫॥

*(ਮਾਰੂ ਮ:੩, ਸੋਲਹੇ, ੧੦੬੮-੯)*

(ਥ) ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ॥

ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥੨॥

*(ਸੋਰਠਿ ਮ:੩, ੬੦੧-੪)*

## ਸਬਦ ਦੀ ਵੀਚਾਰ (੪੮੬)

ਸਤਿਗੁਰਾਂ ਦੇ ਪਾਵਨ ਉਪਦੇਸ਼ ਨੂੰ ਬਿਬੇਕ ਬੁਧੀ ਦੁਆਰਾ ਧਾਰਨ ਕਰਨਾ, ਖਿਆਲ ਨਾਲ ਗ੍ਰਹਿਣ ਕਰਨਾ, ਨਾਮ ਸਿਮਰਨ ਵਿਚ ਮਨੋਵਿਗਿਆਨਕ ਬਿਰਤੀ ਨੂੰ ਲੀਨ ਕਰਨਾ।

(ੳ) ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥
ਓਨਾ ਅੰਤਰਿ ਗਿਆਨ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥
ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ॥

*(ਸਲੋਕ ਮ:੩, ੧੪੧੮-੧੩)*

(ਅ) ਅਮ੍ਰਿਤੁ ਮੀਠਾ ਸਬਦੁ ਵੀਚਾਰਿ॥ ਅਨਦਿਨੁ ਭੋਗੇ ਹਉਮੈ ਮਾਰਿ॥
ਸਹਜਿ ਅਨੰਦਿ ਕਿਰਪਾ ਧਾਰਿ॥ ਨਾਮਿ ਰਤੇ ਸਦਾ ਸਚਿ ਪਿਆਰਿ॥੨॥
ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ॥ ਹਰਿ ਜਪਿ ਪੜੀਐ ਹਉਮੈ ਮਾਰਿ॥

*(ਆਸਾ ਮ:੩, ੪੨੪-੮)*

(ੲ) ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥

*(ਕਾਨੜਾ ਵਾਰ ਮ:੪, ੧੩੧੪-੫)*

(ਸ) ਹਰਿ ਕੇ ਭਗਤਿ ਭਰੇ ਭੰਡਾਰਾ॥ ਆਪੇ ਬਖਸੇ ਸਬਦਿ ਵੀਚਾਰਾ॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੈ॥

*(ਮਾਰੂ ਸੋਲਹੇ ਮ:੩, ੧੦੫੨-੮)*

(ਹ) ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥

*(ਵਡਹੰਸੁ ਵਾਰ ਮ:੩, ੫੯੪-੧੧)*

(ਕ) ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ॥
ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ॥੨॥

*(ਗੂਜਰੀ ਮ:੩, ੫੦੬-੧੨)*

(ਖ) ਅਤਿ ਨਿਰਮਲ ਗੁਰ ਸਬਦ ਵੀਚਾਰ॥ ਨਾਨਕ ਨਾਮਿ ਸਵਾਰਣਹਾਰ॥੪॥

*(ਆਸਾ ਮ:੩, ੩੬੨-੫)*

(ਗ) ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗਰਦੇਵ ਮੁਰਾਰ॥
ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ॥੨॥

*(ਗੂਜਰੀ ਮ:੧, ੫੦੪-੫)*

(ਘ) ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ॥

ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ॥

*(ਸੂਹੀ ਮ:੧, ੭੬੫-੯)*

(ਙ) ਬਾਣੀ ਬੂਝੈ ਸਚਿ ਸਮਾਵੈ॥ ਸਬਦੁ ਵੀਚਾਰੇ ਏਕ ਲਿਵ ਤਾਰਾ॥
ਨਾਨਕ ਧੰਨੁ ਸਵਾਰਣਹਾਰਾ॥੮॥

*(ਆਸਾ ਮ:੧, ੪੧੨-੧੨)*

(ਚ) ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ॥
ਅੰਤਰਿ ਨਿਹਕੇਵਲੁ ਹਰਿ ਰਵਿਆ ਸਭੁ ਆਤਮ ਰਾਮੁ ਮੁਰਾਰੀ॥੬॥

*(ਸਾਰਗ ਮ:੩, ੧੨੩੩-੧੬)*

(ਛ) ਬੇਦੁ ਬਾਦੁ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ॥੧੯॥
ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ॥੨੦॥

*(ਰਾਮਕਲੀ ਮ:੧, ੯੦੮-੫)*

(ਜ) ਸਿਧ ਸਾਧਿਕ ਕੇਤੇ ਮੁਨਿ ਦੇਵਾ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ॥
ਸਬਦੁ ਵੀਚਾਰਿ ਗਹਹਿ ਗੁਰ ਸੇਵਾ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ॥੬॥

*(ਰਾਮਕਲੀ ਮ:੧, ੯੦੬-੩)*

(ਝ) ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ॥ ਸਬਦੁ ਵੀਚਾਰੈ ਚੂਕਸਿ ਸੋਗਾ॥

*(ਰਾਮਕਲੀ ਮ:੧, ੯੦੩-੧੫)*

(ਞ) ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ॥
ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ॥੧॥

*(ਭੈਰਉ ਮ:੩, ੧੧੩੧-੪)*

(ਟ) ਸਬਦੁ ਬੀਚਾਰਿ ਭਏ ਨਿਰੰਕਾਰੀ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ॥
ਅਨਦਿਨੁ ਜਾਗਿ ਰਹੇ ਲਿਵ ਲਾਈ॥ ਜੀਵਨ ਮੁਕਤਿ ਗਤਿ ਅੰਤਰਿ ਪਾਈ॥੪॥

*(ਰਾਮਕਲੀ ਮ:੧, ੯੦੪-੩)*

(ਠ) ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ॥
ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ॥੫॥

*(ਸਾਰਗ ਮ:੧, ੧੨੩੩-੩)*

(ਡ) ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ॥੪॥

*(ਭੈਰਉ ਮ:੧, ੧੧੨੬-੧੫)*

(ਢ) ਗੁਰਮੁਖਿ ਅਕਥੁ ਕਥੈ ਬੀਚਾਰਿ॥ ਗੁਰਮੁਖਿ ਨਿਬਹੈ ਸਪਰਵਾਰਿ॥
ਗੁਰਮੁਖਿ ਜਪੀਐ ਅੰਤਰਿ ਪਿਆਰਿ॥ ਗੁਰਮੁਖਿ ਪਾਈਐ ਸਬਦਿ ਅਚਾਰਿ॥
ਸਬਦਿ ਭੇਦਿ ਜਾਣੈ ਜਾਣਾਈ॥ ਨਾਨਕ ਹਉਮੈ ਜਾਲਿ ਸਮਾਈ॥੨੯॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੮)*

(ਣ) ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ॥ ਸਬਦੇ ਭੇਦੇ ਤਉ ਪਤਿ ਪਾਵੈ॥
ਕਰਿ ਕਰਿ ਵੇਸ ਖਪਹਿ ਜਲਿ ਜਾਵਹਿ॥ ਸਾਚੈ ਸਾਚੇ ਸਾਚਿ ਸਮਾਵਹਿ॥੮॥

*(ਬਿਲਾਵਲੁ ਮ:੧, ਥਿਤੀ, ੮੩੯-੧੪)*

## ਸਬਦ ਦੁਆਰਾ ਉਤਪਤੀ ਅਤੇ ਪਰਲਯ (੪੮੭)

(ੳ) ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥
ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ॥੧॥

*(ਮਾਝ ਮ:੩, ੧੧੭-੮)*

## ਸਬਦ ਦੁਆਰਾ ਗਿਆਨ (੪੮੮)

(ੳ) ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ॥
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ॥
ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ॥੧॥

*(ਸੋਰਠਿ ਵਾਰ ਮ:੩, ੬੪੬-੬)*

## ਸਬਦ ਦੁਆਰਾ ਜੀਵਨ ਸੇਧ (੪੮੯)

(ੳ) ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥
ਨਾਮੁ ਸਮ੍ਹਾਲਸਿ ਰੂੜ੍ਹੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥੨॥

*(ਮਲਾਰ ਮ:੧, ੧੨੭੫-੧)*

## ਸਬਦ ਦੁਆਰਾ ਜੀਵਨ ਮੁਕਤਿ (੪੯੦)

(ੳ) ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ॥
ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ॥੨॥

*(ਸੋਰਠਿ ਮ:੩, ੬੦੧-੪)*

## ਸਬਦ ਦੁਆਰਾ ਟਿਕਾਉ (੪੯੧)

(ੳ) ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ॥
ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ॥
... ... ...

*(ਮਾਝ ਮ:੧, ੧੩੧-੬)*

## ਸਬਦ ਦੁਆਰਾ ਬਾਣੀ ਦੀ ਉਪਜ (੪੯੨)

(ੳ) ਆਪੇ ਕਰਤਾ ਕਰੇ ਕਰਾਏ॥ ਆਪੇ ਸਬਦੁ ਗੁਰ ਮੰਨਿ ਵਸਾਏ॥
ਸਬਦੇ ਓਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ॥੩॥

*(ਮਾਝ ਮ:੩, ੧੨੫-੧੪)*

(ਅ) ਆਤਮ ਮਹਿ ਰਾਮ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥੧॥

*(ਭੈਰਉ ਮ:੧, ੧੧੫੩-੮)*

## ਸਬਦ ਦੁਆਰਾ ਬਿਪਤਾ ਦੂਰ ਹੁੰਦੀ ਹੈ (੪੯੩)

(ੳ) ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ॥
ਗੁਰ ਕਿਰਪਾ ਤੇ ਵਸੈ ਕਰਮ ਪਰਾਪਤਿ ਹੋਇ॥੯॥

*(ਸਲੋਕ ਮ:੩, ੧੪੧੩-੧੨)*

## ਸਬਦ ਬਾਣੀ, ਗੁਰੂ ਦੀ ਅਭੇਦਤਾ (੪੯੪)

(ੳ) ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥ ਅਨਦਿਨੁ ਹਰਿ ਕਾ ਨਾਮੁ ਵਖਾਣੀ॥
ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੨-੩)*

(ਅ) ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ॥

*(ਸੋਰਠਿ ਵਾਰ ਮ:੩ ੬੪੬-੮)*

## ਸਬਦ ਦੁਆਰਾ ਵਾਹਿਗੁਰੂ ਪ੍ਰਗਟ ਹੁੰਦਾ ਹੈ (੪੯੫)

(ੳ) ਤਿਸ ਕੀ ਕੀਮਤਿ ਕਿਨੈ ਨ ਹੋਈ॥ ਕਹਿ ਕਹਿ ਕਥਨੁ ਕਹੈ ਸਭੁ ਕੋਈ॥
ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ॥੩॥

*(ਗਉੜੀ ਮ:੩, ੧੬੦-੧੩)*

(ਅ) ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ॥

*(ਮਲਾਰ ਮ:੩, ੧੨੬੦-੧੦)*

(ੲ) ਸਬਦਿ ਸੁਣੀਐ ਸਬਦਿ ਬੁਝੀਐ ਸਚਿ ਰਹੈ ਲਿਵ ਲਾਇ॥।
ਸਬਦੇ ਹਉਮੈ ਮਾਰੀਐ ਸਚੈ ਮਹਲਿ ਸੁਖੁ ਪਾਇ॥੪॥

*(ਆਸਾ ਮ:੩, ੪੨੯-੪)*

(ਸ) ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ॥੨॥

*(ਸੋਰਠਿ ਮ:੫, ੬੩੯-੧੨)*

(ਹ) ਕਾਇਆ ਕੰਚਨੁ ਸਬਦੁ ਵੀਚਾਰਾ॥ ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ॥
ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ॥੧॥

*(ਮਾਰੂ ਮ:੩, ੧੦੬੪-੧੮)*

(ਕ) ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ॥
ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ॥੧॥

*(ਸਾਰਗ ਮ:੩, ੧੨੩੪-੧੨)*

(ਖ) ਕਿਆ ਜਪੁ ਜਾਪਉ ਬਿਨੁ ਜਗਦੀਸੈ॥ ਗੁਰ ਕੈ ਸਬਦਿ ਮਹਲੁ ਘਰੁ ਦੀਸੈ॥੧॥ਰਹਾਉ॥

*(ਬਿਲਾਵਲੁ ਮ:੧ ਥਿਤੀ, ੮੩੯-੨)*

## ਸਬਦ ਮਿਟਦਾ ਨਹੀਂ ਹੈ (੪੯੬)

(ੳ) ਗੁਰ ਕਾ ਸਬਦੁ ਨ ਮੇਟੈ ਕੋਇ॥ ਗੁਰੁ ਨਾਨਕੁ ਨਾਨਕੁ ਹਰਿ ਸੋਇ॥੮॥

*(ਗੋਂਡ ਮ:੫, ੮੬੪-੧੯)*

## ਸਬਦ ਵਾਹਿਗੁਰੂ ਦਾ ਹੁਕਮ ਹੈ (੪੯੭)

(ੳ) ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ॥
ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ॥੧॥

*(ਸੋਰਠਿ ਵਾਰ ਮ:੩ ੬੪੨-੧੯)*

(ਅ) ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ॥

*(ਮਲਾਰ ਵਾਰ ਮ:੩, ੧੨੭੯-੬)*

(ੲ) ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ॥
ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ॥੩॥

*(ਧਨਾਸਰੀ ਛੰਤ, ਮ:੧, ੬੮੮-੧੫)*

(ਸ) ਸਤਿਗੁਰੁ ਮਿਲੈ ਤ ਤਿਸ ਕਉ ਜਾਣੈ॥ ਰਹੈ ਰਜਾਈ ਹੁਕਮੁ ਪਛਾਣੈ॥
ਹੁਕਮੁ ਪਛਾਣਿ ਸਚੈ ਦਰਿ ਵਾਸੁ॥ ਕਾਲ ਬਿਕਾਲ ਸਬਦਿ ਭਏ ਨਾਸੁ॥੭॥

*(ਬਿਲਾਵਲੁ ਮ:੧, ੮੩੨-੧੦)*

## ਸਬਰ/ਸੰਤੋਖ (੪੯੮)

(ੳ) ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥੧॥

*(ਸਿਰੀ ਮ:੧, ੧੮-੧੨)*

(ਅ) ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥
ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥

*(ਆਸਾ ਵਾਰ ਮ:੧, ੪੬੬-੧)*

(ੲ) ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥
ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥੨॥

*(ਸਿਰੀ ਵਾਰ ਮ:੧, ੮੩-੧੦)*

(ਸ) ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥
ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥

*(ਸਿਰੀ ਮ:੫, ੫੧-੧੦)*

(ਹ) ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ॥
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ॥
ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ॥੧॥

*(ਵਾਰ ਮਾਝ ਮ:੧, ੧੪੭-੧੦)*

(ਕ) ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ॥
ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ॥੩॥

*(ਗਉੜੀ ਮ:੪, ੧੬੯-੭)*

(ਖ) ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ॥
ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ॥

*(ਗੂਜਰੀ ਵਾਰ ਮ:੩, ੫੧੨-੨)*

(ਗ) ਅਖੀ ਸੰਤੋਖੀਆ ਏਕ ਲਿਵ ਲਾਇ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ॥੨॥

*(ਵਡਹੰਸੁ ਮ:੩, ੫੬੦-੫)*

(ਘ) ਸਚ ਬਿਨੁ ਸੰਤੋਖੁ ਨ ਪਾਵੈ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ॥
ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ॥੫॥

*(ਮਾਰੂ ਮ:੧, ੧੦੪੦-੧੮)*

(ਙ) ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥
ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥

*(ਸਲੋਕ ਫਰੀਦ, ੧੩੭੯)*

(ਚ) ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥ ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥੧੧੫॥
ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥੧੧੬॥
ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥੧੧੭॥

*(ਸਲੋਕ ਫਰੀਦ, ੧੩੮੪-੪)*

(ਛ) ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥
ਅਨਿਕ ਭੋਗ ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥
ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥

*(ਗਉੜੀ ਸੁਖਮਨੀ ਮ:੫, ੨੭੮-੧੯)*

(ਜ) ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ॥

*(ਸੋਰਠਿ ਮ:੫, ੬੪੧)*

(ਝ) ਗੁਰਿ ਮਿਲਿਐ ਸਭ ਤਿਸਨ ਬੁਝਾਈ॥ ਗੁਰਿ ਮਿਲਿਐ ਨਹ ਜੋਹੈ ਮਾਈ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ॥੭॥

*(ਮਾਰੂ ਮ:੫, ਸੋਲਹੇ, ੧੦੭੫-੭)*

(ਞ) ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗੁ ਨ ਬਿਆਪੈ ਨਾ ਜਮ ਦੋਖੰ॥
ਮੁਕਤ ਭਏ ਪ੍ਰਭ ਰੂਪ ਨ ਰੇਖੰ॥੧॥

(ਗਉੜੀ ਮ:੧, ੨੨੩-੧੫)

(ਟ) ਨਾਮੁ ਰਤਨੁ ਜਿਨਿ ਪਾਇਆ ਦਾਨੁ॥ ਤਿਸੁ ਜਨ ਹੋਏ ਸਗਲ ਨਿਧਾਨ॥
ਸੰਤੋਖੁ ਆਇਆ ਮਨਿ ਪੂਰਾ ਪਾਇ॥ ਫਿਰਿ ਫਿਰਿ ਮਾਗਨ ਕਾਹੇ ਜਾਇ॥੩॥

(ਰਾਮਕਲੀ ਮ:੫, ੮੯੧-੧੪)

(ਠ) ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥

(ਮਾਰੂ ਮ:੧, ਸੋਲਹੇ, ੧੦੩੦-੧੨)

(ਡ) ਸੰਤੋਖੁ ਨ ਆਵਤ ਕਹੂੰ ਕਾਜ॥ ਧੂੰਮ ਬਾਦਰ ਸਭਿ ਮਾਇਆ ਸਾਜ॥
ਪਾਪ ਕਰੰਤੌ ਨਹ ਸੰਗਾਇ॥ ਬਿਖੁ ਕਾ ਮਾਤਾ ਆਵੈ ਜਾਇ॥੨॥

(ਬਸੰਤੁ ਮ:੫, ੧੧੯੨-੧੬)

(ਢ) ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥
ਵਡਿਆਈ ਵਡਾ ਪਾਇਆ॥੭॥

(ਆਸਾ ਵਾਰ ਮ:੧, ੪੬੬-੧੯)

(ਣ) ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ ਲਾਏ॥
ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ॥੬॥

(ਆਸਾ ਮ:੩, ੪੨੭-੧੫)

(ਤ) ਊਂਧਉ ਖਪਰੁ ਪੰਚ ਭੂ ਟੋਪੀ॥ ਕਾਂਇਆ ਕੜਾਸਣੁ ਮਨੁ ਜਾਗੋਟੀ॥
ਸਤੁ ਸੰਤੋਖੁ ਸੰਜਮੁ ਹੈ ਨਾਲਿ॥ ਨਾਨਕ ਗੁਰਮੁਖਿ ਨਾਮੁ ਸਮਾਲਿ॥੧੧॥

(ਰਾਮਕਲੀ ਮ:੧, ਸਿਧ ਗੋਸਟਿ, ੯੩੯-੯)

(ਥ) ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ॥੪॥

(ਸੂਹੀ ਛੰਤ ਮ:੧, ੭੬੪-੩)

(ਦ) ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ॥
ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ॥੩॥

(ਸੂਹੀ ਮ:੫, ਛੰਤ, ੭੭੮-੯)

(ਧ) ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ॥

(ਸੂਹੀ ਮ:੪, ਛੰਤ, ੭੭੩-੫)

(ਨ) ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮ ਸੇਇ॥
ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ॥੫॥

*(ਆਸਾ ਮ:੧, ੪੨੨-੪)*

(ਪ) ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥
ਸੂਖ ਸਹਜ ਦਇਆ ਕਾ ਪੋਤਾ॥ ਹਰਿ ਭਗਤਾ ਹਵਾਲੈ ਹੋਤਾ॥੧॥

*(ਰਾਮਕਲੀ ਮ:੫, ੮੯੩-੧੭)*

(ਫ) ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥
ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥੪॥

*(ਬਿਲਾਵਲੁ ਮ:੫, ੮੧੨-੫)*

(ਬ) ਕਾਇਆ ਕੋਟੁ ਗੜੈ ਮਹਿ ਰਾਜਾ॥ ਨੇਬ ਖਵਾਸ ਭਲਾ ਦਰਵਾਜਾ॥
ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ॥੧੫॥
ਸਤੁ ਸੰਤੋਖੁ ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ॥
ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ॥੧੬॥

*(ਮਾਰੂ ਮ:੧, ੧੦੩੭-੭)*

(ਭ) ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ॥
ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ॥੨॥

*(ਰਾਮਕਲੀ ਮ:੩, ੯੦੮-੧੪)*

(ਮ) ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥
ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥੫॥

*(ਭੈਰਉ ਕਬੀਰ, ੧੧੬੧-੧੮)*

(ਯ) ਸਤੁ ਸੰਤੋਖੁ ਵਜਹਿ ਦੁਇ ਤਾਲ॥ ਪੈਰੀ ਵਾਜਾ ਸਦਾ ਨਿਹਾਲ॥
ਰਾਗ ਨਾਦੁ ਨਹੀ ਦੂਜਾ ਭਾਉ॥ ਇਤੁ ਰੰਗਿ ਨਾਚਹੁ ਰਖਿ ਰਖਿ ਪਾਉ॥੨॥

*(ਆਸਾ ਮ:੧, ੩੫੦-੧੧)*

(ਰ) ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥

*(ਜਪੁ, ੩-੧੩)*

## ਸਭ ਕਿਛ ਆਪੇ ਆਪ (੪੯੯)

ਵਾਹਿਗੁਰੂ ਦੀ ਜੋਤ ਤੋਂ ਬਿਨਾ ਕੋਈ ਵਸਤੂ ਨਹੀ ਹੈ। ਜ਼ੱਰੇ ਜ਼ੱਰੇ ਵਿਚ ਉਸਦਾ ਆਪਾ ਸਮਾ ਰਿਹਾ ਹੈ।

(ੳ) ਆਪਿ ਉਪਦੇਸੈ ਸਮਝੈ ਆਪਿ॥ ਆਪੇ ਰਚਿਆ ਸਭ ਕੈ ਸਾਥਿ॥
ਆਪਿ ਕੀਨੋ ਆਪਨ ਬਿਸਥਾਰੁ॥ ਸਭੁ ਕਛੁ ਉਸ ਕਾ ਓਹੁ ਕਰਨੈਹਾਰੁ॥
ਉਸ ਤੇ ਭਿੰਨ ਕਹਹੁ ਕਿਛੁ ਹੋਇ॥ ਥਾਨ ਥੰਨਤਰਿ ਏਕੈ ਸੋਇ॥

ਅਪੁਨੇ ਚਲਿਤ ਆਪਿ ਕਰਣੈਹਾਰ॥ ਕਉਤਕ ਕਾਰੈ ਰੰਗ ਆਪਾਰ॥
ਮਨ ਮਹਿ ਆਪਿ ਮਨ ਅਪੁਨੇ ਮਾਹਿ॥ ਨਾਨਕ ਕੀਮਤਿ ਕਹਨੁ ਨ ਜਾਇ॥੭॥

*(ਗਉੜੀ ਸੁਖਮਨੀ ਮ:੫. ੨੭੯-੬)*

(ਅ) ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ॥ ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ॥
ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ॥ ਆਪਣਾ ਕੀਤਾ ਆਪਿ ਆਪਿ ਵਰੰਨਿਆ॥

*(ਰਾਮਕਲੀ ਵਾਰ ਮ:੩. ੯੬੫-੧੯)*

(ੲ) ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ॥
ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ॥

*(ਸਿਰੀ ਮ:੩. ੩੫-੧)*

(ਸ) ਸਭ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ॥
ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥
ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥
ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ॥੪॥

*(ਸਿਰੀ ਮ:੩. ੩੯-੪)*

(ਹ) ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ॥
ਸਭੁ ਕਿਛੁ ਆਪੇ ਆਪਿ ਹੈ ਗੁਰਮਖਿ ਸਦਾ ਹਰਿ ਭਣਿ॥
ਸਬਦੈ ਹੀ ਸੋਝੀ ਪਈ ਸਚੈ ਆਪਿ ਬੁਝਾਈ॥੫॥

*(ਰਾਮਕਲੀ ਵਾਰ ਮ:੩. ੯੪੯-੧)*

(ਕ) ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥
ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ॥

*(ਰਾਮਕਲੀ ਵਾਰ ਮ:੩, ੯੪੭-੧੦)*

(ਖ) ਸਭੁ ਕਿਛੁ ਆਪੇ ਆਪਿ ਕਰਾਏ॥ ਆਪੇ ਸਿਰਿ ਸਿਰਿ ਧੰਧੈ ਲਾਏ॥
ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ॥੧੪॥

*(ਮਾਰੂ ਮ:੩, ਸੋਲਹੇ, ੧੦੬੧-੧੧)*

(ਗ) ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ॥ ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ॥
ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ॥ ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ॥
ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ॥੨੦॥

*(ਜੈਤਸਰੀ ਵਾਰ ਮ:੫ ੭੧੦-੧੧)*

(ਘ) ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ॥੨੧॥

*(ਰਾਮਕਲੀ ਮ:੩, ੯੧੦-੧੭)*

(ਙ) ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ॥

ਹਰਿ ਕੀ ਕੀਮਤਿ ਨਾ ਪਵੈ ਕਿਛੁ ਕਹਣੁ ਨ ਜਾਪੈ॥

*(ਰਾਮਕਲੀ ਵਾਰ ਮ:੩, ੯੫੩-੧੬)*

(ਚ) ਸਦਾ ਧਰਮੁ ਜਾ ਕੈ ਦੀਬਾਣਿ॥ ਬੇਮੁਹਤਾਜ ਨਹੀ ਕਿਛੁ ਕਾਣਿ॥
ਸਭ ਕਿਛੁ ਕਰਨਾ ਆਪਨ ਆਪਿ॥ ਰੇ ਮਨ ਮੇਰੇ ਤੂ ਤਾ ਕਉ ਜਾਪਿ॥੩॥

*(ਮਾਲੀ ਗਉੜਾ ਮ:੫, ੯੮੭-੧੪)*

(ਛ) ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ॥

*(ਗਉੜੀ ਸੁਖਮਨੀ ਮ:੫ ੨੮੩-੧੧)*

(ਜ) ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ॥੨੪॥

*(ਸਲੋਕ ਮ:੪, ੧੪੨੩-੧੯)*

(ਝ) ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ॥੧॥

*(ਮਾਝ ਮ:੫, ੯੮-੧੩)*

## ਸਭੇ ਸਾਂਝੀਵਾਲ ਸਦਾਇਨ (੫੦੦)

ਗੁਰਮਤਿ ਵਿਚ ਬਿਨਾ ਕਿਸੇ ਪ੍ਰਕਾਰ ਦੇ ਵਿਤਕਰੇ ਤੋਂ ਰੱਬੀ ਦਾਤਾਂ ਵਿਚ ਹਰ ਕੋਈ ਸਾਂਝੀਵਾਲ ਹੈ। ਜਾਤਿ ਪਾਤਿ, ਕੁਲ, ਸ਼੍ਰੇਣੀ, ਲਿੰਗ ਆਦਿ ਦਾ ਕੋਈ ਭੀ ਵਿਤਕਰਾ ਨਹੀ ਹੈ। ਨਸਲ, ਰੰਗ, ਦੇਸ, ਜ਼ਬਾਨ ਦੀ ਕਾਣੀ ਵੰਡ ਨਹੀ ਹੈ।

(ੳ) ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥੨॥
ਸਭੁ ਕੋ ਆਸੈ ਤੇਰੀ ਬੈਠਾ ਘਟ ਘਟ ਅੰਤਰਿ ਤੂੰਹੈ ਵੁਠਾ॥
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥੩॥

*(ਮਾਝ ਮ:੫, ੯੭-੬)*

(ਅ) ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥

*(ਬਿਲਾਵਲੁ ਮ:੪, ੮੦੦-੫)*

(ੲ) ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥੪॥

*(ਸੂਹੀ ਮ:੫, ੭੪੭-੧੯)*

## ਸਮਦਰਸੀ (੫੦੧)

ਇਕ ਨਜ਼ਰ ਵੇਖਣ ਦੀ ਕ੍ਰਿਆ, ਤੁਲਯ ਵੇਖਣ ਦੀ ਕ੍ਰਿਆ, ਸਾਰਿਆਂ ਵਿਚ ਇਕ ਵਾਹਿਗੁਰੂ ਵੇਖਣ ਦੀ ਭਾਵਨਾ, ਮੇਰ-ਤੇਰ ਦੇ ਵਿਤਕਰੇ ਨੂੰ ਤਿਆਗ ਕੇ ਸਾਰਿਆਂ ਵਿਚ ਵਾਹਿਗੁਰੂ ਦੀ ਹੋਂਦ ਨੂੰ ਇਕ ਸਮਾਨ ਵੇਖਣ ਵਾਲਾ।

(ੳ) ਜਾ ਕਉ ਪ੍ਰਭ ਜੀਉ ਆਪਿ ਬੁਝਾਏ॥ ਸਚੁ ਨਾਮੁ ਸੋਈ ਜਨੁ ਪਾਏ॥
ਸੋ ਸਮਦਰਸੀ ਤਤ ਕਾ ਬੇਤਾ॥ ਨਾਨਕ ਸਗਲ ਸ੍ਰਿਸਟਿ ਕਾ ਜੇਤਾ॥੧॥

*(ਗਉੜੀ ਸੁਖਮਨੀ ਮ:੫, ੨੯੨-੯)*

(ਅ) ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ॥
ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ॥੨

(ਗੂਜਰੀ ਮ:੫, ੪੯੬-੧੫)

(ੲ) ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥੧॥ਰਹਾਉ॥
ਵਰਤਣਿ ਜਾ ਕੈ ਕੇਵਲ ਨਾਮੁ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰ ਜਾ ਕੇ ਏਕ ਸਮਾਨੈ॥ ਪ੍ਰਭ ਅਪਨੁ ਬਿਨੁ ਅਵਰੁ ਨ ਜਾਨੈ॥੨॥

(ਆਸਾ ਮ:੫, ੩੯੨-੧੪)

(ਸ) ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ਰਹਾਉ॥
... ... ...
ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥
ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ॥੪॥

(ਮਾਰੂ ਮ:੫, ੧੦੧੭-੧੯)

(ਹ) ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ
ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥੧੯॥

(ਵਾਰ ਵਡਹੰਸੁ ਮ:੪ ੫੯੪-੪)

(ਕ) ਮਨ ਰੇ ਰਾਮ ਜਪਹੁ ਸੁਖੁ ਹੋਈ॥
ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾਭੁਗਤਾ ਸੋਈ॥ਰਹਾਉ॥
ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ॥
ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ॥੨॥

(ਸੋਰਠਿ ਮ:੧, ੫੯੮-੧੯)

(ਖ) ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥੨॥
ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥੩॥
ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ॥
ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ॥੪॥

(ਧਨਾਸਰੀ ਮ:੫, ੬੭੧-੭)

(ਗ) ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ॥
ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ॥੨॥

(ਮਾਰੂ ਕਬੀਰ, ੧੧੦੩-੧੭)

## ਸਮਾਧੀ (੫੦੨)

ਧਯ ਵਿਚ ਸਮਾ ਜਾਣ ਦਾ ਨਾਮ ਸਮਾਧੀ ਹੈ। ਭਾਵ ਜੀਵ ਦੀ ਬਿਰਤੀ ਦਾ ਵਾਹਿਗੁਰੂ ਨਾਲ ਲੀਨ ਹੋ ਜਾਣਾ, ਚਿਤ ਦਾ ਇਕ ਵਸਤੂ ਵਿਚ ਲੀਨ ਹੋ ਜਾਣ ਦੀ ਕ੍ਰਿਆ। ਹੋਰ ਜਾਣਕਾਰੀ ਵਾਸਤੇ ਦੇਖੋ, "ਸਬਦ ਸੁਰਤ"।

(ੳ) ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ॥
ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ॥੨॥
ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ॥
ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ॥੩॥

*(ਪ੍ਰਭਾਤੀ ਮ:੧ ੧੩੩੨-੧੨)*

## ਸਰ ਅਪਸਰਾ (੫੦੩)

ਸਰ ਅਪਸਰ ਦਾ ਅਰਥ ਹੈ; ਵੇਲਾ ਕੁਵੇਲਾ, ਸਮਾਂ, ਕੁਸਮਾਂ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਵੇਲੇ ਦੀਆਂ ਟਕਰਾਂ"।

(ੳ) ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਈ ਜੀਉ॥੨॥

*(ਸੋਰਠਿ ਮ:੧, ੫੯੮-੬)*

(ਅ) ਖਾਜੈ ਪੈਝੈ ਰਲੀ ਕਰੀਜੈ॥ ਬਿਨੁ ਅਭ ਭਗਤੀ ਬਾਦਿ ਮਰੀਜੈ॥
ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੨੨-੧੦)*

(ੲ) ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ-ਨ ਪਛਾਨਿਆ॥
ਸੁਤੁ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥੩॥

*(ਸਿਰੀ ਬੇਣੀ, ੯੩-੮)*

## ਸਰਣ (੫੦੪)

(ੳ) ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ॥
ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ॥
ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ॥੬॥

*(ਸਿਰੀ ਮ:੫, ੭੦-੧)*

(ਅ) ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ॥੪॥

*(ਗਉੜੀ ਪੂਰਬੀ ਮ:੪, ੧੭੨-੧੧)*

(ੲ) ਤਿਸ ਕੀ ਸਰਣਿ ਨਾਹੀ ਭਉ ਸੋਗੁ॥ ਉਸ ਤੇ ਬਾਹਰਿ ਕਛੂ ਨ ਹੋਗੁ॥

*(ਗਉੜੀ ਮ:੫, ੧੭੭-੧੨)*

(ਪੂਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਸ) ਪਾਰਬ੍ਰਹਮ ਕੀ ਸਰਣੀ ਪਾਹਿ॥ ਕੋਟਿ ਕਲੰਕ ਖਿਨ ਮਹਿ ਜਾਹਿ॥੩॥

*(ਗਉੜੀ ਮ:੫, ੧੮੪-੧੩)*

(ਹ) ਸਭ ਤਜਿ ਅਨਾਥੁ ਏਕ ਸਰਣਿ ਆਇਓ॥ ਊਚ ਅਸਥਾਨੁ ਤਬ ਸਹਜੇ ਪਾਇਓ॥੩॥
ਦੂਖੁ ਦਰਦੁ ਭਰਮੁ ਭਉ ਨਸਿਆ॥ ਕਰਣਹਾਰੁ ਨਾਨਕ ਮਨਿ ਬਸਿਆ॥੪॥

*(ਗਉੜੀ ਮ:੫, ੧੮੯-੧੭)*

(ਕ) ਰਾਮ ਰਮਣ ਤਰਣ ਭੈ ਸਾਗਰ॥ ਸਰਣਿ ਸੂਰ ਫਾਰੇ ਜਮ ਕਾਗਰ॥੧॥ਰਹਾਉ॥

*(ਗਉੜੀ ਮ:੫, ੧੯੬-੩)*

(ਖ) ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ॥
ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤੁ ਅਜਾਏ॥੧॥ਰਹਾਉ॥

*(ਗਉੜੀ ਮ:੫, ੨੧੨-੧੭)*

(ਗ) ਕਾਮੁ ਕਰੀ ਜੇ ਠਾਕੁਰ ਭਾਵਾ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ॥੨॥
ਸਰਣਿ ਪਰਿਓ ਠਾਕੁਰ ਵਜੀਰਾ॥ ਤਿਨਾ ਦੇਖਿ ਮੇਰਾ ਮਨੁ ਧੀਰਾ॥੩॥
ਏਕ ਟੇਕ ਏਕੋ ਆਧਾਰਾ॥ ਜਨ ਨਾਨਕ ਹਰਿ ਕੀ ਲਾਗਾ ਕਾਰਾ॥੪॥

*(ਗਉੜੀ ਮ:੫, ੨੧੨-੯)*

(ਘ) ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ॥
ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ॥
ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ॥੧੫॥

*(ਗਉੜੀ ਥਿਤੀ ਮ:੫, ੩੦੦-੨)*

(ਙ) ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ॥
ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ॥੨॥

*(ਵਡਹੰਸੁ ਮ:੫, ਛੰਤ, ੫੭੮-੧੦)*

(ਚ) ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ॥
ਤੁਧੁ ਬਿਨੁ ਅਵਰੁ ਨ ਕਰਨਹਾਰ ਪਿਆਰੇ ਅੰਤਰਜਾਮੀ ਏਕ॥ਰਹਾਉ॥

*(ਸੋਰਠਿ ਮ:੫, ੬੪੦-੧੭)*

(ਛ) ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ॥੧॥

*(ਸੂਹੀ ਮ:੫, ੭੪੮-੮)*

(ਜ) ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ॥
ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ॥੧॥
ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ॥
ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ॥੧॥ਰਹਾਉ॥

*(ਸੂਹੀ ਮ:੫, ੭੫੦-੫)*

(ਝ) ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ॥

... ... ...

ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ॥੩॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥੪॥

*(ਬਿਲਾਵਲੁ ਮ:੫, ੮੦੯-੨)*

(ਞ) ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥
ਸਤਿਗੁਰੁ ਭੇਟਿਆ ਜਿਨਿ ਬਣਤ ਬਣਾਈ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ਰਹਾਉ॥

*(ਬਿਲਾਵਲੁ ਮ:੫, ੮੧੯-੧੬)*

(ਟ) ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ॥੪॥
ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ॥
ਗੁਰੁ ਗੁਰੁ ਕਰਤ ਸਰਣਿ ਜੋ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ॥੫॥

*(ਬਿਲਾਵਲੁ ਮ:੪, ੮੩੬-੧੯)*

(ਠ) ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ॥੧॥

*(ਬਿਲਾਵਲੁ ਮ:੫, ੮੪੮-੨)*

(ਡ) ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥
ਸਾਹਿਬ ਕੀ ਸੇਵਕੁ ਰਹੈ ਸਰਣਾਈ॥ ਆਪੇ ਬਖਸੇ ਦੇ ਵਡਿਆਈ॥
ਤਿਸ ਤੇ ਊਪਰਿ ਨਾਹੀ ਕੋਇ॥ ਕਉਣੁ ਡਰੈ ਡਰੁ ਕਿਸ ਕਾ ਹੋਇ॥੪॥

*(ਬਿਲਾਵਲੁ ਮ:੩, ੮੪੨-੧੦)*

(ਢ) ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ॥
ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ॥੧॥
ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ॥
ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ॥੧॥ਰਹਾਉ॥

*(ਬਿਲਾਵਲੁ ਮ:੫, ੮੧੨-੧੨)*

(ਣ) ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥
ਭਰਮਿ ਭੁਲਾਈਐ ਜਨਮਿ ਮਰਿ ਆਈਐ॥
ਜਮ ਦਰਿ ਬਾਧਉ ਮਰੈ ਬਿਕਾਰੁ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ॥੬॥

*(ਰਾਮਕਲੀ ਮ:੧, ੯੦੪-੧੮)*

(ਤ) ਸੰਤ ਸਰਣਿ ਸੰਤ ਟਹਲ ਕਰੀ॥ ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ॥੧॥

*(ਬਿਲਾਵਲੁ ਮ:੫, ੮੨੨-੧੮)*

(ਥ) ਸਤਿਗੁਰੁ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥

*(ਰਾਮਕਲੀ ਵਾਰ ਮ:੫, ੯੬੦-੧੮)*

(ਦ) ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ॥
ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ॥੧॥

*(ਗੂਜਰੀ ਵਾਰ ਮ:੫, ੫੧੮-੧੬)*

(ਧ) ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ॥
ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ॥੪॥

*(ਮਾਰੂ ਮ:੩, ੯੯੫-੧)*

(ਨ) ਤੇਰੀ ਟੇਕ ਰਹਾ ਕਲਿ ਮਾਹਿ॥ ਤੇਰੀ ਟੇਕ ਤੇਰੇ ਗੁਣ ਗਾਹਿ॥

*(ਭੈਰਉ ਮ:੫, ੧੧੪੭-੧)*

(ਪੂਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਪ) ਮਨੁ ਸਤਿਗੁਰ ਸਰਨਿ ਧਿਆਵੈਗੋ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ॥੧॥ਰਹਾਉ॥
... ... ...
ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ॥੪॥

*(ਕਾਨੜਾ ਮ:੪, ੧੩੧੧-੭)*

(ਫ) ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ॥
... ... ...
ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ॥
ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ॥੪॥

*(ਪ੍ਰਭਾਤੀ ਮ:੩, ੧੩੩੩-੧੭)*

(ਬ) ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ॥
ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ॥੩॥

*(ਆਸਾ ਮ:੩, ੪੨੯-੩)*

(ਭ) ਜੋ ਜੋ ਸਰਣਿ ਪਇਆ ਹਰਿ ਰਾਇ॥ ਸੋ ਦਾਸੁ ਰਖਿਆ ਆਪਣੈ ਕੰਠਿ ਲਾਇ॥
ਜੇ ਕੋ ਬਹੁਤੁ ਕਰੇ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥੩॥

*(ਗੋਂਡ ਮ:੫, ੮੬੮-੧੦)*

(ਮ) ਜੋ ਨਰ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ॥
ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ॥

*(ਮਾਰੂ ਵਾਰ ਮ:੩, ੧੦੯੭-੪)*

(ਯ) ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ॥ ਹਮ ਅਪਰਾਧੀ ਤੁਮ੍ ਬਖਸਾਤੇ॥
ਜਿਸੁ ਪਾਪੀ ਕਉ ਮਿਲੈ ਨ ਢੋਈ॥ ਸਰਣਿ ਆਵੈ ਤਾਂ ਨਿਰਮਲ ਹੋਈ॥੧॥

*(ਭੈਰਉ ਮ:੫, ੧੧੪੧-੧੫)*

(ਰ) ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ॥
ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ॥੨॥

*(ਭੈਰਉ ਮ:੩, ੧੧੫੫-੭)*

(ਲ) ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ॥
ਰਾਖਨਹਾਰੈ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ॥੧॥

*(ਮਲਾਰ ਮ:੫, ੧੨੬੮-੪)*

(ਵ) ਗੁਰ ਸਰਣਾਈ ਸਗਲ ਨਿਧਾਨ॥ ਸਾਚੀ ਦਰਗਹਿ ਪਾਈਐ ਮਾਨੁ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ॥ ਸਾਧਸੰਗਿ ਸਦ ਹਰਿ ਗੁਣ ਗਾਇ॥੧॥

*(ਮਲਾਰ ਮ:੫, ੧੨੭੧-੭)*

(ੜ) ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋਵਹੁ ਤਾਂ ਸਤਿਗੁਰ ਸਰਨਿ ਪਵੀਜੈ॥੫॥

*(ਕਲਿਆਨ ਮ:੪, ੧੩੨੬-੧੪)*

(ੳੳ) ਹਰਿ ਸਰਣਾਈ ਭਜੁ ਮਨ ਮੇਰੇ ਸਭ ਕਿਛੁ ਕਰਣੈ ਜੋਗੁ॥
ਨਾਨਕ ਨਾਮੁ ਨ ਵੀਸਰੈ ਜੋ ਕਿਛੁ ਕਰੈ ਸੁ ਹੋਗੁ॥੮॥

*(ਪ੍ਰਭਾਤੀ ਮ:੩, ੧੩੪੭-੫)*

(ੳਅ) ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥

*(ਸਵਈਏ ਮ:੩, ੧੩੯੫-੧੯)*

(ੳੲ) ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ॥
ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ॥
ਨਾਨਕ ਪ੍ਰਭੂ ਧਿਆਇਐ ਮਨੁ ਤਨੁ ਸੀਤਲ ਹੋਇ॥੨॥

*(ਸੋਰਠਿ ਮ:੫, ੬੨੦-੧੧)*

(ੳਸ) ਤਿਸ ਕੀ ਸਰਣਿ ਨਾਹੀ ਭਉ ਸੋਗੁ॥ ਉਸ ਤੇ ਬਾਹਰਿ ਕਛੁ ਨ ਹੋਗੁ॥

*(ਗਉੜੀ ਮ:੫, ੧੭੭-੧੭)*

(ੳਹ) ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ॥
ਜਿਸੁ ਸਿਮਰਤੁ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ॥
ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ॥੨॥

*(ਸਿਰੀ ਮ:੫, ੪੪-੧੪)*

(ੳਕ) ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥੩॥

*(ਗਉੜੀ ਮ:੫, ੧੭੭-੨)*

(ੳਖ) ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ॥
ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ॥

*(ਬਿਹਾਗੜਾ ਮ:੫, ੫੪੫-੧੭)*

(ੳਗ) ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ॥

*(ਵਡਹੰਸੁ ਮ:੫, ੫੭੮-੧੦)*

(ੳਘ) ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥

*(ਬਿਹਾਗੜਾ ਮ:੫, ੫੪੪-੧੭)*

(ੳਙ) ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ॥੯॥

*(ਮਾਰੂ ਮ:੪, ੧੦੭੦-੧੭)*

(ੳਚ) ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ॥
ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਪਾਈਐ॥੩॥

*(ਸੋਰਠਿ ਮ:੫, ੬੧੨-੩)*

(ੳਛ) ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥੨੭॥

*(ਸਲੋਕ ਮ:੯, ੧੪੨੭-੧੭)*

(ੳਜ) ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ॥
ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ॥੧॥
... ... ...
ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ॥
ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ॥੩॥
ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ॥
ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ॥

*(ਗੂਜਰੀ ਮ:੫, ੫੦੧-੯)*

(ੳਝ) ਸਰਣਿ ਸਮਰਥ ਅਗੋਚਰ ਸੁਆਮੀ॥ ਉਧਰੁ ਨਾਨਕ ਪ੍ਰਭੁ ਅੰਤਰਜਾਮੀ॥੪॥

*(ਸੂਹੀ ਮ:੫, ੭੪੪-੧)*

(ੳਵ) ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ॥
ਮਹਾ ਭਉਜਲੁ ਲੰਘੀਐ ਸਦਾ ਹਰਿ ਗੁਣ ਗਾਉ॥੨॥

*(ਆਸਾ ਮ:੫, ੪੦੫-੪)*

(ੳਟ) ਚਰਣ ਸਰਣਿ ਦਇਆਲ ਤੇਰੀ ਤੂੰ ਨਿਮਾਣੇ ਮਾਣੁ॥
ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ॥੪॥

*(ਆਸਾ ਮ:੫, ੪੦੫-੧੧)*

(ੳਠ) ਪਤਿਤ ਪੁਨੀਤ ਪ੍ਰਭ ਤੇਰੋ ਨਾਮੁ॥ ਅਪਨੇ ਦਾਸ ਕਉ ਕੀਜੈ ਦਾਨੁ॥
ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ॥ ਸਰਣਿ ਗਹੀ ਨਾਨਕ ਪ੍ਰਭ ਤੇਰੀ॥

*(ਰਾਮਕਲੀ ਮ:੫, ੮੯੮-੬)*

(ੳਡ) ਕਹੁ ਨਾਨਕ ਜੋ ਪ੍ਰਭ ਸਰਣਾਈ॥ ਈਹਾ ਸੁਖੁ ਆਗੈ ਗਤਿ ਪਾਈ॥੪॥

*(ਆਸਾ ਮ:੩, ੩੮੮-੧੯)*

(ੳਢ) ਜਪਿ ਜਗੰਨਾਥ ਜਗਦੀਸ ਗੁਸਈਆ॥
ਸਰਣਿ ਪਰੇ ਸੇਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ॥੧॥ਰਹਾਉ॥

*(ਬਿਲਾਵਲੁ ਮ:੪, ੮੩੪-੧)*

(ੳਣ) ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥
ਸੇਵਾ ਸਾਧ ਨ ਜਾਨਿਆ ਹਰਿ ਰਾਇਆ॥
ਕਹੁ ਨਾਨਕ ਹਮ ਨੀਚ ਕਰੰਮਾ॥
ਸਰਣਿ ਪਰੇ ਕੀ ਰਾਖਹੁ ਸਰਮਾ॥੨॥

*(ਆਸਾ ਮ:੫, ੩੭੮-੩)*

(ੳਤ) ਸਰਣਿ ਪਰੇ ਗੁਰਦੇਵ ਤੁਮਾਰੀ॥ ਤੂ ਸਮਰਥੁ ਦਇਆਲੁ ਮੁਰਾਰੀ॥
ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੈ॥੧॥

*(ਮਰੂ ਸੋਲਹੇ ਮ:੧, ੧੦੩੧-੫)*

(ੳਥ) ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ॥੨॥

*(ਬਿਲਾਵਲ ਮ:੫, ੮੧੭-੧੪)*

(ੳਦ) ਸਰਨਿ ਗਹੀ ਅਚੁਤ ਅਬਿਨਾਸੀ ਕਿਲਬਿਖ ਕਾਢੇ ਹੈ ਛਾਂਟਿ॥
ਕਲਿ ਕਲੇਸ ਮਿਟੇ ਦਾਸ ਨਾਨਕ ਬਹੁਰਿ ਨ ਜੋਨੀ ਮਾਟ॥੨॥

*(ਮਲਾਰ ਮ:੫, ੧੨੬੯-੮)*

(ੳਧ) ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ॥
ਆਪਿ ਤਰਿਆ ਕੁਟੰਬ ਸਿਉ ਗੁਬਿੰਦ ਪ੍ਰਭ ਰਵਨ॥

*(ਥਿਤੀ ਗਉੜੀ ਮ:੫, ੩੦੦-੨)*

(ੳਨ) ਸਰਨਿ ਜੋਗੁ ਸੁਨਿ ਸਰਨੀ ਆਏ॥ ਕਰਿ ਕਿਰਪਾ ਪ੍ਰਭ ਆਪ ਮਿਲਾਏ॥
... . ... ...

ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ॥ ਨਾਨਕ ਨਿਬਹੀ ਖੇਪ ਹਮਾਰੀ॥੪॥

*(ਗਉੜੀ ਸੁਖਮਨੀ ਮ:੫, ੨੯੫-੧੨)*

(ੳਪ:) ਸਰਨਿ ਪਰੇ ਸਾਚੇ ਗੁਰਦੇਵ॥ ਪੂਰਨ ਹੋਈ ਸੇਵਕ ਸੇਵ॥
ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ॥ ਕਹੁ ਨਾਨਕ ਗੁਰਕਉ ਕੁਰਬਾਨ॥੩॥

*(ਆਸਾ ਮ:੫, ੩੯੬-੧੦)*

## ਸਰਣਿ ਸੂਰ (੫੦੫)

(ੳ) ਕਰਿ ਕਿਰਪਾ ਭੇਟੇ ਗੁਰ ਸੋਈ॥ ਤਿਤੁ ਬਲਿ ਰੋਗੁ ਨ ਬਿਆਪੈ ਕੋਈ॥੧॥
ਰਾਮ ਰਮਣ ਤਰਣ ਭੈ ਸਾਗਰ॥ ਸਰਣਿ ਸੂਰ ਫਾਰੇ ਜਮ ਕਾਗਰ॥੧॥ਰਹਾਉ॥

*(ਗਉੜੀ ਮ:੫, ੧੯੬-੨)*

(ਅ) ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ॥
ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ॥੧॥

*(ਵਾਰ ਜੈਤਸਰੀ ਮ:੫, ੭੦੯-੧੦)*

(ੲ) ਹਉ ਬਲਿਹਾਰੇ ਸਤਿਗੁਰ ਪੂਰੇ॥ ਸਰਣਿ ਕੇ ਦਾਤੇ ਬਚਨ ਕੇ ਸੂਰੇ॥
ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ॥੧੪॥

*(ਮਾਰੂ ਸੋਲਹੇ ਮ:੫, ੧੦੭੩-੧੨)*

(ਸ) ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ॥
ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ॥੨॥

*(ਬਿਲਾਵਲੁ ਮ:੫, ੮੧੨-੯)*

## ਸਰਧਾ (੫੦੬)

ਸ਼ਰਧਾ ਦਾ ਅਰਥ ਹੈ: ਭਾਵਨਾ, ਵਿਸ਼ਵਾਸ, ਯਕੀਨ, ਭਰੋਸਾ, ਪ੍ਰੇਮ ਨਾਲ ਯਕੀਨ ਕਰਨਾ, ਰੁਚੀ, ਇੱਛਾ, ਆਦਿ।

(ੳ) ਗ੍ਰਾਮ ਗ੍ਰਾਮ ਨਗਰ ਸਭ ਫਿਰਿਆ ਰਿਦ ਅੰਤਰਿ ਹਰਿ ਜਨ ਭਾਰੇ॥
ਸਰਧਾ ਸਰਧਾ ਉਪਾਇ ਮਿਲਾਏ ਮੋ ਕਉ ਹਰਿ ਗੁਰ ਗੁਰਿ ਨਿਸਤਾਰੇ॥੬॥

*(ਨਟ ਮ:੪, ੯੮੩-੪)*

(ਅ) ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ॥
ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ॥੧॥
ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ॥
ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ॥੨॥

*(ਰਾਮਕਲੀ ਮ:੫, ੯੨੮-੮)*

(ੲ) ਕਵਨ ਕਹਾ ਗੁਨ ਕੰਤ ਪਿਆਰੇ॥ ਸੁਘੜ ਸਰੂਪ ਦਇਆਲ ਮੁਰਾਰੇ॥੧॥ਰਹਾਉ॥
ਸਤੁ ਸੀਗਾਰੁ ਭਉ ਅੰਜਨੁ ਪਾਇਆ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ॥੨॥
ਗੁਣ ਕਾਮਣ ਕਰਿ ਕੰਤੁ ਰੀਝਾਇਆ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ॥

ਸਭ ਤੇ ਊਚਾ ਮੰਦਰੁ ਮੇਰਾ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ॥੩॥
ਪ੍ਰਗਟਿਆ ਸੂਰੁ ਜੋਤਿ ਉਜੀਆਰਾ॥ ਸੇਜ ਵਿਛਾਈ ਸਰਧ ਅਪਾਰਾ॥
ਨਵ ਰੰਗ ਲਾਲੁ ਸੇਜ ਰਾਵਣ ਆਇਆ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ॥

*(ਸੂਹੀ ਮ:੫, ੭੩੭-੧੦)*

(ਸ) ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ॥
... ... ...
ਹਰਿ ਕਾ ਨਾਮੁ ਗੁਰਮਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ
ਪਰਾਪਤਿ ਲਿਖਤੁ ਪਈ॥੧੭॥

*(ਵਡਹੰਸ ਵਾਰ ਮ:੪, ੫੯੩-੩)*

## ਸਰਪ ਅਤੇ ਸਰਪਨੀ (੫੦੭)

'ਸਰਪਨੀ' ਮਾਇਆ ਪ੍ਰਥਾਇ ਆਖਿਆ ਗਇਆ ਹੈ।

(ੳ) ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥੧॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ॥॥੧॥ਰਹਾਉ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ॥
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ॥੨॥
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ॥ ਸ੍ਰਪਨੀ ਜੀਤੀ ਕਹਾ ਕਰੈ ਜਮਰਾ॥੩॥
ਇਹ ਸ੍ਰਪਨੀ ਤਾ ਕੀ ਕੀਤੀ ਹੋਈ॥ ਬਲੁ ਅਬਲੁ ਕਿਆ ਇਸ ਤੇ ਹੋਈ॥੪॥
ਇਹ ਬਸਤੀ ਤਾ ਬਸਤ ਸਰੀਰਾ॥ ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ॥੫॥

*(ਆਸਾ ਕਬੀਰ, ੪੮੦-੧੬)*

(ਅ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥੧੦੭॥

*(ਸਲੋਕ ਕਬੀਰ, ੧੩੭੦-੩)*

(ੲ) ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥੧॥

*(ਗੂਜਰੀ ਤਿਲੋਚਨ, ੫੨੬-੫)*

## ਸਰਬ ਵਿਆਪੀ (੫੦੮)

ਵਾਹਿਗੁਰੂ ਹਰ ਥਾਂ ਤੇ ਮੌਜੂਦ ਹੈ, ਸਾਰੀ ਕਾਇਨਾਤ ਦੇ ਜ਼ੱਰੇ ਜ਼ੱਰੇ ਵਿਚ ਪਰੀ ਪੂਰਨ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਭ ਕਿਛ ਆਪੇ ਆਪ" ।

(ੳ) ਸਰਬੇ ਥਾਨ ਥਨੰਤਰੀ ਤੂੰ ਦਾਤਾ ਦਾਤਾਰੁ॥
ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ॥
ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ॥

ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ॥੩੪॥

*(ਰਾਮਕਲੀ ਮ:੧, ੯੩੪-੧੧)*

(ਅ) ਜਿਨਿ ਸਭ ਥਾਪੀ ਥਾਪਿ ਉਥਾਪਿ॥ ਸਰਬ ਨਿਰੰਤਰਿ ਆਪੇ ਆਪਿ॥
ਕਿਸੈ ਨ ਪੂਛੈ ਬਖਸੇ ਆਪਿ॥੪॥

*(ਆਸਾ ਮ:੧, ੪੧੨-੧੮)*

(ੲ) ਤਿਸ ਤੇ ਪਰੈ ਨਾਹੀ ਕਿਛੁ ਕੋਇ॥ ਸਰਬ ਨਿਰੰਤਰਿ ਏਕੋ ਸੋਇ॥

*(ਗਉੜੀ ਸੁਖਮਨੀ ਮ:੫, ੨੮੩-੧੮)*

(ਸ) ਹਰਿ ਬਿਨੁ ਦੂਜਾ ਨਾਹੀ ਕੋਈ॥ ਸਰਬ ਨਿਰਤਰਿ ਏਕੋ ਸੋਇ॥

*(ਗਉੜੀ ਸੁਖਮਨੀ ਮ:੫, ੨੮੭-੧੯)*

(ਹ) ਸਰਬ ਨਿਰੰਤਰਿ ਏਕੋ ਜਾਗੈ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ॥੩॥

*(ਸੂਹੀ ਮ:੫, ੭੪੩-੩)*

(ਕ) ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ॥੯॥

*(ਮਾਰੂ ਸੋਲਹੇ ਮ:੫, ੧੦੭੯-੧੧)*

(ਖ) ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ॥ ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ॥

*(ਰਾਮਕਲੀ ਵਾਰ ਮ:੩ ੯੬੧-੮)*

(ਗ) ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ॥
ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ॥੩॥

*(ਸੋਰਠਿ ਮ:੫, ੬੧੦-੧੬)*

(ਘ) ਰਵਿ ਸਸਿ ਦੇਖਉ ਦੀਪਕ ਉਜਿਆਲਾ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ॥੪॥

*(ਗਉੜੀ ਮ:੧, ੨੨੩-੫)*

(ਙ) ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ॥੧॥

*(ਪ੍ਰਭਾਤੀ ਨਾਮਦੇਵ, ੧੩੫੧-੩)*

(ਚ) ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥

*(ਧਨਾਸਰੀ ਮ:੯, ੬੮੪-੧੪)*

(ਛ) ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥੨॥

*(ਜੈਤਸੀਰੀ ਮ:੫, ੭੦੦-੧੧)*

(ਜ) ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥
ਸਗਲ ਸਮਗ੍ਰੀ ਜਾ ਕਾ ਤਨਾ॥ ਆਪਨ ਜਸੁ ਆਪ ਹੀ ਸੁਨਾ॥

*(ਗਉੜੀ ਸੁਖਮਨੀ ਮ:੫, ੨੯੪-੧੨)*

(ਝ) ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ॥

ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ॥੩॥

*(ਆਸਾ ਕਬੀਰ, ੪੮੩-੩)*

(ਞ) ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ॥ ਸਰਬੇ ਰਵਿ ਰਹਿਆ ਸੁਖਦਾਤਾ॥
ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ॥੧੫॥

*(ਮਾਰੂ ਸੋਲਹੇ ਮ:੪, ੧੦੭੦-੪)*

## ਸ਼ਰਮ/ਹੱਯਾ (੫੦੯)

ਹੋਰ ਜਾਣਕਾਰੀ ਵਾਸਤੇ ਦੇਖੋ, "ਅਣਖ" ।

(ੳ) ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥

*(ਆਸਾ ਮ:੫, ੧੨-੯)*

(ਅ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

*(ਵਾਰ ਮਾਝ ਮ:੧, ੧੪੦-੧੮)*

(ੲ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
... ... ...
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥
ਸਰ਼ਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥

*(ਸਾਰੰਗ ਵਾਰ ਮ:੧, ੧੨੪੨-੧੮)*

(ਸ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗਾ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥

*(ਵਾਰ ਆਸਾ ਮ:੧, ੪੭੧-੧੭)*

(ਹ) ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥

ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

*(ਤਿਲੰਗ ਮ:੧, ੭੨੨-੧੬)*

(ਕ) ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ॥
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥
ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥੧॥

*(ਵਾਰ ਸਾਰੰਗ ਮ:੧, ੧੨੮੭-੧੧)*

(ਖ) ਬਾਰ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥
ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥

*(ਬਾਰਹ ਮਾਹਾ ਮਾਂਝ ਮ:੫, ੧੩੫-੧੭)*

## ਸਰਾਧ (੫੧੦)

ਹਿੰਦੂ ਮਤਿ ਵਿਚ ਪਿਤਰਾਂ ਪ੍ਰਤਿ ਕੀਤਾ ਹੋਇਆ ਸ਼ਰਧਾ ਪੂਰਵਕ ਭੋਜਨ, ਵਸਤ੍ਰ ਆਦਿ ਦਾ ਦਾਨ, ਸ਼ਰਧਾ ਦੁਆਰਾ ਕੀਤਾ ਹੋਇਆ ਕਰਮ। ਇਸ ਪ੍ਰਕਾਰ ਦਾ ਕੋਈ ਭੀ ਕਰਮ ਅਥਵਾ ਭੋਜਨ ਦੇਣਾ ਗੁਰਮਤਿ ਵਿਚ ਵਰਜਤ ਹੈ। ਸ਼ਰਾਧ ਕਰਨ ਪਾਰਥਾਇ ਗੁਰਮਤਿ ਦਾ ਨਿਰਣੈ ਹੇਠ ਲਿਖਤ ਦੇ ਅਨੁਸਾਰ ਦਰਜ ਕੀਤਾ ਜਾ ਰਿਹਾ ਹੈ। ਹਿੰਦੂ ਮਤਿ ਵਿਚ ਸ਼ਰਾਧ ਦੇ ਚਾਰ ਭੇਦ ਦਰਸਾਏ ਹਨ:

(ੳ) ਨਿਤ੍ਯ ਸ੍ਰਾਧ:- ਜੋ ਨਿਤਾ ਪ੍ਰਤਿ ਪਿਤਰਾਂ ਵਾਸਤੇ ਜਲ ਆਦਿ ਦੀ ਭੇਟ ਦਿਤੀ ਜਾਵੇ।

(ਅ) ਪਾਰਵਣਿ ਸ੍ਰਾਧ:- ਜੋ ਪੂਰਨਮਾਸੀ, ਮੱਸਿਆ, ਸੰਕਰਾਂਤਿ ਪੁਰਬਾਂ ਦੇ ਸਮੇ ਪਿਤਰਾਂ ਪਰਥਾਇ ਦਾਨ ਕੀਤਾ ਜਾਵੇ।

(ੲ) ਕੱਯਾਹ:- ਜੋ ਮੋਏ ਪਿਤਰਾਂ ਦੇ ਦੇਹਾਂਤ ਵਾਲੇ ਦਿਨ ਕੀਤਾ ਜਾਵੇ।

(ਸ) ਮਹਾਲਯਾ:- ਜੋ ਅਸੂ ਦੇ ਪਹਿਲੇ ਪੱਖ ਵਿਚ ਕੀਤਾ ਜਾਵੇ।

(ਨੋਟ:- ਵਿਦਵਾਨਾਂ ਪ੍ਰਤਿ ਸਨਿਮਰ ਬੇਨਤੀ ਹੈ ਕਿ ਹੋਰ ਜਾਣਕਾਰੀ ਵਾਸਤੇ ***ਗਰੜ ਪੁਰਾਣ*** ਦਾ ਅਧਿਐਨ ਕੀਤਾ ਜਾਵੇ)

(ੳ) ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥੧॥
ਮੋ ਕਉ ਕੁਸਲੁ ਬਤਾਵਹੁ ਕੋਈ॥
ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ॥੧॥ਰਹਾਉ॥
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥੨॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥

*(ਗਉੜੀ ਬੈਰਾਗਣਿ ਕਬੀਰ, ੩੩੨-੧੧)*

(ਅ) ਆਇਆ ਗਇਆ ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ॥
ਨਾਨਕ ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥੨॥

*(ਵਾਰ ਮਾਝ ਮ:੧, ੧੩੮-੧)*

(ੲ) ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥

*(ਆਸਾ ਵਾਰ ਮ:੧, ੪੭੨-੭)*

(ਸ) ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥
ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਾਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥
ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥੪॥

*(ਆਸਾ ਮ:੧, ੩੫੮-੯)*

(ਹ) ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ॥

*(ਬਿਲਾਵਲੁ ਕਬੀਰ, ੮੫੬-੭)*

## ਸਰਾਬ (੫੧੧)

ਗੁਰਮਤਿ ਵਿਚ ਹਰ ਪ੍ਰਕਾਰ ਦੇ ਨਸ਼ਿਆਂ ਦਾ ਸੇਵਨ ਕਰਨਾ ਵਰਜਤ ਹੈ। ਤਾਂ ਤੇ ਸ਼ਰਾਬ ਭੀ ਇਕ ਨਸ਼ਾ ਹੈ। ਦੇਖੋ, "ਨਸ਼ਿਆ ਦੀ ਵਰਤੋਂ"।

(ੳ) ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ॥
ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ॥੧॥

*(ਮਾਰੂ ਮ:੫, ੧੦੦੧-੮)*

(ਅ) ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ॥
ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥੨॥

*(ਸਿਰੀ ਮ:੧, ੧੫-੧੯)*

(ੲ) ਮਾਤੌ ਹਰਿ ਰੰਗਿ ਮਾਤੌ॥੧॥ਰਹਾਉ॥
ਓੁਹੀ ਪੀਓ ਓੁਹੀ ਖੀਓ ਗੁਰਹਿ ਦੀਓ ਦਾਨੁ ਕੀਓ॥
ਓੁਆਹੂ ਸਿਉ ਮਾਨੁ ਰਾਤੌ॥੧॥
ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ॥
ਮਨਿ ਓਹੋ ਸੁਖੁ ਜਾਤੌ॥੨॥

ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ॥
ਨਾਨਕ ਗੁਰ ਸਬਦਿ ਪਰਾਤੋ॥੩॥

*(ਗਉੜੀ ਮ:੫, ੨੧੪-੧)*

(ਮ) ਗਗਨਿ ਰਸਾਲ ਚੁਐ ਮੇਰੀ ਭਾਠੀ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ॥੧॥
ਉਆ ਕਉ ਕਹੀਐ ਸਹਜ ਮਤਵਾਰਾ॥
ਪੀਵਤ ਰਾਮ ਰਸੁ ਗਿਆਨ ਬੀਚਾਰਾ॥੧॥ਰਹਾਉ॥
ਸਹਜ ਕਲਾਲਨਿ ਜਉ ਮਿਲਿ ਆਈ॥ ਆਨੰਦਿ ਮਾਤੇ ਅਨਦਿਨੁ ਜਾਈ॥
ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥

*(ਸਲੋਕ ਕਬੀਰ, ੩੨੮-੧੬)*

(ਹ) ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ॥੨॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥੩॥

*(ਬਿਹਾਗੜੇ ਕੀ ਵਾਰ, ਮਰਦਾਨਾ, ੫੫੩-੫)*

(ਕ) ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥
ਗੁਣ-ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥

*(ਬਿਹਾਗੜੇ ਕੀ ਵਾਰ, ਮਰਦਾਨਾ, ੫੫੩-੨)*

(ਖ) ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥੧॥

*(ਬਿਹਾਗੜਾ ਵਾਰ ਮ:੩, ੫੫੪-੧੩)*

(ਗ) ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥੪॥

*(ਆਸਾ ਮ:੫, ੩੯੯-੧੧)*

(ਘ) ਕਾਇਆ ਕਲਾਲਨਿ ਲਾਹਨਿ ਮੇਲਹੁ ਗੁਰ ਕਾ ਸਬਦੁ ਗੁੜੁ ਕੀਨ ਰੇ॥
ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਸੁ ਦੀਨੁ ਰੇ॥੧॥
ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ਰਹਾਉ॥
ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ॥੨॥
ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ॥੩॥
ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥

*(ਰਾਮਕਲੀ ਕਬੀਰ, ੯੬੮-੧੯)*

(ਙ) ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥
ਅਉਧੂ ਮੇਰਾ ਮਨੁ ਮਤਵਾਰਾ॥
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ॥੧॥ਰਹਾਉ॥
ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ॥
ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ॥੨॥
ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ॥
ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ॥੩॥

*(ਰਾਮਕਲੀ ਕਬੀਰ, ੯੬੯-੬)*

(ਚ) ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥੨੩੩॥

*(ਸਲੋਕ ਕਬੀਰ, ੧੩੭੭-੨)*

(ਛ) ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨ॥੧॥

*(ਮਲਾਰ ਰਵਿਦਾਸ, ੧੨੯੩-੩)*

(ਜ) ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥

ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥੧॥ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥੪॥

*(ਆਸਾ ਮ:੧, ੩੬੦-੫)*

## ਸਰੇਵੜੇ ਜਾਂ ਜੈਨੀ (੫੧੨)

ਸਰਵੜੈ ਦਾ ਅਰਥ ਹੈ: ਜੈਨੀ, ਜੈਨ ਮਤਿ ਦਾ ਧਾਰਨੀ, ਰਿਸ਼ਭ ਦੇਵ ਦੇ ਚਲਾਏ ਹੋਏ ਮਤ ਦਾ ਅਨੁਸਾਰੀ। ਇਸ ਪਰਥਾਇ ਕੁਝ ਉਦਹਾਰਣ ਹੇਠਲੇ ਸੰਗ੍ਰਹਿ ਵਿਚ ਦਰਸਾਏ ਹਨ। ਜਿਸ ਕਰਕੇ ਸੁਆਸਾਂ ਦੁਆਰਾ ਭੀ ਜੀਵਾਂ ਦੇ ਮਰ ਜਾਣ ਤੋਂ ਸੰਕੋਚ ਕੀਤਾ ਜਾਂਦਾ ਹੈ।

(ੳ) ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤ ਕਰਿ ਜੈਨ॥੨॥

*(ਧਨਾਸਰੀ ਮ: ੫, ੬੭੪-੭)*

(ਅ) ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ॥
ਮਾਊ ਪੀਊ ਕਿਰਤ ਗਵਾਇਨਿ ਟਬਰ ਰੋਵਨਿ ਧਾਹੀ॥

*(ਵਾਰ ਮਾਝ ਮ:੧, ੧੪੯-੧੫)*

(ਪੂਰੇ ਸਲੋਕ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ੲ) ਇਕ ਜੈਨੀ ਉਝੜ ਪਾਇ ਧੁਰਹੁ ਖੁਆਇਆ॥
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ॥
ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥
ਮਨਿ ਜੂਠੈ ਵੇਜਾਤਿ ਜੂਠਾ ਖਾਇਆ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ॥੧੬॥

*(ਮਲਾਰ ਵਾਰ ਮ:੧, ੧੨੮੫-੭)*

## ਸਵਤੰਤ੍ਰਤਾ/ਆਜ਼ਾਦੀ (੫੧੩)

ਆਜ਼ਾਦੀ ਉਹ ਇਨਸਾਨੀ ਵਿਰਸਾ ਹੈ, ਜਿਸ ਦੁਆਰਾ ਹਰ ਜੀਵ ਅਕਾਲ ਪੁਰਖ ਦੀਆਂ ਦਾਤਾਂ ਦਾ ਆਨੰਦ ਆਪਣੀ ਇੱਛਾ ਦੇ ਅਨੁਸਾਰ ਮਾਣਦਾ ਹੈ। ਸਵਤੰਤ੍ਰਤਾ ਸੰਘਰਸ਼ ਉਸ ਜੱਦੋ- ਜਹਿਦ ਦਾ ਨਾਮ ਹੈ ਜਿਸ

ਦੇ ਆਸਰੇ, ਇਕ ਕੌਮ ਆਪਣੇ ਗਲੇ ਵਿਚੋਂ ਦੂਸਰੀ ਕੌਮ ਦਾ, ਸਮਾਜੀ, ਸਿਆਸੀ, ਧਾਰਮਕ, ਸਭਿਆਚਾਰਕ, ਅਤੇ ਅਰਥ ਵਿਵਸਥਾ ਦਾ ਜੂਲਾ ਲਾਹਕੇ, ਈਸ਼ਵਰੀ ਦਾਤਾਂ ਦੀ ਵਰਤੋਂ ਆਪਣੀ ਮਰਜ਼ੀ ਦੇ ਅਨਕੂਲ ਕਰਦੀ ਹੈ। ਗੁਰਬਾਣੀ ਵਿਚ ਕੁਝ ਉਦਹਾਰਣ ਪ੍ਰਾਪਤ ਹਨ। ਅਸਲੀ ਆਜ਼ਾਦੀ ਬੰਧਨਾਂ ਤੋ ਮੁਕਤੀ ਪਾਉਣੀ ਹੈ। ਦੇਖੋ, "ਬੰਧਨ ਅਤੇ ਮੁਕਤੀ"।

(ੳ) *ਗੁਲਾਮੀ ਦੀਆਂ ਨਿਸ਼ਾਨੀਆ :*

ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥
ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥

*(ਆਸਾ ਵਾਰ ਮ:੧ ੪੭੧-੧੭)*

(ਅ) *ਮੂਲਿਕ ਤੌਰ ਤੇ ਸਾਰੇ ਆਜ਼ਾਦ ਹਨ:* ਹਰ ਵਿਅਕਤੀ ਦਾ ਸੰਬੰਧ ਸਿਧਾ ਹੀ ਅਕਾਲ ਪੁਰਖ ਨਾਲ ਹੈ:

ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ
ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ॥
ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ॥
ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ॥

*(ਰਾਮਕਲੀ ਵਾਰ ਮ:੫, ੯੫੭-੧੩)*

(ੲ) *ਆਜ਼ਾਦੀ ਅਤੇ ਗੁਲਾਮੀ ਦਾ ਅੰਤਰ:*

ਵਾਰਿ ਵਾਰਉ ਅਨਿਕ ਡਾਰਉ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ॥੧॥ਰਹਾਉ॥
ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ॥੧॥
ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥੨॥

*(ਕਾਨੜਾ ਮ:੫, ੧੩੦੬-੧੦)*

(ਸ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
... ... ...

ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥

*(ਸਾਰਗ ਵਾਰ ਮ:੪, ੧੨੪੨-੧੮)*

## ਸਵੀਕਾਰ ਹੋਣਾ (੫੧੪)

ਵਾਹਿਗੁਰੂ ਅਥਵਾ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕਬੂਲ ਪੈ ਜਾਣਾ, ਅੰਗੀਕਾਰ ਹੋ ਜਾਣਾ। ਦੇਖੋ, "ਅੰਗੀਕਾਰ"।

(ੳ) ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ॥੧॥
ਕਵਨ ਉਪਮਾ ਕਹਉ ਏਕ ਮੁਖ ਨਿਰਗੁਣ ਕੇ ਦਾਤੇਰੈ॥
ਕਾਟਿ ਸਿਲਕ ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ॥੨॥

*(ਸਾਰਗ ਮ:੪, ੧੨੧੪-੬)*

(ਅ) ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ॥
ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ॥੨॥

*(ਮਲਾਰ ਮ:੫, ੧੨੬੮-੧੬)*

(ੲ) ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥

*(ਰਾਮਕਲੀ ਮ:੩, ੯੧੭-੪)*

(ਸ) ਜੀਅ ਜੰਤ ਸਭਿ ਵਸਿ ਦੀਨੇ ਸੇਵਕ ਸਭਿ ਦਰਬਾਰੇ॥
ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ॥੧॥

*(ਸੋਰਠਿ ਮ:੫, ੬੩੧-੬)*

(ਹ) ਕੀਨੀ ਦਇਆ ਗੋਪਾਲ ਗੁਸਾਈ॥ ਗੁਰ ਕੇ ਚਰਣ ਵਸੇ ਮਨ ਮਾਹੀ॥
ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ॥੧॥

*(ਮਾਝ ਮ:੫, ੧੦੨-੧)*

(ਕ) ਮਨਿ ਪਰਤੀਤਿ ਬਨੀ ਪ੍ਰਭ ਤੇਰੀ॥ ਬਿਨਸਿ ਗਈ ਹਉਮੈ ਮਤਿ ਮੇਰੀ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ॥੧੩॥

*(ਮਾਰੂ ਮ:੫, ਸੋਹਲੇ, ੧੦੭੨-੭)*

(ਖ) ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ॥
ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ॥

*(ਰਾਮਕਲੀ ਮ:੫, ੮੮੪-੧)*

## ਸਾਸਤ੍ਰ (੫੧੫)

ਹੋਰ ਜਾਣਕਾਰੀ ਵਾਸਤੇ ਦੇਖੋ, "ਖਟ ਸਾਸਤ੍ਰ"। ਸਾਸਤ੍ਰ ਹਿੰਦੂ ਮਤਿ ਦੀਆਂ ਐਸੀਆਂ ਪੁਸਤਕਾਂ ਹਨ, ਜਿਨਾਂ ਵਿਚ "ਕੋਡ ਆਫ ਲਾਅ" ਦਰਸਾਇਆ ਗਇਆ ਹੋਵੇ। ਭਾਵ ਅਜਿਹੀ ਪੁਸਤਕ ਜੋ ਅਨੁਸਾਸ਼ਨ ਦੇਵੇ, ਆਗਿਆ ਕਰਨ ਵਾਲੀ ਪੁਸਤਕ। ਐਸੀਆਂ ਪੁਸਤਕਾਂ ਦੀ ਗਿਣਤੀ ਛੇ (੬) ਦਰਸਾਈ ਗਈ ਹੈ।

(੧) *ਵੈਸ਼ੇਸ਼ਕ:* ਇਸ ਪੁਸਤਕ ਦੇ ਕਰਤਾ "ਕਣਾਦ" ਮੁਨਿ ਜੀ ਹਨ। ਜਿਨਾਂ ਛੇ ਪਦਾਰਥ ਮੰਨੇ ਹਨ:

(ੳ) ਦ੍ਰਵਯ: ਜਿਸ ਵਿਚ ਜਲ, ਅਗਨੀ, ਪਵਨ, ਅਕਾਸ਼, ਕਾਲ, ਦਿਸ਼ਾ ਅਤੇ ਆਤਮਾ ਹਨ।

(ਅ) ਗੁਣ: ਜਿਸ ਵਿਚ ਰੂਪ, ਰਸ, ਗੰਧਿ, ਸਪਰਸ, ਸੰਖਯਾ, ਪਰਿਮਾਣ, ਪ੍ਰਥਕਤ੍ਰ, ਸੰਯੋਗ, ਵਿਭਾਗ, ਪਰਤਵ, ਅਪਰਤਵ, ਗੁਰਤਵ, ਦ੍ਰਤਵ, ਸਨੇਹ, ਸ਼ਬਦ, ਬੁਧਿ, ਦੁਖ, ਸੁਖ, ਇੱਛਾ ਦਵੇਸ਼, ਪ੍ਰਯਤਨ ਧਰਮ, ਅਧਰਮ, ਸੰਸਕਾਰ ਹਨ।

(ੲ) ਕਰਮ: ਜੋ ਕੁਛ ਜੀਵ ਕਰਦਾ ਹੈ। ਕਰਮਾਂ ਦੀ ਕਿਰਤ ਦੇ ਬਦਲੇ ਵਡਿਆਈ ਜਾਂ ਦੰਡ।

(ਸ) ਸਾਮਾਨਯ: ਤੁਲਤਾ ਦਾ ਭਾਵ, ਕਿਸੇ ਇਕਾਈ ਅਥਵਾ ਜਾਤ ਵਿਚ ਰਹਿਣ ਵਾਲਾ ਸਾਧਾਰਣ ਧਰਮ। ਜਿਵੇਂ ਇਨਸਾਨ ਵਿਚ ਇਨਸਾਨੀਅਤ ਹੋਵੇ, ਸਿੱਖ ਵਿਚ ਸਿੱਖੀ ਹੋਵੇ।

(ਹ) ਵਿਸ਼ੇਸ਼: ਪਦਾਰਥਾਂ ਦੇ ਫਰਕ।

(ਕ) ਸਮਾਵਯ: ਸਨਬੰਧ।

(ਖ) ਅਭਾਵ: ਇਕ ਪਦਾਰਥ ਦਾ ਦੂਜੇ ਪਦਾਰਥ ਵਿਚ ਨਾ ਹੋਣਾ, ਨੇਸਤੀ, ਵਿਦਵਾਨਾ ਨੇ ਅਭਾਵ ਦੇ ਪੰਜ ਭੇਦ ਵਰਣਨ ਕੀਤੇ ਹਨ: ਪ੍ਰਾਗ ਭਾਵ, ਪ੍ਰਧਵੰਸਾਭਾਵ, ਅਨਯੋਭਾਵ, ਸਾਮਯਿਕਾਭਾਵ। ਏਥੇ ਤਕ ਵੈਸ਼ੇਸ਼ਕ ਸਾਸਤ੍ਰ ਦੀ ਸੰਖੇਪ ਵਾਰਤਾ ਸੰਪੂਰਣ ਹੁੰਦੀ ਹੈ।

(੨) *ਨਯਾਇ ਸ਼ਾਸਤ੍ਰ:* ਇਸ ਸ਼ਾਸਤ੍ਰ ਦਾ ਕਰਤਾ ਗੋਤਮ ਰਿਖੀ ਹੈ। ਨਯਾਇ ਮਤਿ ਵਿਚ ਸੋਲ੍ਹਾਂ ਪਦਾਰਥ ਮੰਨੇ ਹਨ:

(ੳ) ਪ੍ਰਮਾਣ: ਜਿਸ ਵਿਚ ਪ੍ਰਤਖਯ, ਅਨੁਮਾਨ, ਉਪਮਾਨ, ਅਤੇ ਸ਼ਬਦ ਦਰਜ ਹਨ।

(ਅ) ਪ੍ਰੋਮਯ: ਜਿਸ ਵਿਚ ਆਤਮਾ, ਸਰੀਰ, ਇੰਦ੍ਰਯ, ਅਰਥ, ਬੁਧੀ, ਮਨ, ਪ੍ਰਵਿਰਤੀ, ਦੋਸ਼, ਪ੍ਰੇਤਯ ਭਾਵ, ਫਲ, ਦੁਖ ਅਤੇ ਮੁਕਤੀ ਆਦਿ ਹਨ।

(ੲ) ਸੰਸ਼ਯ: ਸ਼ਕ, ਸੰਦੇਹ, ਭਰਮ।

(ਸ) ਪ੍ਰਯੋਜਨ: ਮਨੋਰਥ, ਇਰਾਦਾ, ਟੀਚਾ, ਐਸਾ ਕਾਰਜ ਜਿਸ ਵਿਚ ਚਿਤ ਦਾ ਲਗਾਉ ਹੋਵੇ।

(ਹ) ਦ੍ਰਿਸ਼ਟਾਂਤ: ਹਵਾਲਾ, ਉਦਹਾਰਣ।

(ਕ) ਸਿਧਾਂਤ: ਬੁਨਿਆਦੀ ਅਸੂਲ।

(ਖ) ਅਵਯਵ: ਪ੍ਰਗਿਯਾ ਕਰਨੀ, ਹੇਤ, ਉਪਨਯ, ਨਿਗਮਨ ਆਦਿ।

(ਗ) ਯੁਕਤਿ: ਤਰੀਕਾ, ਢੰਗ। ਐਸੀ ਚਲਾਕੀ ਦੀ ਕ੍ਰਿਆ ਜਿਸ ਦੁਆਰਾ ਮਨ ਦਾ ਭਾਵ ਗੁੱਝਾ ਰਖਿਆ ਜਾ ਸਕੇ, ਚਤੁਰਾਈ ਸਾਹਿਤ ਦਲੀਲ ਬਾਜੀ ਕਰਨੀ।

(ਘ) ਨਿਰਣਯ: ਫੈਸਲਾ ਦੇਣ ਦੀ ਕ੍ਰਿਆ, ਸਤਯ ਅਸਤਯ ਦਾ ਨਿਬੇੜਾ ਕਰਨ ਦੀ ਕ੍ਰਿਆ।

(ਙ) ਵਾਦ: ਜਿਤ ਹਾਰ ਦਾ ਖਿਆਲ ਛੱਡ ਕੇ ਸਦਭਾਵਨਾ ਦੁਆਰਾ ਚਰਚਾ ਕਰਨੀ।

(ਚ) ਜਲਪ: ਜਿਤਣ ਦਾ ਖਿਆਲ ਛੱਡਕੇ ਚਰਚਾ ਕਰਨੀ।

(ਛ) ਵਿਤੰਡਾ: ਦੂਸਰੇ ਨੂੰ ਹਾਰ ਦੇਣ ਵਾਸਤੇ ਛਲ ਕਪਟ ਦੁਆਰਾ ਚਰਚਾ ਕਰਨੀ। ਈਰਖਾ ਅਤੇ ਹਠਧਰਮੀ ਦੁਆਰਾ ਚਰਚਾ ਕਰਨੀ।

(ਜ) ਹੇਤਵਾਭਾਸ: ਸਭਯਾਚਾਰ ਦੇ ਵਿਰੁਧ ਅਸਭਿਆਚਾਰ ਵਸਤੂ ਦਾ ਪ੍ਰਗਟਾ ਕਰਨਾ।

(ਝ) ਛਲ: ਫਰੇਬੀ ਢੰਗ ਦੁਆਰਾ ਦੂਸਰੇ ਨਾਲ ਵਰਤਾਉ ਕਰਨਾ।

(ਞ) ਜਾਤਿ: ਸਮਾਜ ਵਿਚ ਇਕ ਤੋਂ ਦੂਸਰੇ ਵਿਅਕਤੀ ਨੂੰ ਜੁਦਾ ਕਰਨ ਵਾਲੀ ਨੀਤੀ।

(ਟ) ਨਿਗ੍ਰਹਸਥਾਨ:- ਵਾਜਬ ਉੱਤਰ ਦਾ ਨਾ ਫੁਰਨਾ। ਜਾਂ ਉਲਟਾ ਉਤਰ ਫੁਰਨਾ। ਜਿਸ ਤੋਂ ਹਾਰ ਹੋ

ਜਾਵੇ। ਏਨਾਂ ਸੋਲਾਂ ਪਦਾਰਥਾਂ ਦੇ ਪ੍ਰਾਪਤ ਕੀਤਿਆਂ ਮੁਕਤੀ ਪ੍ਰਾਪਤ ਹੁੰਦੀ ਹੈ। ਜੋ ਸਾਰੇ ਦੁਖਾਂ ਦਾ ਅੰਤ ਕਰਦੀ ਹੈ। ਜੀਵਾਤਮਾ ਪਰਮਾਤਮਾ ਤੋਂ ਭਿੰਨ ਹੈ। ਜੋ ਅਭੇਦਤਾ ਨੂੰ ਪ੍ਰਾਪਤ ਨਹੀ ਕਰ ਸਕਦਾ ਹੈ। ਪ੍ਰਮਾਣੂਆਂ ਦੇ ਸੰਗ੍ਰਹਿ ਦੁਆਰਾ ਸਥੂਲ ਪਦਾਰਥਾਂ ਦੀ ਰਚਨਾ ਹੁੰਦੀ ਹੈ।

(੩) *ਸਾਂਖਯ ਸ਼ਾਸਤ੍ਰ:* ਇਸ ਸ਼ਾਸਤ੍ਰ ਦਾ ਕਰਤਾ ਕਪਲਮੁਨਿ ਹੈ। ਸਾਂਖਯ ਮਤਿ ਨੇ ਪਚੀ(੨੫)ਤੱਤ ਮੰਨੇ ਹਨ।

(ੳ) ਪ੍ਰਕ੍ਰਿਤਿ: ਜਿਸ ਤੋਂ ਸਾਰੀਆਂ ਚੀਜ਼ਾਂ ਬਣੀਆਂ ਹਨ। ਔਰ ਪ੍ਰਕ੍ਰਿਤੀ ਕਿਸੇ ਤੋਂ ਭੀ ਨਹੀ ਬਣੀ ਹੈ। ਪ੍ਰਕ੍ਰਿਤੀ ਤਿੰਨਾਂ ਗੁਣਾਂ ''ਸਤ, ਰਜ, ਅਤੇ ਤਮ ਦਾ ਸਮੁਦਾਇ ਹੈ।

(ਅ) ਮਹੱਤਤ: ਪ੍ਰਕ੍ਰਿਤੀ ਦੇ ਗੁਣਾਂ ਵਿਚ ਭਿੰਨਤਾ ਹੋਣ ਕਰਕੇ ਤੱਤਾਂ ਦੀ ਉਪਜ ਹੁੰਦੀ ਹੈ ਅਤੇ ਜੀਵਾਂ ਦੇ ਸਰੀਰਾਂ ਵਿਚ ਬੁਧੀ ਦਾ ਰੂਪ ਧਾਰ ਕੇ ਅਸਥਿਤ ਰਹਿੰਦਾ ਹੈ।

(ੲ) ਅਹੰਕਾਰ: ਜਿਸ ਦਾ ਰੂਪ ਹਉਮੈ ਹੈ। ਜੋ ਹਰ ਪ੍ਰਕਾਰ ਦੀ ਕ੍ਰਿਆ ਕਰਦੀ ਹੈ।

(ਸ) ਪੰਜ ਸਰੀਰਕ ਅਨਭਵਤਾ: ਰੂਪ, ਰਸ, ਗੰਧਿ, ਸਪਰਸ, ਅਤੇ ਸ਼ਬਦ।

(ਹ) ਗਿਯਾਰਾਂ ਇੰਦ੍ਰੀਆਂ: ਪੰਜ ਗਿਯਾਨ ਇੰਦ੍ਰੀਆਂ ਪੰਜ ਕਰਮ ਇੰਦ੍ਰੀਆਂ, ਗਿਯਾਰਵਾਂ ਮਨ।

(ਕ) ਪੰਜ ਮਹਾਂ ਭੂਤ ਤੱਤ: ਧਰਤੀ, ਜਲ, ਹਵਾ, ਅਗਨਿ, ਅਤੇ ਆਕਾਸ਼।

(ਖ) ਚੇਤਨਤਾ ਸ਼ਕਤੀ: ਇਸ ਨੂੰ 'ਚਿਤ' ਭੀ ਆਖਿਆ ਜਾਂਦਾ ਹੈ।

ਸਾਂਖਯ ਮਤ ਦਾ ਅਕੀਦਾ ਹੈ ਕਿ ਜਗਤ ਨਿਤਯ ਹੈ। ਔਰ ਹਮੇਸ਼ਾ ਵਾਸਤੇ ਆਪਣੇ ਚਾਲੂ ਪ੍ਰਵਾਹ ਦੁਆਰਾ ਅਦਲਾ ਬਦਲੀ ਹੁੰਦਾ ਰਹਿੰਦਾ ਹੈ। ਪ੍ਰਕ੍ਰਿਤੀ ਅਤੇ ਇਨਸਾਨ ਇਕ ਦੂਸਰੇ ਵਾਸਤੇ ਲਾਜ਼ਮੋ ਮਲਜ਼ੂਮ ਹਨ। ਇਕ ਦੂਸਰੇ ਨੂੰ ਇਕ ਦੂਸਰੇ ਦੀ ਸਹਾਇਤਾ ਦੀ ਅਵਸ਼ਕਤਾ ਹੈ। ਜੀਵਾਤਮਾ ਹਰ ਇਕ ਸਰੀਰ ਵਿਚ ਵਖਰਾ ਵਖਰਾ ਹੈ। ਬੁਧੀ, ਚਿਤ, ਅਹੰਕਾਰ, ਗਿਯਾਰਾਂ ਇੰਦ੍ਰੀਆਂ, ਪੰਜ ਸਰੀਰਕ ਅਨਭਵਤਾਵਾਂ, ਏਨ੍ਹਾਂ ਸਾਰਿਆਂ ਦਾ ਸਮੁਦਾਇ ਸਰੀਰ ਹੈ। ਜੋ ਕਰਮ ਅਤੇ ਗਿਆਨ ਦਾ ਮੁਜੱਸਮਾ ਹੈ। ਸਥੂਲ ਸਰੀਰ ਦੇ ਨਾਸ਼ ਹੋਣ ਤੋਂ ਸੂਖਸ਼ਮ ਸਰੀਰ ਦਾ ਨਾਸ਼ ਨਹੀ ਹੁੰਦਾ ਹੈ। ਸੂਖਸ਼ਮ ਸਰੀਰ ਕਰਮ ਅਤੇ ਗਿਆਨ ਵਾਸ਼ਨਾਵਾਂ ਦੇ ਅਧੀਨ ਇਕ ਸਰੀਰ ਤੋਂ ਦੂਸਰੇ ਸਰੀਰ ਵਿਚ ਪ੍ਰਵੇਸ਼ ਕਰਦਾ ਹੈ। 'ਪ੍ਰਲਯ' ਦੇ ਸਮੇ ਭੀ ਸੂਖਸ਼ਮ ਸਰੀਰ ਦਾ ਨਾਸ਼ ਨਹੀਂ ਹੁੰਦਾ ਹੈ। ਪ੍ਰੰਤੂ ਪ੍ਰਕ੍ਰਿਤੀ ਵਿਚ ਲੀਨ ਹੋ ਜਾਂਦਾ ਹੈ। ਪ੍ਰਕ੍ਰਿਤੀ ਦੀ ਦੋਬਾਰਾ ਉਤਪਤੀ ਵੇਲੇ ਵਜੂਦ ਵਿਚ ਆ ਜਾਦਾ ਹੈ।

ਜਦੀ ਕਦੀ ਜੀਵਾਤਮਾ ਆਪਣੇ ਆਪ ਨੂੰ ਬਿਬੇਕਤਾ ਦੇ ਬਲ ਦੁਆਰਾ ਬੁਧੀ ਨਾਲੋਂ ਭਿੰਨਤਾ ਪ੍ਰਾਪਤ ਕਰ ਲੈਂਦਾ ਹੈ। ਤਦ ਕਰਮ ਸੰਸਕਾਰਾਂ ਦੇ ਸੰਤਾਪ ਤੋਂ ਦੁਖੀ ਨਹੀ ਹੁੰਦਾ ਹੈ। ਏਸੇ ਦਾ ਨਾਮ ਮੁਕਤੀ ਹੈ।

(੪) *ਪਾਤੰਜਲਿ:* ਇਸ ਸ਼ਾਸਤ੍ਰ ਦਾ ਦੂਸਰਾ ਨਾਮ 'ਯੋਗ ਦਰਸ਼ਨ' ਭੀ ਆਖਿਆ ਜਾਂਦਾ ਹੈ। ਇਸ ਦਾ ਲਿਖਾਰੀ ਪਾਤੰਜਲਿ ਰਿਸ਼ੀ ਹੋਇਆ ਹੈ। ਇਸ ਸਾਸਤ੍ਰ ਦਾ ਮੁਖਯ ਸਿਧਾਂਤ ਇਹ ਹੈ ਕਿ ਇਕ ਵੇਖਣ ਵਾਲਾ ਹੈ, ਹੋਰ ਸਭ ਕੁਝ ਵਿਖਾਈ ਦੇਣ ਵਾਲੀਆਂ ਵਸਤੂ ਹਨ। ਜਿਸ ਨੂੰ ਦ੍ਰਿਸਟਾ ਅਤੇ ਦ੍ਰਿਸ਼ਯ ਕਰਕੇ ਵਰਨਨ ਕੀਤਾ ਗਇਆ ਹੈ। ਦ੍ਰਿਸਟਾ ਪੁਰਸ਼ ਹੈ, ਪ੍ਰਕ੍ਰਿਤੀ ਦ੍ਰਿਸ਼ਯ ਹੈ।

ਪ੍ਰਕ੍ਰਿਤੀ ਜਗਤ ਦਾ ਉਪਾਦਾਨ ਹੈ ਅਤੇ ਈਸ਼ਵਰ ਇਸ ਦਾ ਕਾਰਣ ਹੈ। ਜਿਸ ਵੇਲੇ ਚਿਤ ਦੀਆਂ ਵਿਰਤੀਆਂ ਰੁਕ ਜਾਂਦੀਆ ਹਨ ਤਦ ਦ੍ਰਿਸਟਾ ਦੀ ਵੇਖਣੀ ਖਤਮ ਹੋ ਜਾਂਦੀ ਹੈ। ਔਰ ਆਪਣੇ ਸਰੂਪ ਵਿਚ ਲੀਨ ਹੋ ਜਾਂਦਾ ਹੈ। ਚਿਤ ਦੀਆਂ ਵਿਰਤੀਆਂ ਰੋਕਣ ਦਾ ਸਾਧਨ ਵੈਰਾਗ ਅਤੇ ਅਭਿਯਾਸ ਹੈ। ਜਿਸ ਦੁਆਰਾ ਇਨਸਾਨ ਦੀ ਚੇਤਨ ਸ਼ਕਤੀ (ਚਿਤ) ਇਕਾਗ੍ਰਤਾ ਨੂੰ ਪ੍ਰਾਪਤ ਹੁੰਦੀ ਹੈ। ਏਹੀ ਯੋਗ ਹੈ। ਅਸ਼ਟਾਂਗ ਦੇ ਕੀਤਿਆਂ ਅੰਤਹਕਰਣ ਦੀ ਮਲੀਣਤਾ ਮਿਟ ਜਾਂਦੀ ਹੈ। ਪ੍ਰਕ੍ਰਿਤੀ ਅਤੇ ਪੁਰਸ਼ ਭਿੰਨ ਭਿੰਨ ਜਾਣ ਕੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਜਿਸ ਦੇ ਆਸਰੇ ਆਤਮਾ ਪ੍ਰਕ੍ਰਿਤੀ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਭਾਵ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਅਸ਼ਟਾਂਗ ਦੀਆਂ ਅਠ ਧਾਰਾਂ ਇਸ ਪਰਕਾਰ ਦਰਸਾਈਆਂ ਹਨ:- ਯਮ, ਨਿਯਮ, ਆਸਨ, ਪ੍ਰਾਣਯਾਮ, ਪ੍ਰਤਯਹਾਰ, ਧਾਰਣਾ, ਧਯਾਨ, ਅਤੇ ਸਮਾਧੀ ਹਨ।

(੫) *ਮੀਮਾਂਸਾ:* ਇਸ ਸ਼ਾਸਤ੍ਰ ਦਾ ਕਰਤਾ ਜੈਮਨੀ ਰਿਸ਼ੀ ਹੈ। ਧਰਮ ਦਾ ਪੂਰਨ ਗਿਆਨ ਪ੍ਰਾਪਤ ਕਰਨਾ ਹੀ ਇਸ ਸ਼ਾਸਤ੍ਰ ਨੇ ਮੁਕਤੀ ਸਾਧਨ ਮੰਨਿਆ ਹੈ। ਵੇਦਾਂ ਦੇ ਦਰਸਾਏ ਹੋਏ ਯਗ ਆਦਿ ਕਰਨਾ ਹੀ ਪੂਰਨ ਧਰਮ ਦੀ ਪ੍ਰਾਪਤੀ ਹੈ। ਕਰਮਾਂ ਦੇ ਅਛੇ ਅਥਵਾ ਬੁਰੇ ਕਰਨੇ ਕਰਕੇ ਹੀ ਜੀਵ ਉਚ ਪਦਵੀ ਅਵਤਾਰ ਦੇਵਤਾ, ਆਦਿ ਬਣਦੇ ਹਨ। ਬੁਰੇ ਕਰਮਾਂ ਦੇ ਕੀਤਿਆ ਜੀਵ ਨੀਚ ਪਦਵੀ ਨੂੰ ਪ੍ਰਾਪਤ ਕਰਦਾ ਹੈ। ਸ਼ੁਭ ਕਰਮੀਆਂ ਵਾਸਤੇ ਸੁਰਗ ਆਦਿ ਦੀ ਪ੍ਰਾਪਤੀ ਭੀ ਦਰਸਾਈ ਹੈ।

(੬) *ਵੇਦਾਂਤ:* ਇਸ ਸ਼ਾਸਤ੍ਰ ਦੇ ਕਰਤਾ ਵੇਦ ਵਯਾਸ ਜੀ ਹਨ। ਵੇਦਾਂਤ ਦੀ ਮਤਿ ਅਨੁਸਾਰ ਬ੍ਰਹਮ ਸ਼ਕਤੀ ਮਾਇਆ ਦੇ ਆਸਰੇ ਸਭ ਕੁਝ ਉਤਪਤ ਹੋਇਆ ਹੈ। ਔਰ ਅੰਤ ਦੇ ਸਮੇਂ ਸਭ ਕੁਝ ਬ੍ਰਹਮ ਦੇ ਵਿਚ ਲੀਨ ਹੋ ਜਾਵੇਗਾ। ਸ਼ੁਧ ਮਾਇਆ ਵਿਚ ਈਸ਼ਵਰ ਦਾ ਪ੍ਰਤੀਬਿੰਬ ਹੈ। ਅਤੇ ਮਲੀਨ ਮਾਯਾ ਵਿਚ ਜੀਵਾਂ ਦੇ ਪ੍ਰਤੀਬਿੰਬ ਪਾਏ ਜਾਂਦੇ ਹਨ। ਜੀਵ ਅਵਿਨਾਸ਼ੀ ਅਤੇ ਇਕ ਹੈ। ਪ੍ਰੰਤੂ ਉਪਾਧੀ ਭੇਦ ਦੇ ਕਾਰਣ ਭਿੰਨ ਭਿੰਨ ਜਾਪਦਾ ਹੈ। ਉਪਾਧੀ ਭੇਦ ਦੇ ਮਿਟਿਆਂ ਹੀ ਸ਼ੁਧ ਬ੍ਰਹਮ ਵਿਚ ਲੀਨਤਾ ਹੁੰਦੀ ਹੈ। ਬ੍ਰਹਮਗਿਆਨ ਦੇ ਆਸਰੇ ਹੀ ਉਪਾਧੀ ਭੇਦ ਮਿਟਾਕੇ ਆਤਮਾ ਦਾ ਪ੍ਰਤੱਖ ਦੀਦਾਰ ਹੁੰਦਾ ਹੈ। ਏਸੇ ਦਾ ਨਾਉ ਮੁਕਤੀ ਹੈ। ਸ਼ਾਸਤ੍ਰਾਂ ਦੀ ਜਾਣਕਾਰੀ ਪਰਥਾਇ ਨਿਮਨ-ਲਿਖਤ ਪਾਵਨ ਉਦਹਾਰਣਾਂ ਦੁਆਰਾ ਸੁਹਿਰਦ ਪਾਠਕਾਂ ਪ੍ਰਤਿ ਸੁਝਾਉ ਪ੍ਰਾਪਤ ਹੋ ਸਕਦੇ ਹਨ:

(ੳ) ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥

*(ਸਿਰੀ ਮ:੫, ੭੦-੧੫)*

(ਅ) ਸ਼ਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ॥
ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁਨ ਕਿਨਹੂੰ ਲਹਿਆ॥੧॥

*(ਗਉੜੀ ਮਾਲਾ ਮ:੫, ੨੧੫-੧੨)*

(ੲ) ਸਾਸਤ ਸਿੰਮ੍ਰਿਤਿ ਬੇਦ ਵਖਾਣੀ॥ ਜਨਮੁ ਪਦਾਰਥੁ ਜੀਤੁ ਪਰਾਣੀ॥
ਕਾਮ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ॥੫॥

*(ਮਾਰੂ ਮ:੫, ਸੋਲਹੇ, ੧੦੮੬-੩)*

(ਸ) ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ॥੧॥

*(ਆਸਾ ਮ:੩, ੪੨੨-੧੯)*

(ਹ) ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ॥ ਅਠਸਠਿ ਮਜਨੁ ਹਰਿ ਰਸੁ ਰੇਦ॥
ਗੁਰਮੁਖਿ ਨਿਰਮਲੁ ਮੈਲੁ ਨ ਲਾਗੈ॥ ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ॥੪॥

*(ਆਸਾ ਮ:੧, ੩੫੩-੧੧)*

(ਕ) ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ॥
ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ॥
ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ॥੨॥
ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ॥
ਬਿਨੁ ਸਤਿਗੁਰ ਨਾਮੁਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ॥

ਸਤਿਗੁਰ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ॥੩॥

*(ਸੋਰਠਿ ਮ:੧, ੬੩੫-੧੦)*

(ਖ) ਸਾਸਤ੍ਰ ਸਿੰਮ੍ਰਿਤਿ ਨਾਮੁ ਦ੍ਰਿੜਾਮੰ॥ ਗੁਰਮੁਖਿ ਸਾਂਤਿ ਊਤਮ ਕਰਾਮੰ॥
ਮਨਮੁਖਿ ਜੋਨੀ ਦੂਖ ਸਹਾਮੰ॥ ਬੰਧਨ ਤੂਟੇ ਇਕੁ ਨਾਮੁ ਵਸਾਮੰ॥੭॥

*(ਬਿਲਾਵਲੁ ਮ:੧, ੮੩੧-੧੭)*

(ਗ) ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ॥
ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ॥੩॥

*(ਨਟ ਮ:੪, ੯੮੩-੧੨)*

(ਹੋਰ ਜਾਣਕਾਰੀ ਵਾਸਤੇ ਦੇਖੋ, ''ਬੇਦ, ਸਿੰਮ੍ਰਿਤਿ, ਅਤੇ ਪੁਰਾਣ ਆਦਿ'', ''ਖਟ ਸਾਸਤ੍ਰ''॥

(ਘ) ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ॥
ਅਨਦਿਨੁ ਹਰਿ ਗੁਣ ਗਾਵੈ ਸੋਇ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ॥੫॥

*(ਮਲਾਰ ਮ:੩, ੧੨੬੧-੧੦)*

(ਙ) ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥

*(ਆਸਾ ਮ:੫, ੩੮੫-੧੫)*

(ਚ) ਸਾਸਤ੍ਰ ਬੇਦ ਪੁਰਾਣ ਪੜ੍ੰਤਾ॥ ਪੂਕਾਰੰਤਾ ਅਜਾਣੰਤਾ॥
ਜਾਂ ਬੂਝੈ ਤਾਂ ਸੂਝੈ ਸੋਈ॥ ਨਾਨਕੁ ਆਖੈ ਕੂਕ ਨ ਹੋਈ॥੧॥

*(ਵਾਰ ਸਾਰੰਗ ਮ:੧ ੧੨੪੨-੧੩)*

(ਛ) ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ॥
ਦੀਨਾ ਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ॥੧॥

*(ਦੇਵਗੰਧਾਰੀ ਮ:੫, ੫੩੨-੫)*

(ਜ) ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥੧॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥੧॥ ਰਹਾਉ॥

*(ਆਸਾ ਮ:੧, ੧੨-੧੬)*

(ਝ) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥
ਕਹੈ ਨਾਨਕ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥

*(ਰਾਮਕਲੀ ਮ:੩, ਅਨੰਦੁ, ੯੨੦-੧੫)*

## ਸਾਹਾ ਸੋਧਣਾ (੫੧੬)

ਸਾਸਤ੍ਰ ਦੀ ਵਿਧੀ ਦੇ ਅਨਕੂਲ ਵਿਆਹ ਦਾ ਸਮਾਂ ਅਤੇ ਸ਼ੁਭ ਅਸ਼ੁਭ ਦਿਵਸ ਵਾਚਣਾ। ਵਿਵਾਹ ਦਾ ਸਮਾਂ ਨੀਯਤ ਕਰਨ ਹਿਤ ਪਤਰੀ ਵਾਚਣੀ ਗੁਰਮਤਿ ਨਹੀ ਹੈ। ਐਸਾ ਸ਼ੰਕਾ ਵਾਦੀ ਰਿਵਾਜ ਕੇਵਲ ਹਿੰਦੂ ਮਤਿ ਦਾ ਹੀ ਵਿਰਸਾ ਹੈ। ਨਿਮਨ ਲਿਖਤ ਪਾਵਨ ਗੁਰ ਵਾਕ ਏਸੇ ਖਿਆਲ ਦੀ ਪੁਸ਼ਟੀ ਕਰਦੇ ਹਨ।

(ੳ) ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥ ਗੁਰਮਤਿ ਹੋਇ ਤ ਹੁਕਮੁ ਪਛਾਣੈ॥੧॥
ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥੧॥ਰਹਾਉ॥
ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥
ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥੨॥

*(ਰਾਮਕਲੀ ਮ:੧, ੯੦੪-੧੦)*

(ਅ) ਸਾਹਾ ਅਟਲ ਗਣਿਆ ਪੂਰਨ ਸੰਜੋਗੋ ਰਾਮ॥
ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ॥
ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ ਜਾਞੀਆਂ॥
ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਞੀਆ॥
ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ॥
ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ॥੩॥

*(ਬਿਲਾਵਲੁ ਮ:੫, ਛੰਤ, ੮੪੬-੧)*

(ੲ) ਸਾਹਾ ਸੰਜੋਗੁ ਵੀਆਹੁ ਵਿਜੋਗੁ॥ ਸਚੁ ਸੰਤਤਿ ਕਹੁ ਨਾਨਕ ਜੋਗੁ॥੩॥

*(ਗਉੜੀ ਮ:੧, ੧੫੨-੧)*

(ਸ) ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ॥
ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ॥

*(ਸੂਹੀ ਛੰਤ ਮ:੧, ੭੬੩-੧੨)*

## ਸਾਕਤ (੫੧੨)

ਉਹ ਵਿਅਕਤੀ ਜੋ ਵਾਹਿਗੁਰੂ ਨੂੰ ਛੱਡਕੇ ਸ਼ਕਤੀ ਦੀ ਪੂਜਾ ਕਰਦਾ ਹੈ ਅਥਵਾ ਦੇਵੀ ਅਤੇ ਦੇਵਤਿਆਂ ਦਾ ਪੁਜਾਰੀ। ਦੁਰਗਾ ਦਾ ਪੁਜਾਰੀ, ਕਾਲੀ ਦਾ ਪੁਜਾਰੀ, ਜਾਂ ਆਖੋ, ਕਾਲੀ, ਤਾਰਾ, ਸੋੜਸ਼ੀ, ਭੁਵਨੇਸ਼ਵਰੀ, ਭੈਰਵੀ, ਛਿੰਨਮਾਸਤਾ, ਧੂਮਾਵਤੀ, ਵਗਲਾ, ਮਾਤੰਗੀ, ਅਤੇ ਕਮਲਾ ਦਾ ਪੁਜਾਰੀ, ਮਾਇਕ ਪਦਾਰਥਾਂ ਦਾ ਹਿਤਕਾਰੀ ਅਤੇ 'ਰੱਬ ਵਲੋਂ ਮੁਨਕਰ ਅਥਵਾ ਡਿਗਿਆ ਹੋਇਆ।

ਇਸ ਪਰਥਾਇ ਨਿਮਨ-ਲਿਖਤ ਪਾਵਨ ਗੁਰਵਾਕ ਨਿਰਣੈ ਕਰਦੇ ਹਨ:

(ੳ) ਭਰਮਿ ਭੂਲੇ ਬਾਦਿ ਅਹੰਕਾਰੀ॥ ਸੰਗਿ ਨਾਹੀ ਰੇ ਸਗਲ ਪਸਾਰੀ॥
ਸੋਗ ਹਰਖ ਮਹਿ ਦੇਹ ਬਿਰਧਾਨੀ॥ ਸਾਕਤ ਇਵ ਹੀ ਕਰਤ ਬਿਹਾਨੀ॥੩॥

*(ਰਾਮਕਲੀ ਮ:੫, ੮੮੮-੧੩)*

(ਅ) ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥

ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥
ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥੧੦॥

*(ਸਲੋਕ ਮ:੧, ੧੪੧੧-੪)*

(ੲ) ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ॥
ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ॥੧॥ ਰਹਾਉ॥
ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥੧॥
ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ॥
ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ॥

*(ਦੇਵਗੰਧਾਰੀ ਮ:੫, ੫੩੫-੧੬)*

(ਸ) ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ॥੧॥ ਕਹਾ ਸਾਕਤ ਪਹਿ ਹਰਿ ਗੁਨ ਗਾਏ॥੧॥
ਰਾਮ ਰਾਮ ਰਾਮ ਰਮੇ ਰਮਿ ਰਹੀਐ॥ ਸਾਕਤ ਸਿਉ ਭੂਲਿ ਨਹੀ ਕਹੀਐ॥੧॥ ਰਹਾਉ॥
ਕਊਆ ਕਹਾ ਕਪੂਰ ਚਰਾਏ॥ ਕਹ ਬਿਸੀਅਰ ਕਉ ਦੂਧੁ ਪੀਆਏ॥੨॥
ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ॥੩॥
ਸਾਕਤੁ ਸੁਆਨੁ ਸਭੁ ਕਰੇ ਕਰਾਇਆ॥ ਜੋ ਧੁਰਿ ਲਿਖਿਆ ਸੁ ਕ੍ਰਰਮ ਕਮਾਇਆ॥੪॥
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ॥ ਕਹਤ ਕਬੀਰ ਉਆ ਕੋ ਸਹਜੁ ਨ ਜਾਈ॥੫॥

*(ਆਸਾ ਕਬੀਰ, ੪੮੧-੨)*

(ਹ) ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ॥
ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ॥੫॥

*(ਨਟ ਮ:੪, ੯੮੧-੧੮)*

(ਕ) ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ॥
ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ॥੫॥
ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ॥੬॥

*(ਨਟ ਮ:੪, ੯੮੩-੧੪)*

(ਖ) ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥੧॥
ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ॥
ਮਾਇਆ ਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ॥੧॥ਰਹਾਉ॥
ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੁ ਸਮਾਨ॥੨॥
ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥

ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥
ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ॥
ਹਰਿ ਜ਼ਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ॥੪॥

*(ਬਿਲਾਵਲ ਮ:੫, ੮੧੧-੧੪)*

(ਗ) ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ॥
ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ॥੬॥

*(ਕਲਿਆਨੁ ਮ:੪, ੧੩੨੬-੪)*

(ਘ) ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥੯੩॥

*(ਸਲੋਕ ਕਬੀਰ, ੧੩੬੯-੮)*

(ਙ) ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ॥
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ॥੫੨॥

*(ਸਲੋਕ ਕਬੀਰ, ੧੩੬੭-੪)*

(ਚ) ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥੧੭॥

*(ਸਲੋਕ ਕਬੀਰ, ੧੩੬੫-੭)*

(ਛ) ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥
ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥੧੪੩॥
ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥
ਚ਼ਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥੧੪੪॥

*(ਸਲੋਕ ਕਬੀਰ, ੧੩੭੨-੨)*

(ਜ) ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਥੇ ਮਾਇਆ ਜਾਲ॥
ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ॥੨॥

*(ਪ੍ਰਭਾਤੀ ਮ:੪, ੧੩੩੫-੧੫)*

(ਝ) ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥

*(ਗਉੜੀ ਪੂਰਬੀ ਮ:੪, ੧੭੧-੮)*

(ਞ) ਸਾਕਤ ਕੀ ਐਸੀ ਹੈ ਰੀਤਿ॥ ਜੋ ਕਿਛੁ ਕਰੈ ਸਗਲ ਬਿਪਰੀਤਿ॥੨॥

*(ਗਉੜੀ ਮ:੫, ੧੯੫-੧੧)*

(ਟ) ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ॥ ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ॥ ਰਹਾਉ॥

*(ਧਨਾਸਰੀ ਮ:੫, ੬੮੧-੭)*

(ਠ) ਕਉਡੀ ਬਦਲੈ ਤਿਆਗੈ ਰਤਨੁ॥ ਛੋਡਿ ਜਾਇ ਤਾਹੂ ਕਾ ਜਤਨੁ॥
ਸੋ ਸੰਚੈ ਜੋ ਹੋਛੀ ਬਾਤ॥ ਮਾਇਆ ਮੋਹਿਆ ਟੇਢਉ ਜਾਤ॥੧॥

ਅਭਾਗੇ ਤੈ ਲਾਜ ਨਾਹੀ॥ ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ॥੧॥ਰਹਾਉ॥
ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥

*(ਰਾਮਕਲੀ ਮ:੫, ੮੯੨-੧੭)*

(ਡ) ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ॥੯੯॥
ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥
ਸਾਕਤ ਕਾਰੀ ਕਾਂਬਰੀ ਧੋਇ ਹੋਇ ਨਸੇਤੁ॥੧੦੦॥

*(ਸਲੋਕ ਕਬੀਰ, ੧੩੬੯-੧੪)*

(ਢ) ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨ ਹੁਈਆ॥
ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ॥੨॥

*(ਬਿਲਾਵਲ ਮ:੪, ੮੩੪-੨)*

(ਣ) ਸਾਕਤ ਕੂੜੇ ਸਚੁ ਨ ਭਾਵੈ॥ ਦੁਬਿਧਾ ਬਾਧਾ ਆਵੈ ਜਾਵੈ॥
ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ॥੫॥

*(ਮਾਝ ਮ:੩, ੧੦੯-੧੪)*

(ਤ) ਸਾਕਤ ਕੂੜ ਕਪਟ ਮਹਿ ਟੇਕਾ॥ ਅਹਿਨਿਸਿ ਨਿੰਦਾ ਕਰਹਿ ਅਨੇਕਾ॥
ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ॥੯॥
... ... ...
ਗੁਰ ਤੇ ਭੂਲੇ ਆਵਹੁ ਜਾਵਹੁ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੩੦-੧੨)*

(ਥ) ਓਹੁ ਨਿਰਮਲੇ ਹੈ ਨਾਹੀ ਅੰਧਿਆਰਾ॥ ਓਹੁ ਆਪੇ ਤਖਤਿ ਬਹੈ ਸਚਿਆਰਾ॥
ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ॥੪॥

*(ਮਾਰੂ ਸੋਲਹੇ ਮ:੧, ੧੦੨੬-੧੦)*

(ਦ) ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥
ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥੧॥ਰਹਾਉ॥

*(ਬਿਲਾਵਲ ਮ:੫, ੮੨੦-੫)*

(ਧ) ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ॥
ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ॥
... ... ...
ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ॥
ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ॥੧॥

*(ਗਉੜੀ ਮ:੪, ੩੧੨-੮)*

(ਨ) ਸਤਿਗੁਰ ਮਿਲੈ ਤ ਮਹਲਿ ਬੁਲਾਏ॥ ਸਾਚੀ ਦਰਗਹ ਗਤਿ ਪਤਿ ਪਾਏ॥
ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ॥੭॥

*(ਮਾਰੂ ਸੋਲਹੇ ਮ:੧, ੧੦੪੩-੪)*

(ਪ) ਬਿਨੁ ਸਿਮਰਨ ਭਏ ਕੂਕਰ ਕਾਮ॥ ਸਾਕਤ ਬੇਸੁਆ ਪੂਤ ਨਿਨਾਮ॥੩॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ॥੪॥
ਬਿਨੁ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਹੀ॥੫॥
ਬਿਨੁ ਸਿਮਰਨ ਕੂਕਰ ਹਰਕਾਇਆ॥ ਸਾਕਤ ਲੋਭੀ ਬੰਧੁ ਨ ਪਾਇਆ॥੬॥

*(ਗਉੜੀ ਮ:੫, ੨੩੯-੪)*

(ਫ) ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ॥
ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ॥੭॥

*(ਕਾਨੜਾ ਮ:੪, ੧੩੧੧-੧੬)*

(ਬ) ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ॥
ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥
ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ॥੫॥

*(ਸਿਰੀ ਮ:੧, ੬੩-੪)*

(ਭ) ਸਾਕਤ ਨਰ ਪ੍ਰਾਨੀ ਸਚ ਭੂਖੇ ਨਿਤ ਭੂਖਨ ਭੂਖ ਕਰੀਜੈ॥
ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ॥੭॥
ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ ਦੀਜੈ॥
ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ॥੮॥

*(ਕਲਿਆਨ ਮ:੪, ੧੩੨੩-੧੮)*

(ਮ) ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ॥੫॥

*(ਸੂਹੀ ਮ:੪, ੭੩੪-੮)*

(ਯ) ਸਾਕਤੁ ਫਾਸੀ ਪੜੈ ਇਕੇਲਾ॥ ਜਮ ਵਸਿ ਕੀਆ ਅੰਧੁ ਦੁਹੇਲਾ॥
ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ॥੧੧॥

*(ਮਾਰੂ ਮ:੧, ਸੋਲਹੇ, ੧੦੩੧-੧੮)*

(ਰ) ਸਾਕਤ ਮਾਇਆ ਕਉ ਬਹੁ ਧਾਵਹਿ॥ ਨਾਮੁ ਵਿਸਾਰਿ ਕਹਾ ਸੁਖੁ ਪਾਵਹਿ॥
ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ॥੧੪॥

*(ਮਾਰੂ ਮ:੧. ੧੦੨੯-੧੫)*

(ਲ) ਜਿਨ੍ਹੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਹਿ॥
ਪੰਚ ਚੋਰ ਤਿਨਾ ਘਰੁ ਮੁਹਨ੍ਹਿ ਹਉਮੈ ਅੰਦਰਿ ਸੰਨ੍ਹਿ॥

ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨ੍ਹਿ॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਹਿ॥੧॥

*(ਬਿਲਾਵਲੁ ਵਾਰ ਮ:੩, ੮੫੪-੬)*

(ਵ) ਸਾਕਤ ਮਰਹਿ ਸੰਤ ਸਭਿ ਜੀਵਹਿ॥ ਰਾਮ ਰਸਾਇਨੁ ਰਸਨਾ ਪੀਵਹਿ॥੩॥

*(ਗਉੜੀ ਕਬੀਰ, ੩੨੬-੨)*

(ੜ) ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੇ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥੮੮॥

*(ਸਲੋਕ ਕਬੀਰ, ੧੩੬੯-੩)*

(ੳੳ) ਸੰਤਾ ਸੇਤੀ ਰੰਗੁ ਨ ਲਾਏ॥ ਸਾਕਤ ਸੰਗਿ ਵਿਕਰਮ ਕਮਾਏ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ॥੩॥

*(ਮਾਝ ਮ:੫, ੧੦੫-੯)*

(ੳਅ) ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ॥
ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥੫॥

*(ਸੋਰਠਿ ਮ;੫, ੬੪੧-੬)*

(ੳੲ) ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥੧॥

*(ਗਉੜੀ ਮ:੫, ੨੩੯-੨)*

(ੳਸ) ਙੰਙਾ ਙ੍ਰਾਸੈ ਕਾਲੁ ਤਿਹੁ ਜੋ ਸਾਕਤ ਪ੍ਰਭਿ ਕੀਨ॥
ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ॥

*(ਗਉੜੀ ਬਾਵਨ ਅਖਰੀ ਮ:੫, ੨੫੪-੧੧)*

(ੳਹ) ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥
ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥
ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ॥੩॥

*(ਭੈਰਉ ਮ:੫, ੧੧੩੮-੧੮)*

## ਸਾਖਾ ਤੀਨ (੫੧੮)

ਟੈਹਣੀਆਂ, ਕਿਸੇ ਗ੍ਰੰਥ ਦੇ ਤਿੰਨ ਭਾਗ, ਵੇਦਾਂ ਦੀ ਸਿੱਖਿਆ ਦੇ ਭਿੰਨ ਭਿੰਨ ਭਾਗ, ਜੋ ਭਿੰਨ ਭਿੰਨ ਰਿਸ਼ੀਆ ਮੁਨੀਆਂ ਨੇ ਆਪਣੇ ਚੇਲਿਆਂ ਚਾਟੜਿਆਂ ਪ੍ਰਤੀ ਦਰਸਾਏ ਹਨ। ਕਈ ਥਾਂਈ ਇਹ ਸ਼ਬਦ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਵਾਸਤੇ ਭੀ ਵਰਤਿਆ ਗਇਆ ਹੈ।

(ੳ) ਬਿਰਲਾ ਬੂਝੈ ਕੀ ਸੁਰਿਤ ਸਮਾਇ॥ ਸਾਖਾ ਤੀਨਿ ਕਹੈ ਨਿਤ ਬੇਦੁ॥

ਨਾਦ ਬਿੰਦ ਕੀ ਸੁਰਤਿ ਸਮਾਇ॥ ਸਤਿਗੁਰੁ ਸੇਵਿ ਪਰਮ ਪਦ ਪਾਇ॥੨॥

*(ਆਸਾ ਮ:੧, ੩੫੨-੭)*

(ਅ) ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ॥
ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ॥
ਅੰਮ੍ਰਿਤੁ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ॥੩॥

*(ਸਿਰੀ ਮ:੩, ੬੬-੫)*

(ੲ) ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ॥੧॥

*(ਆਸਾ ਮ:੩, ੪੨੨-੧੮)*

## ਸਾਖੀ/ਸ਼ਹਾਦਤ (੫੧੯)

ਸਾਖੀ ਦਾ ਅਰਥ ਹੈ, ਗਵਾਹੀ, ਸ਼ਹਾਦਤ, ਸਹੀ ਪਾਉਣੀ, ਜਿਸ ਦੀ ਰੌਸ਼ਨੀ ਵਿਚ ਕਿਸੇ ਖਾਸ ਕਰਣੀ ਅਥਵਾ ਖਾਸ ਮੁਰਾਸਲੇ ਤੇ ਯਕੀਨ ਕੀਤਾ ਜਾ ਸਕੇ। ਇਤਿਹਾਸਕ ਕਥਾ, ਜੋ ਅੱਖੀਂ ਡਿਠੇ ਹਾਲਾਤ ਦੀ ਸਾਖਾ ਭਰਦੀ ਹੋਵੇ। ਜੋ ਕਿਸੇ ਖਾਸ ਮੌਕੇ ਦੀ ਗਵਾਹੀ ਦਿੰਦੀ ਹੋਵੇ।

(ੳ) ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥੪॥

*(ਰਾਮਕਲੀ ਮ:੫, ੮੯੪-੮)*

(ਅ) ਸੁਣਿ ਸਾਖੀ ਮਨ ਜਪਿ ਪਿਆਰ॥ ਅਜਾਮਲੁ ਉਧਰਿਆ ਕਹਿ ਏਕ ਬਾਰ॥
ਬਾਲਮੀਕੈ ਹੋਆ ਸਾਧਸੰਗੁ॥ ਧ੍ਰੂ ਕਉ ਮਿਲਿਆ ਹਰਿ ਨਿਸੰਗ॥੧॥

*(ਬਸੰਤ ਮ:੫, ੧੧੯੨-੩)*

(ੲ) ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥

*(ਸਿਰੀ ਵਾਰ ਮ:੪, ੮੭-੧੬)*

(ਸ) ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ॥
ਸਚ ਬਿਨੁ ਸਾਖੀ ਮੂਲੋ ਨ ਬਾਕੀ॥੨੩॥

*(ਸਲੋਕ ਮ:੧, ੧੪੧੨-੫)*

(ਹ) ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ ਸਾਖੀ ਜਾਗੀ ਗੁਰਮੁਖਿ ਜਾਣੀ॥੨॥

*(ਰਾਮਕਲੀ ਬੇਣੀ, ੯੭੪-੮)*

## ਸਾਂਝ ਕਰਨੀ (੫੨੦)

(ੳ) ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ॥

ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ॥੩॥

*(ਤਿਲੰਗ ਮ:੯, ੭੨੭-੫)*

(ਅ) ਥਿਰੁ ਸਾਧ ਸਫਰੀਆ॥ ਜਹ ਕੀਰਤਨੁ ਹਰੀਆ॥ ਨਾਨਕ ਸਰਨਰੀਆ॥੪॥

*(ਬਿਹਾਗੜਾ ਮ:੫, ੫੩੭-੪)*

(ੲ) ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ॥
ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ॥
ਗੁਣ ਸਾਝੀ ਤਿਨ ਸਿਉ ਕਰੀ ਹਰਿ ਨਾਮੁ ਧਿਆਈ॥
ਹਰਿ ਸੇਵੀ ਪਿਆਰਾ ਨਿਤ ਸੇਵਿ ਹਰਿ ਸੁਖੁ ਪਾਈ॥
ਬਲਿਹਾਰੀ ਸਤਿਗੁਰ ਤਿਸੁ ਜਿਨਿ ਸੋਝੀ ਪਾਈ॥੧੨॥

*(ਸੋਰਠਿ ਮ:੪, ੬੪੭-੮)*

(ਸ) ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥

*(ਸੂਹੀ ਮ:੧, ਛੰਤ, ੭੬੫-੧੯)*

(ਹ) ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ॥
ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ॥
ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ॥੧॥

*(ਸਿਰੀ ਮ:੧, ੪੦-੧੭)*

(ਕ) ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ॥
ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ॥

*(ਵਡਹੰਸੁ ਮ:੪, ੫੬੨-੨)*

(ਖ) ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ॥
ਤਿਨਾ ਗੁਰਸਿਖਾ ਕੰਉ ਹਉ ਵਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥੧੧॥

*(ਵਡਹੰਸ ਕੀ ਵਾਰ ਮ:੪, ੫੯੦-੧੩)*

(ਗ) ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ॥
ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਂਝ ਕਰੰਨ੍ਹਿ॥੨੫॥
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ॥੨੬॥

*(ਸੂਹੀ ਮ:੩, ੭੫੬-੭)*

(ਘ) ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ ਆਪਿ ਜੀਉ॥
ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ॥
ਰੰਗਿ ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ ਜੀਉ॥੨॥

*(ਸੂਹੀ ਮ:੫, ੭੬੧-੨)*

(ਙ) ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ॥
ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ॥
ਜੋ ਗੁਣ ਸਾਝੀ ਗੁਰ ਸਿਉ ਕਰੈ ਨਿਤ ਨਿਤ ਸੁਖੁ ਪਾਈ॥੩॥

*(ਗਉੜੀ ਬੈਰਾਗਣਿ ਮ:੪, ੧੬੬-੧੮)*

(ਚ) ਆਜੁ ਮੈ ਬੈਸਿਓ ਹਰਿ ਹਾਟ॥
ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ॥੧॥ਰਹਾਉ॥

*(ਮਲਾਰ ਮ:੫, ੧੨੬੮-੬)*

(ਛ) ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ॥੭੨॥

*(ਸਲੋਕ ਕਬੀਰ, ੧੩੬੮-੫)*

(ਜ) ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ॥
ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ॥੨॥

*(ਆਸਾ ਮ:੩,੪੨੭-੭)*

(ਝ) ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾੜਾ॥
ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾੜਾ॥੩॥

*(ਜੈਤਸਰੀ ਮ:੪, ੬੯੭-੧੯)*

(ਞ) ਧਨਵੰਤ ਨਾਮ ਕੇ ਵਣਜਾਰੇ॥
ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ॥੧॥

*(ਸਾਰਗ ਮ:੫, ੧੨੧੯-੧੯)*

(ਟ) ਕੋ ਹੈ ਲਰਕਾ ਬੇਚਈ ਲਰਿਕੀ ਬੇਚੈ ਕੋਇ॥
ਸਾਝਾ ਕਰੇ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ॥੪੩॥

*(ਸਲੋਕ ਕਬੀਰ, ੧੩੬੬-੧੪)*

## ਸਾਂਝੀ ਦੇਵੀ (੫੨੧)

ਸਾਂਝੀ ਦੇਵੀ ਦਾ ਦੂਸਰਾ ਨਾਉ, "ਸੀਤਲਾ" ਹੈ। ਇਹ ਹਿੰਦੂ ਮਤਿ ਦੀ ਅਹੋਈ ਰੀਤੀ ਹੈ ਜੋ ਗੁਰਮਤਿ ਵਿਚ ਨਿਰਸੰਦੇਹ ਵਰਜਿਤ ਕੀਤੀ ਹੈ। ਕੱਤਕ ਵਦੀ ਅੱਠ (੮) ਨੂੰ ਹਿੰਦੂ ਇਸਤ੍ਰੀਆਂ (ਵਿਸ਼ੇਸ ਕਰਕੇ) ਕੁਆਰੀਆਂ ਕੁੜੀਆਂ ਸਾਂਝੀ ਦੇਵੀ ਦਾ ਵਰਤ ਰਖਦੀਆਂ ਹਨ। ਕੰਧ ਉਪਰ ਗੋਹੇ ਦਾ ਪੋਚਾ ਪਾਕੇ ਮਿੱਟੀ ਦੀ ਮੂਰਤੀ ਬਣਾਉਂਦੀਆਂ ਹਨ ਨਿਤਾ ਪ੍ਰਤਿ ਉਸਦਾ ਪੂਜਨ ਕਰਦੀਆਂ ਹਨ। ਦੀਵਾਲੀ ਤੋਂ ਅਗਲੇਰੇ ਦਿਨ ਮੂਰਤੀ ਨੂੰ ਨੇੜੇ ਦੇ ਟੋਬ੍ਹੇ ਅਥਵਾ ਵਹਿੰਦੇ ਪਾਣੀ ਵਿਚ ਪ੍ਰਵਾਹ ਦੇਂਦੀਆ ਹਨ। ਅਹੋਈ ਦੇਵੀ ਦਾ ਪੂਜਨ ਖਾਸ ਕਰਕੇ "ਰਾਧਾ ਕੁੰਡ" ਉਤੇ ਜੋ ਮਥੁਰਾ

ਤੋਂ ਤਕਰੀਬਨ ਦਸ ਮੀਲ ਹੈ ਕਤੱਕ ਵਦੀ ਅੱਠ (੮) ਨੂੰ ਕੀਤਾ ਜਾਂਦਾ ਹੈ। ਇਸ ਅਸਥਾਨ ਤੇ ਮਨਮਤੀਏ ਯਾਤਰੀ ਅੱਧੀ ਰਾਤੀਂ ਇਸ਼ਨਾਨ ਕਰਦੇ ਹਨ ਅਤੇ ਇਸ਼ਨਾਨ ਦਾ ਫਲ ਸਾਰੇ ਤੀਰਥਾਂ ਦਾ ਫਲ ਮੰਨਿਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ ''ਮਥਰਾ ਮਹਾਤਮਾ''। ਗੁਰਮਤਿ ਐਸੇ ਕਰਮ ਕਰਨ ਪ੍ਰਤਿ ਵਰਜਿਤ ਕਰਦੀ ਹੈ। ਸਾਂਝੀ ਦੇਵੀ ਦਾ ਪੂਜਨ ਨਸ਼ੇਧ ਕੀਤਾ ਗਇਆ ਹੈ। ਅਨਮਤੀਆਂ ਦੇ ਪਿਛ ਲਗ ਬਿਲਕੁਲ ਹੀ ਨਹੀਂ ਬਣਨਾ ਹੈ। ਇਸ ਪਰਥਾਇ ਨੀਮਤ ਗੁਰਵਾਕ ਨਿਰਣੈ ਕਰਦਾ ਹੈ:

(ੳ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥੧੦੮॥

*ਸਲੋਕ ਕਬੀਰ, (੧੩੭੦-੪)*

## ਸਾਂਤੀ/ਅਸਾਂਤੀ (੫੨੨)

'ਸ਼ਾਂਤੀ' ਸ਼ਬਦ ਦੇ ਕਈ ਪ੍ਰਕਾਰ ਦੇ ਅਰਥ ਵਿਦਵਾਨਾਂ ਨੇ ਉਲੀਕੇ ਹਨ। ਜਿਵੇਂ 'ਮਨ ਦਾ ਠਹਰਾਉ' 'ਵਿਸ਼ਰਾਮ', 'ਅਮਨ ਚੈਨ', 'ਮਨ ਦਾ ਸੰਸਾਰੀ ਵਾਸ਼ਨਾਵਾਂ ਫੁਰਨਿਆਂ ਕਾਮਨਾਵਾਂ ਵਲੋਂ ਵਰਜੇ ਰਹਿਣਾ' ਅਤੇ 'ਸ਼ਬਦ ਦਾ ਅੰਤਹਕਰਣ ਵਿਚ ਟਿਕ ਜਾਣਾ'। ਅੰਗਰਜ਼ੀ ਵਿਚ ਏਸੇ ਨੂੰ 'ਪੀਸ ਔਫ ਮਾਂਈਂਡ' ਆਖਿਆ ਜਾਂਦਾ ਹੈ। ਭਾਵ ਕਿ ਰੌਲੇ ਜਾਂ ਗੜ ਬੜ ਦਾ ਅਭਾਵ, ਸੀਤਲਤਾ, ਠੰਡਕ, ਮਨ ਦੀ ਨਿਰਵਿਕਾਰ ਅਵਸਥਾ, ਤਸੱਲੀ, ਆਦਿ। ਸ਼ਾਂਤੀ ਪਰਥਾਇ ਪਾਵਨ ਗੁਰਬਾਣੀ ਦੁਆਰਾ ਹੇਠ ਲਿਖਤ ਦੇ ਅਨਕੂਲ ਨਿਰਣੈ ਕੀਤਾ ਗੀਇਆ ਹੈ।

(ੳ) ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ॥
ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ॥
ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ॥੧॥

*(ਬਿਹਾਗੜੇ ਕੀ ਵਾਰ ਮ:੪, ੫੫੧-੧੭)*

(ਅ) ਬਿਨੁ ਸਤਿਗੁਰ ਸਭ ਮੁਈ ਬਿਲਲਾਇ॥ ਅਨਦਿਨੁ ਦਾਝਹਿ ਸਾਤਿ ਨ ਪਾਇ॥
ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ॥ ਨਾਨਕ ਨਾਮਿ ਸਾਂਤਿ ਸੁਖੁ ਪਾਏ॥੪॥

*(ਧਨਾਸਰੀ ਮ:੩, ੬੬੪-੬)*

(ੲ) ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ॥

*(ਵਾਰ ਰਾਮਕਲੀ ਮ:੩, ੯੫੦-੮)*

(ਸ) ਤਾ ਕੈ ਹਿਰਦੈ ਆਈ ਸਾਂਤਿ॥ ਠਾਕੁਰ ਭੇਟੇ ਗੁਰ ਬਚਨਾਂਤਿ॥

*(ਕਾਨੜਾ ਮ:੫, ੧੨੯੮-੧੧)*

(ਹ) ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ॥
ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ॥੨॥

*(ਸਾਰਗ ਮ:੪, ੧੧੯੮-੧੧)*

(ਕ) ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ॥
ਗੁਰ ਤੇ ਨਾਮੁ ਪਾਈਐ ਵਡੀ ਵਡਿਆਈ॥੧॥
... ... ...

ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ॥
ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ॥੬॥

*(ਆਸਾ ਮ:੩, ੪੨੪-੧੧)*

(ਖ) ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ॥
ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ॥੧॥

*(ਬਿਲਾਵਲੁ ਮ:੫, ੮੨੯-੬)*

(ਗ) ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ॥
ਸੁਖੁ ਪਾਇਆ ਹਰਿ ਸਾਧਸੰਗਿ ਸਿਮਰਤ ਗੁਣਤਾਸ॥੧॥ਰਹਾਉ॥

*(ਬਿਲਾਵਲੁ ਮ:੫, ੮੧੯-੧੩)*

(ਘ) ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ॥
ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ॥੨॥

*(ਸੂਹੀ ਛੰਤ ਮ:੫, ੭੮੪-੨)*

(ਙ) ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ॥
ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ॥੨॥

*(ਟੋਡੀ ਮ:੫, ੭੧੬-੧੯)*

(ਚ) ਸਾਂਤਿ ਸਹਜ ਗ੍ਰਿਹਿ ਸਦ ਬਸੰਤੁ॥
ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ॥੧॥ਰਹਾਉ॥

*(ਬਸੰਤੁ ਮ:੫, ੧੧੮੪-੧੫)*

(ਛ) ਚਰਣ ਠਾਕੁਰ ਕੇ ਰਿਦੈ ਸਮਾਣੇ॥ ਕਲਿ ਕਲੇਸ ਸਭ ਦੂਰਿ ਪਇਆਣੇ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ॥੧॥

*(ਮਾਝ ਮ:੫, ੧੦੫-੧੨)*

(ਜ) ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ॥
ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥ ਮੂਲਹੁ ਭੁਲਾ ਜਨਮੁ ਗਵਾਏ॥੨॥
ਗੁਰ ਤੇ ਸਾਤਿ ਸਹਜ ਸੁਖੁ ਬਾਣੀ॥ ਸੇਵਾ ਸਾਚੀ ਨਾਮਿ ਸਮਾਣੀ॥
ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ॥ ਸਾਚ ਨਾਮਿ ਵਡਿਆਈ ਪਾਏ॥੩॥

*(ਧਨਾਸਰੀ ਮ:੩, ੬੬੪-੧੦)*

(ਝ) ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥
ਸੁਖ ਉਪਜੇ ਬਾਜੇ ਅਨਹਦ ਤੂਰੇ॥੧॥ਰਹਾਉ॥

*(ਬਿਲਾਵਲੁ ਮ:੫, ੮੦੬-੧੨)*

(ਞ) ਸਾਂਤਿ ਭਈ ਗੁਰ ਗੋਬਿਦਿ ਪਾਈ॥
ਤਾਪ ਪਾਪ ਬਿਨਸੇ ਮੇਰੇ ਭਾਈ॥੧॥ਰਹਾਉ॥

*(ਗਉੜੀ ਮ:੫, ੨੦੦-੬)*

(ਟ) ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ॥ ਗੁਰ ਤੇ ਸਾਂਤਿ ਵਸੈ ਮਨਿ ਆਏ॥

*(ਗਉੜੀ ਗੁਆਰੇਰੀ ਮ:, ੧੫੮-੫)*

(ਠ) ਗੁਰਮੁਖਿ ਸਾਂਤਿ ਸਦਾ ਸੁਖੁ ਪਾਏ॥ ਗੁਰਮੁਖਿ ਹਿਰਦੈ ਨਾਮੁ ਵਸਾਏ॥
ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ॥੧੨॥

*(ਮਾਰੂ ਮ:੩, ੧੦੫੫-੩)*

## ਸਾਦ/ਸੁਆਦ/ਰਸ ਕਸ (੫੨੩)

ਸੰਸਾਰੀ ਪਦਾਰਥਾਂ ਦੇ ਚਸਕੇ, ਜੀਭ ਦਾ ਸੁਆਦ, ਰਸਨਾ ਦਾ ਸੁਆਦ, ਅੱਖੀਆਂ ਦਾ ਚਸਕਾ,ਇੰਦ੍ਰੀਆਂ ਦਾ ਚਸਕਾ, ਸੰਸਾਰੀ ਪਦਾਰਥਾਂ ਦੇ ਲੁਭਾਇਮਾਨ ਸੁਆਦਾਂ ਪਰਥਾਇ ਹੇਠ ਲਿਖਤ ਗੁਰਬਾਣੀ ਦੇ ਪਾਵਨ ਉਦਹਾਰਣਾ ਦੁਆਰਾ ਸੁਝਾਉ ਪ੍ਰਾਪਤ ਹੁੰਦੇ ਹਨ। ਕਈ ਥਾਂਈ ਨਾਮ ਦੇ ਸੁਆਦ ਪਰਥਾਇ ਭੀ ਜ਼ਿਕਰ ਆਇਆ ਹੈ:

(ੳ) ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ॥

*(ਗਉੜੀ ਵਾਰ ਮ:੫, ੩੨੧-੬)*

(ਅ) ਦੇਵਿਤਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥
... ... ...
ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥
ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥੪॥

*(ਆਸਾ ਮ:੧, ੩੫੮-੧੪)*

(ੲ) ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ॥
ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ॥੨॥

*(ਮਾਰੂ ਮ:੧, ੯੮੯-੪)*

(ਸ) ਮਾਣੂ ਘਲੈ ਉਠੀ ਚਲੈ॥ ਸਾਦੁ ਨਾਹੀ ਇਵੇਹੀ ਗਲੈ॥੨੪॥

*(ਸਲੋਕ ਮ:੧, ੧੪੧੨-੬)*

(ਹ) ਸਾਦ ਬਿਕਾਰ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ॥
ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ॥੨॥

*(ਸਾਰਗ ਮ:੫, ੧੨੨੬-੯)*

(ਕ) ਕਰ ਮਹਿ ਅੰਮ੍ਰਿਤ ਆਣਿ ਨਿਸਾਰਿਓ॥ ਖਿਸਰਿ ਗਇਓ ਭੂਮ ਪਰਿ ਡਾਰਿਓ॥੨॥
ਸਾਦਿ ਮੋਹਿ ਲਾਈ ਅਹੰਕਾਰੇ॥ ਦੋਸੁ ਨਾਹੀ ਪ੍ਰਭ ਕਰਣੈਹਾਰੇ॥੩॥
ਸਾਧਸੰਗਿ ਮਿਟੇ ਭਰਮ ਅੰਧਕਾਰੇ॥ ਨਾਨਕ ਮੇਲੀ ਸਿਰਜਣਹਾਰੇ॥੪॥

*(ਆਸਾ ਮ:੫, ੩੮੯-੧੦)*

(ਖ) ਜਹ ਦੇਖਉ ਤਹ ਏਕੋ ਏਕਾ॥ ਹੋਰਿ ਜੀਅ ਉਪਾਏ ਵੇਕੋ ਵੇਕਾ॥

ਫਲੋਹਾਰ ਕੀਏ ਫਲੁ ਜਾਇ॥ ਰਸ ਕਸ ਖਾਏ ਸਾਦੁ ਗਵਾਇ॥
ਕੂੜੈ ਲਾਲਚਿ ਲਪਟੈ ਲਪਟਾਇ॥ ਛੂਟੈ ਗੁਰਮੁਖਿ ਸਾਚੁ ਕਮਾਇ॥੧੪॥

*(ਬਿਲਾਵਲ ਮ:੧, ਥਿਤੀ, ੮੪੦-੬)*

(ਗ) ਰਸ ਕਸ ਖਾਏ ਪਿੰਡੁ ਵਧਾਏ॥ ਭੇਖ ਕਰੈ ਗੁਰ ਸਬਦੁ ਨ ਕਮਾਏ॥
ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੈ।।੧੦॥

*(ਮਾਰੂ ਮ:੩, ੧੦੫੮-੪)*

## ਸਾਧ ਕੀ ਮਹਿਮਾ (੫੨੪)

ਗੁਰਬਾਣੀ ਵਿਚ 'ਸਾਧ', 'ਰਾਮ ਜਨ', 'ਦਰਵੇਸ਼', 'ਹਰਿ ਜਨ', 'ਸੰਤ' ਆਦਿ ਅਜੇਹੇ ਵਿਅਕਤੀਆਂ ਲਈ ਵਰਤਿਆ ਮਿਲਦਾ ਹੈ, ਜਿਨ੍ਹਾਂ ਆਪਣਾ ਜੀਵਨ ਸਾਧਿਆ ਹੋਇਆ ਹੈ ਤੇ ਹੋਰਨਾਂ ਦੇ ਜੀਵਨ ਨੂੰ ਪਲਟਾਉਣ ਦੀ ਸਮਰੱਥਾ ਰਖਦੇ ਹਨ।

(ੳ) ਖੋਜਤ ਖੋਜਤ ਦਰੁਸਨ ਚਾਹੇ॥ ਭਾਤਿ ਭਾਤਿ ਬਨ ਬਨ ਅਵਗਾਹੇ॥
... ... ...
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ॥ ਮਨੁ ਤਨੁ ਸੀਤਲੁ ਧੀਰਜੁ ਪਾਇਆ॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ॥੪॥

*(ਮਾਝ ਮ:੫, ੯੮-੨)*

(ਅ) ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ॥ ਜੋ ਸਾਹਿਬ ਤੇਰੈ ਮਨਿ ਭਾਵੈ॥
ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ॥੨॥
ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ॥
ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ॥੩॥
ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ॥
ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ॥੪॥

*(ਮਾਝ ਮ:੫, ੧੦੦-੯)*

(ੲ) ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥
... ... ...
ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥
ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥੪॥

*(ਗਉੜੀ ਗੁਆਰੇਰੀ ਮ:੫, ੧੮੧-੭)*

(ਸ) ਸੰਤ ਕੀ ਧੂਰਿ ਮਿਟੇ ਅਘ ਕੋਟ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ॥੧॥
ਸੰਤ ਕਾ ਦਰਸੁ ਪੂਰਨ ਇਸਨਾਨੁ॥ ਸੰਤ ਕ੍ਰਿਪਾ ਤੇ ਜਪੀਐ ਨਾਮੁ॥੧॥ਰਹਾਉ॥
ਸੰਤ ਕੈ ਸੰਗਿ ਮਿਟਿਆ ਅਹੰਕਾਰੁ॥ ਦ੍ਰਿਸਟਿ ਆਵੈ ਸਭੁ ਏਕੰਕਾਰੁ॥੨॥
ਸੰਤ ਸੁਪ੍ਰਸੰਨ ਆਏ ਵਸਿ ਪੰਚਾ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ॥੩॥
ਕਹੁ ਨਾਨਕ ਜਾ ਕਾ ਪੂਰਾ ਕਰਮ॥ ਤਿਸੁ ਭੇਟੇ ਸਾਧੂ ਕੇ ਚਰਨ॥੪॥

*(ਗਉੜੀ ਮ:੫, ੧੮੮-੧੯)*

(ਹ) ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ॥ ਸੰਤ ਜਨਾ ਕੈ ਹਿਰਦੈ ਸਭਿ ਧਰਮ॥
ਸੰਤ ਜਨਾ ਸੁਨਹਿ ਸੁਭ ਬਚਨ॥ ਸਰਬ ਬਿਆਪੀ ਰਾਮ ਸੰਗਿ ਰਚਨ॥
ਜਿਨਿ ਜਾਤਾ ਤਿਸ ਕੀ ਇਹ ਰਹਤ॥ ਸਤਿ ਬਚਨ ਸਾਧੂ ਸਭਿ ਕਹਤ॥
ਜੋ ਜੋ ਹੋਇ ਸੋਈ ਸੁਖੁ ਮਾਨੈ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ॥
ਅੰਤਰਿ ਬਸੇ ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ ਸਭ ਮੋਹੀ॥੪॥

*(ਗਉੜੀ ਸੁਖਮਨੀ ਮ:੫, ੨੯੪-੬)*

(ਕ) ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥
ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ॥
ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ॥
ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ॥
ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ॥੧੧॥

*(ਗਉੜੀ ਕੀ ਵਾਰ ਮ:੫, ੩੨੦-੧੫)*

(ਖ) ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕ ਜਨੁ ਕਈ ਮਹਿ ਲਾਖ ਕਰੋਰੀ॥
ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ॥੩॥

*(ਗਉੜੀ ਮ:੫, ੨੦੮-੧੨)*

(ਗ) ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ॥
... ... ...
ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ॥
ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ॥੪॥

*(ਸੂਹੀ ਮ:੫, ੭੪੮-੩)*

(ਘ) ਸਾਧਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ॥
ਪ੍ਰਭ ਸੇਤੀ ਰੰਗਿ ਰਾਤਿਆ ਤਾ ਤੇ ਗਰਭਿ ਨ ਗ੍ਰਸਨਾ॥੧॥
... ... ...
ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ॥੩॥
ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ॥
ਨਾਮੁ ਨਿਧਾਨ ਨਾਨਕ ਸੁਖੀ ਪੇਖਿ ਸਾਧ ਦਰਸਨਾ॥੪॥

*(ਬਿਲਾਵਲੁ ਮ:੫, ੮੧੧-੯)*

(ਙ) ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ॥
ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ॥੧॥
ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ॥੧॥ਰਹਾਉ॥
ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ॥
ਪਾਵ ਮਲੋਵਾ ਆਪੁ ਤਿਆਗਿ ਸੰਤਸੰਗਿ ਸਮਾਵਉ॥੨॥

*(ਬਿਲਾਵਲੁ ਮ:੫, ੮੧੨-੧)*

(ਚ) ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥
ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ॥
ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ॥੧॥

*(ਬਿਹਾਗੜੇ ਕੀ ਵਾਰ ਮ:੪, ੫੫੦-੧੫)*

(ਛ) ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥੧॥

*(ਰਾਮਕਲੀ ਮ:੫, ੮੯੯-੪)*

(ਪੂਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੇਖਣਯੋਗ ਹੈ)

(ਜ) ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ॥੧॥
... ... ...
ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ॥੩॥

*(ਰਾਮ ਕਲੀ ਮ:੪, ੮੮੦-੧੮)*

(ਝ) ਹਰਿ ਜਨ ਅੰਮ੍ਰਿਤ ਕੁੰਟ ਸਰੁ ਨੀਕੇ ਵਡਭਾਗੀ ਤਿਤੁ ਨਾਵਾਈਐ॥੧॥

*(ਰਾਮਕਲੀ ਮ:੪, ੮੮੧-੧੪)*

(ਞ) ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥੧॥
ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥੧॥ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥
ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥੩॥
ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸਿ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥੪॥

*(ਆਸਾ ਮ:੫, ੩੯੨-੧੩)*

(ਟ) ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥੨॥

*(ਆਸਾ ਫਰੀਦ, ੪੮੮-੧੦)*

(ਠ) ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥੧॥ਰਹਾਉ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥੧॥

ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥੨॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥੩॥
ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ॥੪॥

*(ਸਾਰਗ ਮ:੫, ੧੨੦੪-੫)*

(ਡ) ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥੧੫॥
ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥
ਰੋਵਹੁ ਸਾਕਤੁ ਬਾਪੁਰੇ ਜੁ ਹਾਟੈ ਹਾਟ ਬਿਕਾਇ॥੧੬॥
ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥੧੮॥

*(ਸਲੋਕ ਕਬੀਰ, ੧੩੬੫-੫)*

(ਢ) ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥੧੭੪॥

*(ਸਲੋਕ ਕਬੀਰ, ੧੩੭੩-੧੬)*

(ਣ) ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥੬੫॥

*(ਸਲੋਕ ਫਰੀਦ, ੧੩੮੧-੭)*

(ਤ) ਸਾਧ ਰੂਪ ਅਪਨਾ ਤਨੁ ਧਾਰਿਆ॥ ਮਹਾ ਅਗਿਨ ਤੇ ਆਪਿ ਉਬਾਰਿਆ॥

*(ਮਾਰੂ ਮ:੫, ੧੦੦੫-੭)*

(ਥ) ਮੇਰਾ ਮਨੁ ਸੰਤ ਜਨਾ ਪਗ ਰੇਨ॥
ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ ਮਨੁ ਕੋਰਾ ਹਰਿ ਰੰਗਿ ਭੇਨ॥੧॥ਰਹਾਉ॥
ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ ਗੁਰਿ ਕੀਏ ਸੁਚਿਤ ਚਿਤੇਨ॥
ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ ਮਨਿ ਹਰਿ ਹਰਿ ਨਾਮੁ ਜਪੇਨ॥੧॥
ਹਰਿ ਕੇ ਸੰਤ ਮਿਲਹਿ ਮਨ ਪ੍ਰੀਤਮ ਕਟਿ ਦੇਵਉ ਹੀਅਰਾ ਤੇਨ॥
ਹਰਿ ਕੇ ਸੰਤ ਮਿਲੇ ਹਰਿ ਮਿਲਿਆ ਹਮ ਕੀਏ ਪਤਿਤ ਪਵੇਨ॥੨॥
ਹਰਿ ਕੇ ਜਨ ਊਤਮ ਜਗਿ ਕਹੀਅਹਿ ਜਿਨ ਮਿਲਿਆ ਪਾਥਰ ਸੇਨ॥
ਜਨ ਕੀ ਮਹਿਮਾ ਬਰਨਿ ਨ ਸਾਕਉ ਓਇ ਊਤਮ ਹਰਿ ਹਰਿ ਕੇਨ॥੩॥

*(ਕਾਨੜਾ ਮ:੪, ੧੨੯੪-੭)*

(ਦ) ਸਾਧ ਕੀ ਮਹਿਮਾ ਬੇਦ ਨ ਜਾਨਹਿ॥ ਜੇਤਾ ਸੁਨਹਿ ਤੇਤਾ ਬਖਿਆਨਹਿ॥

ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥ ਸਾਧ ਕੀ ਉਪਮਾ ਰਹੀ ਭਰਪੂਰਿ॥
ਸਾਧ ਕੀ ਸੋਭਾ ਕਾ ਨਾਹੀ ਅੰਤ॥ ਸਾਧ ਕੀ ਸੋਭਾ ਸਦਾ ਬੇਅੰਤ॥
ਸਾਧ ਕੀ ਸੋਭਾ ਊਚ ਤੇ ਊਚੀ॥ ਸਾਧ ਕੀ ਸੋਭਾ ਮੂਚ ਤੇ ਮੂਚੀ॥
ਸਾਧ ਕੀ ਸੋਭਾ ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ॥੮॥
(ਪੂਰੀ ਅਸਟਪਦੀ ਪੜ੍ਹੋ ਜੀਉ)

*(ਗਉੜੀ ਸੁਖਮਨੀ ਮ:੫, ੨੭੨-੭)*

(ਧ) ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ॥੧॥

*(ਧਨਾਸਰੀ ਮ:੪, ੬੬੭-੮)*

(ਨ) ਮਨਿ ਡੋਰਿ ਪ੍ਰੇਮ ਪਰੀਤਿ॥ ਇਹ ਸੰਤ ਨਿਰਮਲ ਰੀਤਿ॥
ਤਜਿ ਗਏ ਪਾਪ ਬਿਕਾਰ॥ ਹਰਿ ਮਿਲੇ ਪ੍ਰਭ ਨਿਰੰਕਾਰ॥੩॥

*(ਬਿਲਾਵਲੁ ਮ:੫, ੮੩੭-੧੭)*

(ਪ) ਸੋਈ ਸੰਤੁ ਜਿ ਭਾਵੈ ਰਾਮ॥ ਸੰਤ ਗੋਬਿੰਦ ਕੈ ਏਕੇ ਕਾਮ॥੧॥ਰਹਾਉ॥
ਸੰਤ ਕੈ ਊਪਰਿ ਦੇਇ ਪ੍ਰਭੁ ਹਾਥ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ॥
ਸਾਸਿ ਸਾਸਿ ਸੰਤਹ ਪ੍ਰਤਿਪਾਲਿ॥ ਸੰਤ ਕਾ ਦੋਖੀ ਰਾਜ ਤੇ ਟਾਲਿ॥੨॥

*(ਗੋਂਡ ਮ:੫, ੮੬੭-੧੪)*

(ਫ) ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥

*(ਮਾਰੂ ਮ:੫, ੧੦੮੩-੧੩)*

(ਬ) ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ॥
ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ॥੮॥

*(ਮਾਰੂ ਮ:੫, ੧੦੮੫-੩)*

(ਭ) ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥

*(ਸਲੋਕ ਫਰੀਦ, ੧੩੮੧-੭)*

(ਮ) ਹਉ ਤਾ ਕੈ ਬਲਿਹਾਰੀ॥ ਜਾ ਕੈ ਕੇਵਲ ਨਾਮੁ ਅਧਾਰੀ॥੧॥ਰਹਾਉ॥
... ... ...
ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ॥
ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ॥੪॥

*(ਗਉੜੀ ਮ:੫, ੨੦੭-੧੪)*

(ਯ) ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥

*(ਗਉੜੀ ਵਾਰ ਮ:੫, ੩੧੯-੧੮)*

(ਰ) ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ॥
ਜਿਹ ਕੁਲ ਦਾਸ ਨ ਊਪਜੈ ਸੋ ਕੁਲ ਢਾਕੁ ਪਲਾਸੁ॥੧੧੧॥

*(ਸਲੋਕ ਕਬੀਰ, ੧੩੭੦-੭)*

## ਸਾਧੂ ਦਾ ਦੋਖੀ (੫੨੫)

ਜੋ ਪ੍ਰਾਣੀ ਸਾਧੂ ਜਨਾਂ ਦਾ ਬੁਰਾ ਚਿਤਵਦਾ, ਅਥਵਾ ਨਿੰਦਾ ਕਰਦਾ ਹੈ; ਐਸੇ ਪ੍ਰਾਣੀਆਂ ਦਾ ਅੰਤ ਇਸ ਪ੍ਰਕਰਣ ਦੁਆਰਾ ਦਰਸਾਇਆ ਗਇਆ ਹੈ।

(ੳ) ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ॥੧॥ਅਸਟਪਦੀ॥
ਸੰਤ ਕੈ ਦੂਖਨਿ ਆਰਜਾ ਘਟੈ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ॥
ਸੰਤ ਕੈ ਦੂਖਨਿ ਸੁਖੁ ਸਭੁ ਜਾਇ॥ ਸੰਤ ਕੈ ਦੂਖਨਿ ਨਰਕ ਮਹਿ ਪਾਇ॥
ਸੰਤ ਕੈ ਦੂਖਨਿ ਮਤਿ ਹੋਇ ਮਲੀਨ॥ ਸੰਤ ਕੈ ਦੂਖਨਿ ਸੋਭਾ ਤੇ ਹੀਨ॥
ਸੰਤ ਕੇ ਹਤੇ ਕਉ ਰਖੈ ਨ ਕੋਇ॥ ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ॥
ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥ ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ॥੧॥

*(ਗਉੜੀ ਸੁਖਮਨੀ ਮ:੫, ੨੭੯-੧੩)*

(ਇਹ ਅਸਟਪਦੀ ਸਾਰੀ ਦੇਖਣਯੋਗ ਹੈ)

(ਅ) ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ॥
ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥
ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ॥
ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ॥
ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ॥੨॥

*(ਵਾਰ ਸੋਰਠਿ ਮ:੩,੬੪੯-੧)*

(ੲ) ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ,ਕਾ ਨਾਉ ਬਿਬੇਕੋੁ॥੪॥

*(ਸੂਹੀ ਕਬੀਰ, ੭੯੩-੧੧)*

(ਸ) ਹਰਿ ਹਰਿ ਲੀਨੇ ਸੰਤ ਉਬਾਰਿ॥
ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ॥੧॥ਰਹਾਉ॥
ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ॥
ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ॥੧॥
ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ॥
ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ॥੨॥

*(ਧਨਾਸਰੀ ਮ:੫, ੬੭੪-੧੪)*

(ਹ) ਜਨ ਕੀ ਕੀਨੀ ਪਾਰਬ੍ਰਹਮਿ ਸਾਰ॥
ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ॥੧॥ਰਹਾਉ॥

ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ॥
ਜੋ ਜੋ ਕਰੈ ਅਵगਿਆ ਜਨ ਕੀ ਹੋਇ ਗਇਆ ਤਤ ਛਾਰ॥
ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ॥
ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ॥੨॥

*(ਧਨਾਸਰੀ ਮ:੫, ੬੮੩-੪)*

## ਸਾਧੂ ਦਾ ਬਚਨ (੫੨੬)

(ੳ) ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ॥
ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ॥੧॥

*(ਬਿਲਾਵਲੁ ਮ:੫, ੮੧੨-੭)*

(ਅ) ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ॥੧॥ਰਹਾਉ॥

*(ਬਿਲਾਵਲੁ ਮ:੫, ੮੧੭-੧੩)*

(ੲ) ਜੋ ਜੋ ਚਿਤਵੈ ਦਾਸੁ ਹਰਿ ਮਾਈ॥ ਸੋ ਸੋ ਕਰਤਾ ਆਪਿ ਕਰਾਈ॥੧॥

*(ਗਉੜੀ ਚੇਤੀ, ਮ:੫, ੨੦੨-੧੮)*

(ਸ) ਸੰਤ ਜਨਾ ਮਿਲਿ ਹਰਿ ਜਸੁ ਗਾਇਓ॥ ਕੋਟਿ ਜਨਮ ਕੇ ਦੂਖ ਗਵਾਇਓ॥੧॥ਰਹਾਉ॥
ਜੋ ਚਾਹਤ ਸੋਈ ਮਨਿ ਪਾਇਓ॥ ਕਰਿ ਕਿਰਪਾ ਹਰਿ ਨਾਮੁ ਦਿਵਾਇਓ॥੧॥

*(ਬੈਰਾੜੀ ਮ:੫, ੭੨੦-੧੬)*

(ਹ) ਹਰਿ ਜਨ ਰਾਖੇ ਗੁਰ ਗੋਵਿੰਦ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ਰਹਾਉ॥
ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸ ਮੁਖ ਤੇ ਜੋ ਬੋਲੈ ਊਹਾ ਸਚੁ ਹੋਵੈ॥੨॥

*(ਧਨਾਸਰੀ ਮ:੫, ੬੮੧-੧੮)*

## ਸਾਧੂ ਦੀ ਧੂੜੀ (੫੨੭)

(ੳ) ਸਗਲ ਸੰਤਨ ਪਹਿ ਵਸਤੁ ਇਕ ਮਾਂਗਉ॥ ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ॥੧॥

*(ਮਾਝ ਮ:੫, ੯੯-੧੫)*

(ਅ) ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ॥
ਸਚ ਘਰਿ ਬੈਸਿ ਰਹੇ ਗੁਣ ਗਾਏ॥ ਨਾਨਕ ਬਿਨਸੇ ਕੂਰਾ ਜੀਉ॥੪॥

*(ਮਾਝ ਮ;੫,੧੦੦-੧)*

(ੲ) ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥
ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ॥

*(ਸਿਰੀ ਮ:੫, ੪੮-੭)*

(ਸ) ਸੰਤ ਕੀ ਧੂਰਿ ਮਿਟੈ ਅਘ ਕੋਟ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ॥੧॥

*(ਗਉੜੀ ਮ:੫, ੧੮੮-੧੯)*

(ਹ) ਜਨ ਕੀ ਧੂਰਿ ਮਨ ਮੀਠ ਖਟਾਨੀ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ॥੧॥ਰਹਾਉ॥
ਅਹੰਬੁਧਿ ਮਨ ਪੂਰਿ ਥਿਧਾਈ॥ ਸਾਧ ਧੂਰਿ ਸੁਧ ਮੰਜਾਈ॥੧॥

*(ਗਉੜੀ ਮ:੫, ੧੯੯-੧੯)*

(ਕ) ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਾਇਆ ਹਰਿ ਤੇਰੈ ਦੁਆਰੈ॥
ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ॥੪॥

*(ਮਾਝ ਮ:੫, ੯੮-੧੭)*

(ਖ) ਧਧੈ ਧੂਲਿ ਪੜੈ ਮੁਖਿ ਮਸਤਕਿ ਭਏ ਮਨੂਰਾ॥

*(ਰਾਮਕਲੀ ਮ:੧, ਦਖਣੀ, ੯੩੦-੫)*

(ਗ) ਜੋ ਰਤੇ ਦੀਦਾਰ ਸੇਈ ਸਚੁ ਹਾਕੁ॥ ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ॥
ਮਨੁ ਮੈਲਾ ਵੇਕਾਰੁ ਸੰਗਿ ਹੋਵੈ ਸੰਗਿ ਪਾਕੁ॥ ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ॥
ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ॥ ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ॥
ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ॥
ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ॥੫॥

*(ਵਾਰ ਰਾਮਕਲੀ ਮ:੫, ੯੫੯-੭)*

(ਘ) ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ॥੨॥

*(ਗਉੜੀ ਵਾਰ ਮ:੪, ੩੧੦-੧੮)*

(ਙ) ਕਿਲਬਿਖ ਬਿਨਾਸੇ ਦੁਖ ਦਰਦ ਦੂਰਿ॥ ਭਏ ਪੁਨੀਤ ਸੰਤਨ ਕੀ ਧੂਰਿ॥੧॥ਰਹਾਉ॥

*(ਆਸਾ ਮ:੫, ੩੮੭-੫)*

(ਚ) ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ॥੪॥

*(ਮਾਲੀ ਗਉੜੀ ਮ:੪, ੯੮੪-੧੨)*

(ਛ) ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥੧॥
ਤੀਰਥਿ ਅਨਸਠਿ ਮਜਨੁ ਨਾਈ॥ ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥੧॥ਰਹਾਈ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਾਨ ਸੋਭਾ ਪਾਈ॥੨॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ॥੩॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥

ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥੪॥

*(ਮਲਾਰ ਮ:੪, ੧੨੬੩-੫)*

(ਜ) ਗੁਰਸਿਖਾ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥

*(ਸਲੋਕ ਮ:੪, ੧੪੨੪-੮)*

(ਝ) ਰਾਮ ਮੋ ਕਉ ਹਰਿ ਕਾਰੈ ਲਾਈਐ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ॥੧॥ਰਹਾਉ॥

*(ਰਾਮਕਲੀ ਮ:੪, ੮੮੧-੧੫)*

(ਞ) ਸਤਸੰਗਤਿ ਸਾਧ ਧੂਰਿ ਮੁਖਿ ਪਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥

*(ਭੈਰਉ ਮ:੪, ੧੧੩੪-੭)*

## ਸਾਧੂ ਦੇ ਮਾਤਾ ਪਿਤਾ ਧੰਨ ਹਨ (੫੨੮)

(ੳ) ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥
ਜਿਨਿ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਹ ਹਰਿ ਜਨ ਬਣੇ॥੩॥

*(ਭੈਰਉ ਮ:੪, ੧੧੩੫-੧੭)*

(ਹੋਰ ਜਾਣਕਾਰੀ ਵਾਸਤੇ ਦੇਖੋ, "ਮਾਤਾ ਪਿਤਾ ਅਤੇ ਸੰਤਾਨ"।)

## ਸਾਧੂ ਵਲੋਂ ਸਰਾਪਿਆ ਹੋਇਆ (੫੨੯)

ਸਰਾਪ ਦਾ ਅਰਥ ਹੈ, ਕਾਮਨਾ ਵਿਰੋਧੀ ਵਾਕ ਦਾ ਬੋਲਿਆ ਜਾਣਾ, ਦੁਰ-ਆਸੀਸ ਦੇਣੀ, ਬਦਦੁਆ ਦੇਣੀ, ਧ੍ਰਿਕਾਰ ਪਾ ਦੇਣੀ ਜਿਵੇਂ ਤੇਰਾ ਸੱਤਿਆਨਾਸ ਹੋ ਜਾਵੇ, ਆਦਿ।

(ੳ) ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥ ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ॥੩੧॥

*(ਗਉੜੀ ਵਾਰ ਮ:੪, ੩੧੭-੭)*

(ਅ) ਮਨੁ ਮੁਗਧੌ ਦਾਦਰੁ ਭਗਤਿਹੀਨੁ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ॥
ਤਾ ਕੈ ਜਾਤਿ ਨ ਪਾਤੀ ਨਾਮ ਲੀਨ॥ ਸਭਿ ਦੂਖ ਸਖਾਈ ਗੁਣਹ ਬੀਨ॥੩॥

*(ਬਸੰਤੁ ਮ:੧, ੧੧੮੮-੭)*

## ਸਾਲਗ ਰਾਮ (੫੩੦)

ਗੰਡਕੀ ਨਦੀ ਦੇ ਕਿਨਾਰੇ ਇਕ ਨਗਰ ਹੈ, ਜਿਸ ਦਾ ਨਾਮ ਸ਼ਾਲ ਦੇ ਬਿਰਛਾਂ ਤੋਂ ਪ੍ਰਸਿਧ ਹੋਇਆ ਹੈ। ਸਾਲਿਗ ਰਾਮ ਨਗਰ ਕੋਲੋਂ "ਕੰਡਕੀ ਨਦੀ" ਵਿਚੋਂ ਨਿਕਲਿਆ ਹੋਇਆ ਇਕ ਗੋਲ ਪੱਥਰ, ਜਿਸ ਉਪਰ ਚੱਕਰ ਦਾ ਨਿਸ਼ਾਨ ਹੁੰਦਾ ਹੈ, ਹਿੰਦੂ ਲੋਕ ਇਸ ਪੱਥਰ ਨੂੰ ਵਿਸ਼ਨੂੰ ਦੀ ਮੂਰਤੀ ਕਰਕੇ ਪੂਜਾ ਕਰਦੇ ਹਨ। ਪ੍ਰੰਤੂ ਗੁਰਮਤਿ ਵਿਚ ਐਸੀ ਪੂਜਾ ਦਾ ਨਸ਼ੇਧ ਕੀਤਾ ਗਇਆ ਹੈ। ਇਸ ਪਰਥਾਇ ਕੁਝ ਉਦਾਹਰਣ ਪੂਜਯ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੇ ਹਨ, ਜੋ ਸੁਹਿਰਦ ਪਾਠਕਾਂ ਦੀ ਗਿਆਤ ਪ੍ਰਤਿ ਅੰਕਤ ਕੀਤੇ ਜਾਂਦੇ ਹਨ।

(ੳ) ਸਾਲਗਿਰਾਮੁ ਹਮਾਰੈ ਸੇਵਾ॥ ਪੂਜਾ ਅਰਚਾ ਬੰਦਨ ਦੇਵਾ॥੧॥ਰਹਾਉ॥

*(ਆਸਾ ਮ:੫, ੩੯੩-੮)*

(ਅ) ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥

*(ਬਸੰਤ ਹਿੰਡੋਲ ਮ:੧, ੧੧੭੦-੧੯)*

(ਹੋਰ ਜਾਣਕਾਰੀ ਵਾਸਤੇ ਦੇਖੋ, "ਮੂਰਤੀ ਪੂਜਾ, ਪਾਹਿਨ ਪੂਜਾ, ਪੱਥਰ ਪੂਜਾ, ਆਦਿ।)

## ਸਿਆਣਪ/ਚਤੁਰਾਈ (੫੩੧)

(ੳ) ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੁਖ ਸੰਤਾਪੁ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ॥੩॥

*(ਸਿਰੀ ਮ:੧, ੨੦-੧੪)*

(ਅ) ਸੋਈ ਕਰਣਾ ਜਿ ਆਪਿ ਕਰਾਏ॥ ਜਿਥੈ ਰਖੈ ਸਾ ਭਲੀ ਜਾਏ॥
ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ॥੧॥

*(ਮਾਝ ਮ:੫, ੧੦੮-੧੫)*

(ੲ) ਖਰਾ ਸਿਆਣਾ ਬਹੁਤਾ ਭਾਰੁ॥

*ਸਿਰੀ ਮ:੧, ੨੪-੧੭)*

(ਸ) ਅਨਿਕ ਜਤਨ ਨਹੀ ਹੋਤ ਛੁਟਾਰਾ॥ ਬਹੁਤੁ ਸਿਆਣਪ ਆਗਲ ਭਾਰਾ॥
ਹਰਿ ਕੀ ਸੇਵਾ ਨਿਰਮਲ ਹੇਤ॥ ਪ੍ਰਭ ਕੀ ਦਰਗਹ ਸੋਭਾ ਸੇਤ॥੧॥

*(ਗਉੜੀ ਗੁਆਰੇਰੀ ਮ:੫, ੧੭੮-੧੮)*

(ਹ) ਛਾਡਿ ਸਿਆਨਪ ਬਹੁ ਚਤੁਰਾਈ॥ ਗੁਰ ਪੂਰੇ ਕੀ ਟੇਕ ਟਿਕਾਈ॥੧॥
ਦੁਖ ਬਿਨਸੇ ਸੁਖ ਹਰਿ ਗੁਣ ਗਾਇ॥ ਗੁਰੁ ਪੂਰਾ ਭੇਟਿਆ ਲਿਵ ਲਾਇ॥੧॥ਰਹਾਉ॥

*(ਗਉੜੀ ਮ:੫, ੧੯੦-੮)*

(ਕ) ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ॥੨॥

*(ਗਉੜੀ ਮਾਲਾ ਮ:੫, ੨੧੪-੧੩)*

(ਖ) ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ॥
ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ॥੧॥ਪਉੜੀ॥
ਸਸਾ ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥
ਸਹਸ ਭਾਤਿ ਕਰਹਿ ਚਤੁਰਾਈ॥ ਸੰਗਿ ਤੁਹਾਰੈ ਏਕ ਨ ਜਾਈ॥
ਸੋਊ ਸੋਊ ਜਪਿ ਦਿਨ ਰਾਤੀ॥ ਰੇ ਜੀਅ ਚਲੈ ਤੁਹਾਰੈ ਸਾਥੀ॥
ਸਾਧ ਸੇਵਾ ਲਾਵੈ ਜਿਹ ਆਪੈ॥ ਨਾਨਕ ਤਾ ਕਉ ਦੂਖੁ ਨ ਬਿਆਪੇ॥੫੦॥

*(ਗਉੜੀ ਬਾਵਨ ਅਖਰੀ ਮ:੫, ੨੬੦-੧੨)*

(ਗ) ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ॥
ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ॥੪॥

*(ਥਿਤੀ ਗਉੜੀ ਮ:੫, ੨੯੭-੮)*

(ਘ) ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥
ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ॥

*(ਸੋਰਠਿ ਮ:੫, ੬੪੧-੮)*

(ਙ) ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ॥
ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ॥੩॥

*(ਨਟ ਨਾਰਾਇਨ ਮ:੫, ੯੭੮-੧੦)*

(ਚ) ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥
ਤੁਠਾ ਸਾਹਿਬ ਜੋ ਦੇਵੈ ਸੋਈ ਸੁਖੁ ਪਾਈਐ॥੩॥
ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ॥
ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ॥੪॥

*(ਆਸਾ ਮ:੫, ੩੯੬-੧੫)*

(ਛ) ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ॥
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ॥

*(ਸਲੋਕ ਮ:੩, ੧੪੧੪-੧੫)*

(ਜ) ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ॥
ਸਾਧਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ॥੨॥

*(ਸਾਰਗ ਮ:੫, ੧੨੨੧-੧੮)*

(ਝ) ਦਾਤਿ ਜੋਤਿ ਸਭ ਸੂਰਤਿ ਤੇਰੀ॥ ਬਹੁਤੁ ਸਿਆਣਪ ਹਉਮੈ ਮੇਰੀ॥
ਬਹੁ ਕਰਮ ਕਮਾਵਹਿ ਮੋਹਿ ਵਿਆਪੇ ਹਉਮੈ ਕਦੇ ਨ ਚੂਕੈ ਫੇਰੀ॥
ਨਾਨਕ ਅਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ॥੨॥

*(ਸਾਰੰਗ ਵਾਰ ਮ:੩, ੧੨੫੧-੩)*

(ਞ) ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥ ਅਨਿਕ ਜਤਨ ਕਰਿ ਤਿਸਨ ਨਾ ਧ੍ਰਾਪੈ॥੪॥

*(ਗਉੜੀ ਸੁਖਮਨੀ ਮ:੫, ੨੬੫-੧੯)*

(ਟ) ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥

*(ਰਾਮਕਲੀ ਮ:੩, ਅਨੰਦ, ੯੧੮-੬)*

(ਠ) ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ॥

*(ਸਾਰੰਗ ਵਾਰ ਮ:੩, ੧੨੫੧-੧)*

(ਡ) ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥੬॥

*(ਸਲੋਕ ਫਰੀਦ ੧੩੭੮-੪)*

(ਢ) ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥

*(ਜਪੁ, ੧-੩)*

## ਸ਼ਿਕਵਾ/ਸ਼ਿਕਾਇਤ/ਕੂਕ ਪੁਕਾਰ (੫੩੨)

ਕਿਸੇ ਦੇ ਸਾਮ੍ਹਣੇ ਰੋਸ ਪ੍ਰਗਟ ਕਰਨਾ, ਫਰਿਆਦੀ ਹੋਣਾ, ਆਪਣਾ ਦੁਖੜਾ ਜ਼ਾਹਰ ਕਰਨਾ, **ਦੁਖਾਂ** ਭਰੀ ਬ੍ਰਿਥਾ ਦਰਸਾਣੀ, ਗਿਲਾ ਕਰਨਾ, ਨਿਹੋਰਾ ਦੇਣਾ ਆਦਿ।

(ੳ) ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ॥੩॥

*(ਮਾਝ ਮ:੫, ੯੭-੧੩)*

(ਅ) ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥
ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥੫॥

*(ਸਿਰੀ ਮ:੫, ੬੯-੧੮)*

(ੲ) ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ॥
ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ॥੧॥
ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ॥
ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ॥

*(ਮਾਝ ਮ:੫, ਦਿਨ ਰੈਣ, ੧੩੬-੧੮)*

(ਸ) ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ॥
ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ॥

*(ਮਾਝ ਮ:੫, ਦਿਨ ਰੈਣਿ, ੧੩੭-੧੦)*

(ਹ) *ਝੂਠਾ ਸ਼ਿਕਵਾ*
ਦਸ ਬਸਤੂ ਲੇ ਪਾਛੈ ਪਾਵੈ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥
ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥ ਤਉ ਮੂੜਾ ਕਹੁ ਕਹਾ ਕਰੇਇ॥
ਜਿਸੁ ਠਾਕੁਰ ਸਿਉ ਨਾਹੀ ਚਾਰਾ॥ ਤਾ ਕਉ ਕੀਜੈ ਸਦ ਨਮਸਕਾਰਾ॥
... ... ...
ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥
ਉਸ ਤੇ ਚਉਗੁਨ ਕਰੈ ਨਿਹਾਲੁ॥ ਨਾਨਕ ਸਾਹਿਬੁ ਸਦਾ ਦਇਆਲੁ॥੨॥

*(ਗਉੜੀ ਸੁਖਮਨੀ ਮ:੫, ੨੬੮-੬)*

(ਕ) *ਸ਼ਿਕਵਾ ਕਰਨਾ ਛੱਡ ਦਿਤਾ*
ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥੧॥ਰਹਾਉ॥
ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥
ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜਾਓ॥੧॥
ਜਬ ਤੇ ਜਾਨਿ ਪਾਈ ਏਹੁ ਬਾਤਾ ਤਬ ਕੁਸਲ ਖੇਮ ਸਭ ਥੀਓ॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ॥੨॥

*(ਨਟ ਨਾਰਾਇਨ ਮ:੫, ੯੭੮-੧੪)*

(ਖ) ਦੋਸੁ ਨ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ॥

ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ॥੧॥
ਕਹੀਐ ਕਾਇ ਪਿਆਰੇ ਤੁਝੁ ਬਿਨਾ॥
ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ॥੧॥ਰਹਾਉ॥
ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ॥
ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ॥੨॥

*(ਬਿਲਾਵਲੁ ਮ:੫, ੮੦੯-੭)*

(ਗ) ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥੨੧॥

*(ਆਸਾ ਮ:੧, ਪੱਟੀ, ੪੩੩-੧੩)*

(ਘ) ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥

*(ਮਲਾਰ, ੧੨੯੨-੧੬)*

(ਙ) ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੯-੯)*

(ਚ) ਖੁਰਾਸਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦੁ ਨ ਆਇਆ॥੧॥

*(ਆਸਾ ਮ:੧, ੩੬੦-੧੨)*

(ਸਾਰਾ ਸ਼ਬਦ ਉਧਰਣ ਯੋਗ ਹੈ)

(ਛ) ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥

*(ਬਾਰਹ ਮਾਹਾ ਮਾਂਝ ਮ:੫, ੧੩੫-੫)*

## ਸ਼ਿਕਾਰ/ਸ਼ਿਕਾਰੀ (੫੩੩)

(ੳ) ਦਸ ਮਿਰਗੀ ਸਹਜੇ ਬੰਧਿ ਆਨੀ॥ ਪਾਂਚ ਮਿਰਗ ਬੇਧੇ ਸਿਵ ਕੀ ਬਾਨੀ॥੧॥
ਸੰਤ ਸੰਗਿ ਲੇ ਚੜਿਓ ਸ਼ਿਕਾਰ॥ ਮ੍ਰਿਗ ਪਕਰੇ ਬਿਨੁ ਘੋਰ ਹਥੀਆਰ॥੧॥ਰਹਾਉ॥
ਆਖੇਰ ਬਿਰਤਿ ਬਾਹਰਿ ਆਇਓ ਧਾਇ॥ ਅਹੇਰਾ ਪਾਇਓ ਘਰ ਕੈ ਗਾਇ॥੨॥
ਮ੍ਰਿਗ ਪਕਰੇ ਘਰਿ ਆਣੇ ਹਾਟਿ॥ ਦੁਖ ਲੇ ਗਏ ਬਾਂਢੇ ਬਾਟਿ॥੩॥

ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥੪॥

*(ਭੈਰਉ ਮ:੫, ੧੧੩੬-੧੩)*

(ਅ) ਏਕੁ ਸੁਆਨੁ ਦੁਇ ਸੁਆਨੀ ਨਾਲਿ॥ ਭਲਕੇ ਭਉਕਹਿ ਸਦਾ ਬਇਆਲਿ॥
ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਰਹਾ ਕਰਤਾਰ॥੧॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ ਰੂਪਿ ਰਹਾ ਬਿਕਰਾਲ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥੧॥ਰਹਾਉ॥
ਮੁਖਿ ਨਿੰਦਾ ਆਖਾ ਦਿਨੁ ਰਾਤਿ॥ ਪਰ ਘਰੁ ਜੋਹੀ ਨੀਚ ਸਨਾਤਿ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ ਕਰਤਾਰ॥੨॥
ਫਾਹੀ ਸੁਰਤਿ ਮਲੂਕੀ ਵੇਸੁ॥ ਹਉ ਠਗਵਾੜਾ ਠਗੀ ਦੇਸੁ॥
ਖਰਾ ਸਿਆਣਾ ਬਹੁਤਾ ਭਾਰੁ॥ ਧਾਣਕ ਰੂਪਿ ਰਹਾ ਕਰਤਾਰ॥੩॥
ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥
ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥੪॥

*(ਸਿਰੀ ਮ:੧, ੨੪-੧੩)*

(ੲ) ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ॥
ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥੫੩॥

*(ਸਲੋਕ ਕਬੀਰ, ੧੩੬੭-੫)*

(ਹ) ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥੧੨੫॥

*(ਸਲੋਕ ਫਰੀਦ, ੧੩੮੪-੧੪)*

## ਸਿਖ ਅਤੇ ਸਿਖੀ (੫੩੪)

ਜੋ ਪ੍ਰਾਣੀ ਸਤਿਗੁਰਾਂ ਦੇ ਦਰਸਾਏ ਹੋਏ ਵਿਚਾਰਾਂ ਨੂੰ ਦ੍ਰਿੜ੍ਹ ਕਰਕੇ ਮੰਨਨ ਕਰਦਾ, ਜੀਵਨ ਵਿਚ ਢਾਲਦਾ ਹੈ, ਉਹ ਸਿਖ ਹੈ। ਸਤਿਗੁਰਾਂ ਦੀ ਵਿਚਾਰ ਪਾਵਨ ਗੁਰਬਾਣੀ ਹੈ। ਭਾਵ ਜੋ ਵਿਅਕਤੀ ਗੁਰਬਾਣੀ ਦੇ ਅਨੁਕੂਲ ਜੀਵਨ ਬਤੀਤ ਕਰਦਾ ਹੈ, ਉਹ ਪੂਰਨ ਗੁਰਸਿਖ ਹੈ। ਸਤਿਗੁਰਾਂ ਦੀ ਦਰਸਾਈ ਹੋਈ ਰਹਿਤ ਮਰਯਾਦਾ ਦਾ ਮੰਨਨ ਕਰਨਾ ਭੀ ਗੁਰਸਿਖ ਬਣਨ ਵਾਸਤੇ ਅਨਿਖੜ ਅੰਗ ਹੈ। ਤਦੇ ਹਜ਼ੂਰ ਨੇ ਫੁਰਮਾਇਆ ਹੈ:-- "ਸਿਖੀ ਸਿਖਿਆ ਗੁਰ ਵੀਚਾਰਿ" (ਆਸਾ ਮ:੧, ੪੬੫-੧੦)

(ੳ) ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮ ਸੁਣਿਐ ਮਨਿ ਅਨਦੁ ਭਇਆ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ॥
ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥੧੮॥

*(ਵਡਹੰਸ ਵਾਰ ਮ:੪, ੫੯੩-੧੩)*

(ਅ) ਗੁਰੁ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥
ਰਾਮ ਨਾਮ ਮੰਤੁ ਹਿਰਦੈ ਨਾਨਕ ਮਿਲਣੁ ਸੁਭਾਏ॥੮॥

*(ਆਸਾ ਮ:੪, ੪੪੪-੯)*

(ੲ) ਸੋ ਸਿਖ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ ਵਿਛੜਿ ਚੋਟਾ ਖਾਵੈ॥
ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥੧॥

*(ਸੋਰਠਿ ਮ:੩, ੬੦੧-੧੮)*

(ਸ) ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੇ ਸਤਿਗੁਰ ਭਾਵੈ॥
ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ॥
ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥
ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ
ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ॥
ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖ ਕਾਰ ਕਮਾਵੈ॥
ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ॥
ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ॥
ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ॥੨॥

*(ਗਉੜੀ ਵਾਰ ਮ:੪, ੩੧੭-੧੨)*

(ਹ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

*(ਗਉੜੀ ਵਾਰ ਮ:੪, ੩੦੫-੧੬)*

(ਕ) ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥
ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ॥੧੪॥

*(ਸੋਰਠਿ ਵਾਰ ਮ:੪, ੬੪੮-੫)*

(ਖ) ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ॥
... ... ...
ਜਨੁ ਨਾਨਕੁ ਮੰਗੈ ਧੂੜਿ ਤਿਨ ਗੁਰ ਕੇ ਸਿਖ ਮੇਰੇ ਭਾਈ॥੨॥

*(ਗਉੜੀ ਵਾਰ ਮ:੪, ੩੧੦-੧੫)*

(ਗ) ਬੋਲਹਿ ਸਾਚੁ ਮਿਥਿਆ ਨਹੀ ਰਾਈ॥
ਚਾਲਹਿ ਗੁਰਮੁਖਿ ਹੁਕਮਿ ਰਜਾਈ॥

ਰਹਹਿ ਅਤੀਤ ਸਚੇ ਸਰਣਾਈ॥੧॥

*(ਗਉੜੀ ਮ:੧, ੨੨੭-੧੨)*

(ਸਾਰਾ ਸ਼ਬਦ ਉਧਰਣ ਯੋਗ ਹੈ)

(ਘ) ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥੨੫॥

*(ਗਉੜੀ ਵਾਰ ਮ:੫, ੩੧੪-੯)*

(ਙ) ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥ ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥
ਕਹੈ ਨਾਨਕ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥੨੧॥

*(ਰਾਮਲਕੀ ਮ:੩, ਅਨੰਦ, ੯੦੯-੧੮)*

(ਚ) ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ॥

*(ਨਟ ਮ:੪, ੯੭੮-੩)*

## ਸਿਖ ਗੁਰੂ ਦੀ ਸੰਤਾਨ ਹੈ (੫੩੫)

(ੳ) ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ॥

*(ਸਿਰੀ ਮ:੪, ਵਣਜਾਰਾ, ੮੨-੨)*

(ਅ) ਸਤਿਗੁਰੂ ਨੋ ਮਿਲੇ ਸੇਈ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ॥
ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ॥੨॥

*(ਗਉੜੀ ਵਾਰ ਮ:੪, ੩੧੨-੨)*

(ੲ) ਸਤਿਗੁਰ ਕੈ ਜਨਮੈ ਗਵਨੁ ਮਿਟਾਇਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੨)*

(ਸ) ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈ ਗੋ॥
ਫਿਰਿ ਉਲਟਿਓ ਜਨਮੁ ਹੋਵੈ ਗੁਰਬਚਨੀ ਮਿਲੈ ਰੰਗੁ ਲਾਵੈਗੋ॥੨॥

*(ਕਾਨੜਾ ਮ:੪, ੧੩੧੦-੬)*

## ਸਿਖ ਦਾ ਸ਼ਰਧਾ ਹੀਣ ਹੋ ਜਾਣਾ ਅਤੇ ਅੰਜਾਮ (੫੩੬)

ਹੋਰ ਜਾਣਕਾਰੀ ਵਾਸਤੇ ਦੇਖੋ, "ਬੇ-ਮੁਖ", ਅਤੇ "ਸਤਿਗੁਰੂ ਤੋਂ ਬੇਮੁਖ"।

(ੳ) ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥

*(ਸਲੋਕ ਕਬੀਰ, ੧੩੭੨-੧੮)*

(ਅ) ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥

ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕਿਆ ਜਾਏ॥
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥੨੨॥

*(ਰਾਮਕਲੀ ਮ:੩, ਅਨੰਦ, ੯੨੦-੧)*

## ਸਿਖ ਦਾ ਗੁਰੂ ਨਾਲ ਪਿਆਰ (੫੩੭)

(ੳ) ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ॥ ਗੁਰਸਿਖ ਪ੍ਰੀਤਿ ਗੁਰ ਮਿਲੈ ਗਲਾਟੇ॥
ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ॥੪॥

*(ਗਉੜੀ ਗੁਆਰੇਰੀ ਮ:੪, ੧੬੪-੧੩)*

(ਅ) ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥੧॥
... ... ...
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ॥ ਮਿਲਿ ਪਿਆਰੇ ਸਭ ਦੁਖ ਤਿਆਗੈ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ॥੨॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ॥ ਹਿਰਦੈ ਬਿਗਸੈ ਦੇਖੈ ਮਾਇ॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ॥੩॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥੪॥

*(ਗਉੜੀ ਗੁਆਰੇਰੀ ਮ:੪, ੧੬੪-੧੫)*

(ੲ) ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ॥੨॥

*(ਗਉੜੀ ਪੂਰਬੀ ਮ:੪, ੧੭੨-੨)*

(ਸ) ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥੧੪॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥
ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥੧੭॥
ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥੧੮॥

*(ਸੂਹੀ ਮ:੪, ੭੫੭-੧੮)*

(ਹ) ਜੇ ਗੁਰੁ ਝਿੜਕੈ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥੨੫॥
ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥੨੬॥
... ... ...
ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ॥੩੨॥

*(ਸੂਹੀ ਮ:੪, ੭੫੮-੭)*

(ਕ) ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿ ਧਾਰੀ॥
ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ॥੩॥

*(ਮਲਾਰ ਮ:੪, ੧੨੬੩-੨)*

(ਖ) ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥
ਦਰਸਨੁ ਹਰਿ ਦੇਖਣ ਕੈ ਤਾਈ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥੧॥ਰਹਾਉ॥
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥੩॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥੪॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥
ਨਾਨਕ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥੬॥
ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥੭॥।
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥੮॥
ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥੯॥
ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ॥੧੦॥
ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥੧੧॥
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥੧੨॥

*(ਸਿਰੀ ਮ:੪, ੭੫੭-੧੦)*

## ਸਿਖ ਦਾ ਗੁਰੂ ਨਾਲ ਰਿਸ਼ਤਾ (੫੩੮)

ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹੁ॥
ਸਚਾ ਸਾਕੁ ਨ ਤੁਟਈ ਗੁਰੁ ਮੇਰੇ ਸਹੀਆਹ॥੧॥
ਬਲਿਹਾਰੀ ਗੁਰ ਆਪਣੇ ਸਦਾ ਬਲਿਹਾਰੈ ਜਾਉ॥
ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ॥੧॥ਰਹਾਉ॥

*(ਮਾਰੂ ਕਾਫੀ ਮ:੧, ੧੦੧੫-੫)*

## ਸਿਖ ਦੀ ਚਰਨ ਧੂੜੀ (੫੩੯)

(ੳ) ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ॥
ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ॥
ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ॥
ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ॥
ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨ ਕੇ ਸਭਿ ਪਾਪ ਗਵਾਈ॥
ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ॥

ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰਸਿਖ ਮੇਰੇ ਭਾਈ॥੨॥

*(ਗਉੜੀ ਵਾਰ ਮ:੪, ੩੧੦-੧੫)*

(ਅ) ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥

*(ਸਲੋਕ ਮ:੪, ੧੪੨੪-੮)*

## ਸਿਖ ਦੀ ਜਾਤਿ ਪਾਤਿ (੫੪੦)

ਜਿਸ ਵੇਲੇ ਗੁਰਸਿਖ ਅੰਮ੍ਰਿਤ ਛਕਕੇ ਸਤਿਗੁਰ ਦੀ ਸੰਤਾਨ ਬਣ ਜਾਂਦਾ ਹੈ, ਤਦ ਉਸਦੀ ਜਾਤਿ ਪਾਤਿ ਭੀ ਸਚਾ ਸਤਿਗੁਰੂ ਆਪਹੁ ਹੀ ਬਣ ਜਾਂਦਾ ਹੈ। ਸਿਖ ਦੀ ਜਾਤਿ ਗੁਰਸਿਖੀ ਹੋ ਜਾਂਦੀ ਹੈ।

(ੳ) ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥੪॥

*(ਸੂਹੀ ਮ:੪, ੭੩੧-੧੧)*

(ਅ) ਹਰਿ ਵਰੁ ਜਿਨਿ ਪਾਇਆ ਧਨ ਨਾਰੀ॥ ਹਰਿ ਸਿਉ ਰਾਤੀ ਸਬਦੁ ਵੀਚਾਰੀ॥
ਆਪਿ ਤਰੈ ਸੰਗਤਿ ਕੁਲ ਤਾਰੈ॥ ਸਤਿਗੁਰੁ ਸੇਵਿ ਤਤੁ ਵੀਚਾਰੈ॥੩॥
ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥
ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸਇ॥੪॥

*(ਆਸਾ ਮ:੧, ੩੫੩-੩)*

(ੲ) ਕਿਆ ਹਉ ਆਖਾ ਜਾਂ ਕਛੂ ਨਾਹਿ॥ ਜਾਤਿ ਪਤਿ ਸਭ ਤੇਰੈ ਨਾਇ॥

*(ਬਸੰਤ ਮ:੧, ੧੧੮੬-੧੬)*

(ਸ) ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ॥
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥੧॥

*(ਸਾਰੰਗ ਮ:੧, ੧੧੯੮-੧)*

(ਹ) ਇਨ ਬਿਧਿ ਰਾਮ ਰਮਤ ਮਨੁ ਮਾਨਿਆ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ॥੧॥ਰਹਾਉ॥
... ... ...
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥੪॥

*(ਗਉੜੀ ਗੁਆਰੇਰੀ ਮ:੧, ੨੨੧-੧)*

## ਸਿਖ ਦੇ ਦੀਦਾਰੇ ਕਦੋਂ ਨਸੀਬ ਹੁੰਦੇ ਹਨ ? (੫੪੧)

(ੳ) ਜਾ ਹਰਿ ਪ੍ਰਭ ਭਾਵੈ ਤਾ ਮੇਲੇ ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ॥
ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ॥੨॥

*(ਗੂਜਰੀ ਮ:੪, ੪੯੪-੧)*

## ਸਿਖ ਨੂੰ ਪਰਸ਼ਾਦਾ ਛਕਾਉਣ ਦਾ ਫਲ (੫੪੨)

(ੳ) ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ ਮੀਨੇ ਪ੍ਰੀਤਿ ਭਈ ਜਲਿ ਨਾਇ॥

ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥੧॥

*(ਗਉੜੀ ਮ:੪, ੧੬੪-੯)*

(ਅ) ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ॥

*(ਗਉੜੀ ਵਾਰ ਮ:੪, ੩੧੭-੧੨)*

## ਸਿਖ ਮੰਦ ਕਰਮੀ ਨ ਹੋਵੇ (੫੪੩)

(ੳ) ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥

*(ਵਾਰ ਸੂਹੀ ਮ: ੫, ੭੯੦-੧੭)*

## ਸਿਖਾਂ ਦਾ ਸਿਖਾਂ ਨਾਲ ਪਿਆਰ (੫੪੪)

(ੳ) ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥
ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥
ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥
ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ॥
... ... ...
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥੩॥

*(ਸੂਹੀ ਮ:੧, ਗੁਣਵੰਤੀ, ੭੬੩-੧)*

(ਅ) ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ॥
ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥੧॥
ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ॥
ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ॥੧॥ ਰਹਾਉ॥
ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ੍ਹ ਵਚਨ ਗੁਰੂ ਸਤਿਗੁਰ ਮਨਿ ਭਾਇਆ॥
ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ॥੨॥

*(ਗੂਜਰੀ ਮ:੪, ੪੯੩-੧੭)*

(ੲ) ਜੋ ਜੋ ਕੀਨੋ ਹਮ ਤਿਸ ਕੇ ਦਾਸ॥ ਪ੍ਰਭ ਮੇਰੇ ਕੋ ਸਗਲ ਨਿਵਾਸ॥
ਨਾ ਕੋ ਦੂਤੁ ਨਹੀ ਬੈਰਾਈ॥ ਗਲਿ ਮਿਲਿ ਚਾਲੇ ਏਕੈ ਭਾਈ॥੩॥

*(ਰਾਮਕਲੀ ਮ:੫, ੮੮੭-੧੪)*

(ਸ) ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਲਗਾ ਪਾਇ ਜੀਉ॥੧੦॥

*(ਸਿਰੀ ਮ:੫, ੭੩-੧੯)*

## ਸਿਖੀ ਕੀ ਵਸਤੂ ਹੈ (੫੪੫)

(ੳ) ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥

*(ਆਸਾ ਵਾਰ ਮ:੧, ੪੬੫-੧੦)*

## ਸਿਖੀ ਛਡਕੇ ਦੰਭੀਆਂ ਪਿਛੇ ਫਿਰਨਾ (੫੪੬)

(ੳ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥੬॥
ਜਿਨੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ॥
ਅੰਤਰਿ ਬ੍ਰਹਮੁ ਪਛਾਣਿਆਂ ਗੁਰ ਕੀ ਵਡਿਆਈ॥੭॥

*(ਆਸਾ ਮ:੩, ੪੨੫-੧)*

## ਸਿੱਖੀ/ਗੁਰ-ਦਰਸ਼ਨ/ਸਿੱਖੀ ਧਰਮ (੫੪੭)

ਜਿਸ ਧਰਮ ਦੇ ਵਿਥਾਰਨ ਪ੍ਰਤਿ ਸਤਿਗੁਰੂ ਨਾਨਕ ਪਾਤਿਸ਼ਾਹ ਜੀ ਨੂੰ ਵਾਹਿਗੁਰੂ ਵਲੋਂ ਹੁਕਮ ਹੋਇਆ ਹੈ। ਔਰ ਇਹ ਧਰਮ ਨਿਰੋਲ ਵਾਹਿਗੁਰੂ ਦੇ ਦਰਸਾਏ ਹੁਕਮ ਦੇ ਅਨੁਕੂਲ ਹੀ ਪ੍ਰਗਟ ਹੋਇਆ ਹੈ ਅਤੇ ਏਸੇ ਮਰਯਾਦਾ ਦੇ ਅਨੁਸਾਰ ਵਿਚਰਦਾ ਹੈ। ਇਸ ਧਰਮ ਦਾ ਨਿਸ਼ਾਨ "ਸਿਖੀ" ਹੈ, ਅਥਵਾ "ਖਾਲਸਾ ਪੰਥ" ਹੈ। ਇਸ ਪਰਥਾਇ ਨਿਮਨ ਲਿਖਤ ਪਾਵਨ ਗੁਰ ਵਾਕ ਸੁਹਿਰਦ ਪਾਠਕਾਂ ਦੀ ਜਾਣਕਾਰੀ ਵਾਸਤੇ ਦਰਜ ਕੀਤੇ ਗਏ ਹਨ:

(ੳ) ਹਰਿ ਦਰਸਨੁ ਪਾਵੈ ਵਡਭਾਗਿ॥ ਗੁਰ ਕੈ ਸਬਦਿ ਸਚੈ ਬੈਰਾਗਿ॥
ਖਟੁ ਦਰਸਨੁ ਵਰਤੈ ਵਰਤਾਰਾ। ਗੁਰ ਕਾ ਦਰਸਨੁ ਅਗਮ ਅਪਾਰਾ॥੧॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ॥ ਸਾਚਾ ਆਪਿ ਵਸੈ ਮਨਿ ਸੋਇ॥੧॥ਰਹਾਉ॥
ਗੁਰ ਦਰਸਨਿ ਉਧਰੈ ਸੰਸਾਰਾ॥ ਜੇ ਕੋ ਲਾਏ ਭਾਉ ਪਿਆਰਾ॥
ਭਾਉ ਪਿਆਰਾ ਲਾਏ ਵਿਰਲਾ ਕੋਇ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ॥੨॥
ਗੁਰ ਕੈ ਦਰਸਨਿ ਮੋਖ ਦੁਆਰੁ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ॥
ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥੩॥
ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ॥ ਗੁਰਮੁਖਿ ਤਾ ਕਉ ਲਗੈ ਨ ਪੀਰ॥
ਜਮਕਾਲੁ ਤਿਸੁ ਨੇੜਿ ਨ ਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੪॥

*(ਆਸਾ ਮ:੩, ੩੬੦-੧੯)*

(ਅ) ਗੁਰ ਕੈ ਸਬਦਿ ਬਨਾਵਹੁ ਇਹੁ ਮਨੁ॥ ਗੁਰ ਕਾ ਦਰਸਨੁ ਸੰਚਹੁ ਹਰਿ ਧਨੁ॥੧॥

*(ਆਸਾ ਮ:੫, ੩੭੭-੨)*

(ੲ) ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ॥੧॥ਰਹਾਉ॥
ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥ ਗੁਰ ਕੈ ਚਰਣ ਧੋਇ ਧੋਇ ਪੀਵਾ॥੧॥

*(ਗਉੜੀ ਮ:੫, ੨੩੯-੧੫)*

(ਸ) ਗੁਰ ਕਾ ਦਰਸਨੁ ਦੇਖਿ ਨਿਹਾਲੁ॥ ਗੁਰ ਕੇ ਸੇਵਕ ਕੀ ਪੂਰਨ ਘਾਲ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ॥੩॥

*(ਗੋਂਡ ਮ:੫, ੮੬੪-੧੧)*

(ਹ) ਮਿਟੇ ਜੰਜਾਲ ਹੋਏ ਪ੍ਰਭ ਦਇਆਲ॥ ਗੁਰ ਕਾ ਦਰਸਨੁ ਦੇਖਿ ਨਿਹਾਲ॥
ਪਰਾ ਪੂਰਬਲਾ ਕਰਮੁ ਬਣਿ ਆਇਆ॥ ਹਰਿ ਕੇ ਗੁਣ ਨਿਤ ਰਸਨਾ ਗਇਆ॥੩॥

*(ਰਾਮਕਲੀ ਮ:੫, ੮੯੭-੧੦)*

(ਕ) ਜਿਉ ਅੰਧਕਾਰ ਦੀਪਕ ਪਰਗਾਸੁ॥ ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥

*(ਗਉੜੀ ਸੁਖਮਨੀ ਮ:੫, ੨੯੨-੧੭)*

## ਸਿਖੀ ਮਾਰਗ (੫੪੮)

(ੳ) ਗੁਰ ਕੀ ਚਾਲ ਗੁਰੂ ਤੇ ਜਾਪੈ॥ ਪੂਰਾ ਸੇਵਕੁ ਸਬਦਿ ਸਿਞਾਪੈ॥
ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ॥੧੩॥

*(ਮਾਰੂ ਮ:੩, ੧੦੪੫-੧੪)*

(ਅ) ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ॥੪॥

*(ਸੂਹੀ ਸੇਖ ਫਰੀਦ, ੭੯੪-੧੫)*

(ੲ) ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥੧॥ਰਹਾਉ॥
ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲੀ॥੨॥
ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ॥
ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥
ਹਰਿ ਹਰਿਰ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ॥੪॥

*(ਧਨਾਸਰੀ ਮ:੪, ੬੬੭-੧੪)*

## ਸਿਖੀ ਵਖਰੀ ਕੌਮ ਹੈ (੫੪੯)

(ੳ) ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥੨॥

*(ਗੂਜਰੀ ਮ:੫, ੫੦੦-੧੮)*

(ਅ) ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥੧॥
ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥
ਪੂਜਾ ਕਰਉ ਨ ਨਿਵਾਸ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥
ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥੪॥
ਕਹੁ ਕਬੀਰ ਇਹੁ ਕੀਆ ਵਖਾਨਾ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥੫॥

*(ਭੈਰਉ ਮ:੫, ੧੧੩੬-੯)*

(ੲ) ਉਲਟਿ ਜਾਤਿ ਕੁਲ ਦੋਊ ਬਿਸਾਰੀ॥ ਸੁੰਨ ਸਹਜ ਮਹਿ ਬੁਨਤ ਹਮਾਰੀ॥੧॥
ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥੧॥ਰਹਾਉ॥
ਬੁਨਿ ਬੁਨਿ ਆਪ ਆਪੁ ਪਹਿਰਾਵਉ॥ ਜਹ ਨਹੀ ਆਪੁ ਤਹਾ ਹੋਇ ਗਾਵਉ॥੨॥
ਪੰਡਿਤ ਮੁਲਾਂ ਜੋ ਲਿਖਿ ਦੀਆ॥ਛਾਡਿ ਚਲੇ ਹਮ ਕਛੂ ਨ ਲੀਆ॥੩॥
ਰਿਦੈ ਇਖਲਾਸੁ ਨਿਰਖਿ ਲੇ ਮੀਰਾ॥ ਆਪੁ ਖੋਜਿ ਖੋਜਿ ਮਿਲੇ ਕਬੀਰਾ॥੪॥

*(ਭੈਰਉ ਕਬੀਰ, ੧੧੫੮-੧੯)*

## ਸਿਧ ਆਸਨ (੫੫੦)

ਯੋਗ ਮਤਿ ਦੇ ਆਗੂਆਂ ਨੇ ਚਉਰਾਸੀਹ ਲਖ ਜੋਨੀਆਂ ਵਿਚੋਂ ਜੀਵਾਂ ਦੇ ਉਧਾਰ ਲਈ ਚਉਰਾਸੀਹ ਆਸਣ ਨੀਅਤ ਕੀਤੇ ਹਨ । ਜਿਨਾਂ ਦੀ ਵਰਤੋਂ ਕੀਤਿਆਂ ਜੀਵ ਮੁਕਤੀ ਨੂੰ ਪ੍ਰਾਪਤ ਕਰਦਾ ਸਮਝਿਆ ਗਇਆ ਹੈ।ਜਿਵੇਂ :- ਕੂਰਮਾਸਨ, ਮਯੂਰਾਸਨ, ਮਾਂਡੂਕਾਸ, ਹੰਸਾਸਨ, ਵੀਰਾਸਨ, ਸਿਧਾਸਨ, ਪਦਮਾਸਨ, ਆਦਿ ਜੋਗੀਆਂ ਦੀਆਂ ਪੁਸਤਕਾਂ ਵਿਚ ਅੰਕਿਤ ਕੀਤੇ ਮਿਲਦੇ ਹਨ । ਪਰੰਤੂ ਇਕ ਅਭਿਆਸੀ ਵਾਸਤੇ ਦੋ ਆਸਨ ਹੀ ਖਾਸ ਕਰਕੇ ਨੀਅਤ ਕੀਤੇ ਗਏ ਹਨ : ਸਿਧਾਸਨ ਅਤੇ ਪਦਮਾਸਨ ।

**ਸਿਧਾਸਨ** : ਗੁਦਾ ਅਤੇ ਲਿੰਗ ਦੇ ਵਿਚਕਾਰ ਜੋ ਨਾੜੀ ਹੈ । ਉਸ ਨੂੰ ਖੱਬੇ ਪੈਰ ਦੀ ਅੱਡੀ ਨਾਲ ਦਬਣਾ ਹੈ । ਔਰ ਸੱਜੇ ਪੈਰ ਦੀ ਅੱਡੀ ਪੇਡੂ ਉਤੇ ਰਖਣੀ ਹੈ । ਦੋਹਾਂ ਪੈਰਾਂ ਦੇ ਅੰਗੂਠੇ ਲੱਤਾਂ ਹੇਠ ਛੁਪਾ ਲੈਣੇ ਚਾਹੀਦੇ ਹਨ । ਔਰ ਆਪਣੀ ਠੋਡੀ ਨੂੰ ਛਾਤੀ ਤੋਂ ਚਾਰ ਉਂਗਲੀ ਦੀ ਵਿਥ ਤੇ ਰਖਕੇ ਇਕੇ ਥਾਂ ਤੇ ਟਿਕਾਈ ਰਖਣਾ ਹੈ । ਭਾਵ ਅਚੱਲ ਰਖਣਾ ਹੈ, ਹਿਲਣਾ ਨਹੀਂ ਹੈ । ਨੇਤ੍ਰਾਂ ਦੀ ਤਕਣੀ ਅੱਖੀਆਂ ਦੀਆਂ ਭੌਆਂ ਦੇ ਵਿਚਲੇ ਅਚੱਲ ਟਿਕਾਣੀ ਹੈ । ਹੱਥਾਂ ਦੀਆਂ ਤਲੀਆਂ ਉਤੇ ਨੂੰ ਰਖਕੇ ਦੋਵੇਂ ਹੱਥ ਆਪਣੇ ਪੱਟਾਂ ਉਤੇ ਟਿਕਾਉਣੇ ਹਨ । ਏਹੀ ਸਿਧ-ਆਸਨ ਆਖਿਆ ਜਾਂਦਾ ਹੈ ।

**ਪਦਮਾਸਨ** : ਖੱਬੇ ਪੱਟ ਉਤੇ ਸੱਜਾ ਪੈਰ, ਅਤੇ ਸੱਜੇ ਪੱਟ ਉਤੇ ਖੱਬਾ ਪੈਰ ਰਖਣਾ ਹੈ । ਸੱਜੀ ਬਾਂਹ ਪਿੱਠ ਪਿੱਛੋਂ ਦੀ ਲਿਆਕੇ ਸੱਜੇ ਪੈਰ ਦਾ ਅੰਗੂਠਾ ਅਰ ਖੱਬੀ ਬਾਂਹ ਪਿੱਠ ਪਿੱਛੋਂ ਦੀ ਵਲ ਕੇ ਖੱਬੇ ਪੈਰ ਦਾ ਅੰਗੂਠਾ ਫੜ੍ਹਨਾ ਹੈ । ਠੋਡੀ ਛਾਤੀ ਨਾਲ ਲਾਕੇ ਅੱਖੀਆਂ ਨੂੰ ਨੱਕ ਦੀ ਨੋਕ ਉਤੇ ਟਿਕਾਉਣਾ ਹੈ । ਬਸ ਏਸੇ ਦਾ ਨਾਉ ਪਦਮਾਸਨ ਹੈ । ਇਨ੍ਹਾਂ ਚਉਰਾਸੀਹ ਸਿਧਾਸਨਾਂ ਪ੍ਰਤੀ ਗੁਰਬਾਣੀ ਵਿਚ ਕਾਫੀ ਵੇਰਵਾ ਦਰਸਾਇਆ ਗਇਆ ਹੈ । ਪ੍ਰੰਤੂ ਗੁਰਮਤਿ ਐਸੇ ਆਸਨਾਂ ਦਾ ਖੰਡਨ ਕਰਦੀ ਹੈ । ਕਿਉਂਕਿ ਗੁਰਮਤਿ ਵਿਚ ਹੱਠਧਰਮੀ ਵਾਸਤੇ ਕੋਈ ਭੀ ਗੁੰਜਾਇਸ਼ ਨਹੀਂ ਹੈ । ਗੁਰਮਤਿ ਵਿਚ ਸਹਿਜ ਯੋਗ ਵਿਧਾਨ ਫੁਰਮਾਇਆ ਹੈ । ਦੇਖੋ ਨਿਮਨ ਲਿਖਤ ਗੁਰਵਾਕ :

(ੳ) ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ
ਹਰਿ ਨਾਮਿ ਸਿਧਿ ਪਈਆ॥੫॥

*(ਬਿਲਾਵਲੁ ਮ: ੪, ੮੩੫-੧੩)*

(ਅ) ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥
ਮਨ ਕੀ ਮੈਲੁ ਨ ਉਤਰੈ ਹਉਮੈਲੁ ਨ ਜਾਇ॥੨॥
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥

*(ਵਡਹੰਸੁ ਮ: ੩, ੫੫੮-੧੧)*

## ਸਿਧ ਸਮਾਧੀ (੫੫੧)

ਸਿਧਾਂ ਦਾ ਸਿਧਾਸਨਾਂ ਵਿਚ ਬੈਠ ਕੇ ਸਮਾਧੀ ਵਿਚ ਲੀਨ ਹੋਣਾ । ਇਸ ਪਰਥਾਇ ਕੁਝ ਉਦਹਾਰਣ ਪਾਵਨ ਗੁਰਬਾਣੀ ਵਿਚੋਂ ਪ੍ਰਾਪਤ ਹੁੰਦੇ ਹਨ :

(ੳ) ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ॥੧॥

*(ਪ੍ਰਭਾਤੀ ਕਬੀਰ, ੧੩੫੦-੧੧)*

(ਅ) ਅੰਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ॥
ਪੁਛਾਂ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ॥
ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ॥

ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ॥
ਅਗੈ ਸਦਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ॥
ਹੋਰੁ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ॥
ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ॥੨॥

*(ਸਾਰੰਗ ਵਾਰ ਮ:੧,੧੨੪੧-੧੯)*

(ੲ) ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ॥
ਅੰਤਰਿ ਜੋਤ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ॥੩॥

*(ਗੂਜਰੀ ਮ:੧, ੪੮੯-੧੦)*

(ਸ) ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ॥
ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ॥
ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ॥੧॥

*(ਮਾਰੂ ਮ:੪, ੯੯੫-੧੧)*

## ਸਿਧ ਸਾਧਿਕ (੫੫੨)

ਯੋਗੀਆਂ ਅਥਵਾ ਸਿਧਾਂ ਦੇ ਦਰਸਾਏ ਢੰਗ ਦੁਆਰਾ ਅਭਿਆਸ ਕਰਨ ਵਾਲਾ ਜੋਗੀ, ਜੋ ਸਿਧਾਸਨਾਂ ਦੇ ਅਨਕੂਲ ਯੋਗ ਸਾਧਨਾ ਕਰਦਾ ਹੈ। ਇਸ ਸਾਧਨਾ ਪਰਥਾਇ ਪਾਵਨ ਗੁਰਬਾਣੀ ਦਾ ਵਿਚਾਰ ਨਿਮਨ ਲਿਖ਼ਤ ਉਦਹਾਰਣਾਂ ਦੇ ਅਨਕੂਲ ਹੈ:

(ੳ) ਸਿਧ ਸਾਧਿਕ ਅਰੁ ਜਖ੍ਹ ਕਿੰਨਰ ਨਰ ਰਹੀ ਕੰਠਿ ਉਰਝਾਇ॥
ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੇ ਜਾਕੈ ਕੋਟਿ ਐਸੀ ਦਾਸਾਇ॥੨॥

*(ਗੂਜਰੀ ਮ:੫, ੫੦੦-੨)*

(ਅ) ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ॥
ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ॥੩॥

*(ਰਾਮਕਲੀ ਮ:੧, ੮੭੭-੧੨)*

(ੲ) ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮਾਰਾ॥
ਸਚੁ ਖੇਲੁ ਤੁਮਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ॥
ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ॥
ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ॥੪॥

*(ਸੂਹੀ ਮ:੧, ੭੬੪-੧੪)*

(ਸ) ਸਿਧ ਸਾਧਿਕ ਕੇਤੇ ਮੁਨਿ ਦੇਵਾ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ॥
ਸਬਦੁ ਵੀਚਾਰਿ ਗਹਹਿ ਗੁਰ ਸੇਵਾ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ॥੬॥

*(ਰਾਮਕਲੀ ਮ:੧, ੯੦੬-੩)*

(ਹ) ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ॥
ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ॥

*(ਮਾਰੂ ਵਾਰ ੧੧੦੨-੧੩)*

(ਕ) ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ॥੧॥ਰਹਾਉ॥

*(ਬਿਲਾਵਲੁ ਮ:੫, ੮੦੮-੫)*

(ਖ) ਸ੍ਰਿਸਟਿ ਉਪਾਇ ਆਪੇ ਸਭੁ ਵੇਖੈ॥ ਕੋਇ ਨ ਮੇਟੈ ਤੇਰੈ ਲੇਖੈ॥
ਸਿਧ ਸਾਧਿਕ ਜੇ ਕੋ ਕਹੈ ਕਹਾਏ॥ ਭਰਮੇ ਭੂਲਾ ਆਵੈ ਜਾਏ॥
ਸਤਿਗੁਰੁ ਸੇਵੈ ਸੋ ਜਨੁ ਬੂਝੇ॥ ਹਉਮੈ ਮਾਰੇ ਤਾ ਦਰੁ ਸੂਝੈ॥੨॥

*(ਬਿਲਾਵਲੁ ਮ:੧, ਛੰਤ, ੮੪੨-੬)*

(ਗ) ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥੨॥

*(ਰਾਮਕਲੀ ਮ:੧, ੮੭੮-੩)*

(ਘ) ਕਵਨੁ ਜੋਗੁ ਕਉਨੁ ਗ੍ਯ੍ਯਾਨੁ ਧ੍ਯ੍ਯਾਨੁ ਕਵਨ ਬਿਧਿ ਉਸ੍ਤਤਿ ਕਰੀਐ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ॥

*(ਸਵਈਏ ਮ:੫, ੧੩੮੬-੧੫)*

(ਙ) ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ॥
ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ॥੬॥

*(ਮਾਰੂ ਮ:੫, ੧੦੧੭-੧੪)*

(ਚ) ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥ ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥੩॥

*(ਧਨਾਸਰੀ ਮ:੩, ੬੬੫-੧੭)*

(ਛ) ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥

*(ਸੋਰਠਿ ਵਾਰ ਮ:੩, ੬੫੦-੫)*

(ਜ) ਸਿਧ ਸਾਧਿਕ ਦੇਵ ਮੁਨਿ ਜਨ ਭਗਤ ਨਾਮੁ ਅਧਾਰਾ॥
ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ ਕਰਣੈਹਾਰਾ॥੨॥

*(ਆਸਾ ਮ:੫, ੪੬੧-੯)*

(ਝ) ਇਸ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ॥ ਭਾਇ ਭਗਤਿ ਜਾ ਹਉਮੈ ਸੋਖੈ॥
ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ॥੭॥

*(ਮਾਝ ਮ:੩, ੧੨੪-੨)*

(ਞ) ਬਿਨ ਗੁਰ ਨਾਮੁ ਨ ਪਾਇਆ ਜਾਇ॥ ਸਿਧ ਸਾਧਿਕ ਰਹੇ ਬਿਲਲਾਇ॥
ਬਿਨ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ॥੩॥

*(ਮਾਝ ਮ:੩, ੧੧੫-੨)*

(ਟ) ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ॥੨॥

*(ਆਸਾ ਮ:੧,੪੧੮-੧੯)*

(ਠ) ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ॥
ਬਿਨੁ ਜਗਦੀਸ ਕਹਾ ਸਚੁ ਪਾਵਉ॥੬॥

*(ਗਉੜੀ ਮ:੧, ੨੨੫-੧੨)*

(ਡ) ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੩॥

*(ਸਿਰੀ ਮ:੧, ੧੪-੫)*

(ਢ) ਸਭਿ ਸਤ ਸਭਿ ਤਪ ਸਭਿ ਚੰਗਿਆਈਆ॥ ਸਿਧਾ ਪੁਰਖਾ ਕੀਆ ਵਡਿਆਈਆ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ॥੩॥

*(ਆਸਾ ਮ:੧, ੯-੧੨)*

(ਣ) ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ॥੭॥
ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥
ਸਾਧਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ॥੮॥

*(ਗੂਜਰੀ ਮ:੫, ੫੦੭-੧੮)*

(ਤ) ਪੰਖੀ ਮ੍ਰਿਗ ਮਾਇਆ ਮਹਿ ਰਾਤੇ॥ ਸਾਕਰ ਮਾਖੀ ਅਧਿਕ ਸੰਤਾਪੇ॥
ਤੁਰੇ ਉਸਟ ਮਾਇਆ ਮਹਿ ਭੇਲਾ॥ ਸਿਧ ਚਉਰਾਸੀਹ ਮਾਇਆ ਮਹਿ ਖੇਲਾ॥੨॥

*(ਭੈਰਉ ਕਬੀਰ, ੧੧੬੦-੧੩)*

(ਥ) ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ॥
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ॥
ਸਿਧ ਮਨੁਖ੍ਯ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥

*(ਸਵਯੇ ਸ੍ਰੀ ਮੁਖ ਵਾਕ ਮ:੫, ੧੩੮੮-੧੧)*

## ਸਿਧਾ ਅਤੇ ਪੁੱਠਾ (੫੫੩)

(ੳ) ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈ ਹੈ ਰੇ॥
ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਾਈਹੈ ਰੇ॥੧॥ਰਹਾਉ॥
ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਾਈਹੈ ਰੇ॥
ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ॥੧॥
ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥
ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥੨॥
ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥
ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥੩॥

ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ॥੪॥

*(ਬਿਲਾਬਲੁ ਕਬੀਰ, ੮੫੫-੭)*

(ਅ) ਜੋ ਪਰਾਇਓ ਸੋਈ ਅਪਨਾ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ॥੧॥
ਕਹਹੁ ਗੁਸਾਈ ਮਿਲੀਐ ਕੇਹ॥ ਜੋ ਬਿਬਰਜਤ ਤਿਸ ਸਿਉ ਨੇਹ॥੧॥ਰਹਾਉ॥
ਝੂਠੁ ਬਾਤ ਸਾ ਸਚੁ ਕਰਿ ਜਾਤੀ॥ ਸਤਿ ਹੋਵਨੁ ਮਨਿ ਲਗੈ ਨ ਰਾਤੀ॥੨॥
ਬਾਵੈ ਮਾਰਗੁ ਟੇਢਾ ਚਲਨਾ॥ ਸੀਧਾ ਛੋਡਿ ਅਪੂਠਾ ਬੁਨਨਾ॥੩॥
ਦੂਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ॥ ਜਿਸੁ ਮੇਲੇ ਨਾਨਕਾ ਸੋ ਮੁਕਤਾ ਹੋਈ॥੪॥

*(ਗਉੜੀ ਗੁਆਰੇਰੀ ਮ:੫, ੧੮੫-੧੧)*

## ਸਿਫਤ ਸਾਲਾਹ (੫੫੪)

ਵਡਿਆਈ ਕਰਨੀ, ਪ੍ਰਸੰਸਾ ਕਰਨੀ, ਗੌਰਵ ਪ੍ਰਗਟਉਣਾ, ਆਪਣੇ ਸੁਆਮੀ ਦਾ ਠਾਠ-ਬਾਠ ਜ਼ਾਹਿਰ ਕਰਨਾ, ਤੇਜ ਪ੍ਰਤਾਪ ਜ਼ਾਹਰ ਕਰਨਾ, ਮਹਿਮਾ ਕਰਨੀ, ਤਾਂ ਤੇ ਗੁਰਬਾਣੀ ਦਾ ਪੜ੍ਹਨਾ, ਸੁਣਨਾ, ਗਾਇਨ ਕਰਨਾ ਹੀ ਵਾਹਿਗੁਰੂ ਦੀ ਸਿਫਤ ਸਾਲਾਹ ਕਰਨਾ ਹੈ। ਗੁਣ, ਉਸਤਤ, ਉਪਮਾ, ਸ਼ਾਲਾਘਾ, ਤਾਰੀਫ ਕਰਨੀ। ਗੁਰਸਿਖੀ ਵਿਚ ਸਿਫਤ ਸਾਲਾਹ ਦੀ ਵਿਧੀ ਕੀਰਤਨ ਹੈ।

(ੳ) ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਸਾਹੁ॥

*(ਜਪੁ, ੫-੧੫)*

(ਅ) ਸਚੁ ਸਾਲਾਹਣੁ ਵਡਭਾਗੀ ਪਾਈਐ॥ ਗੁਰ ਪਰਸਾਦੀ ਹਰਿ ਗੁਣ ਗਾਈਐ॥
ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ॥੩॥

*(ਮਾਝ ਮ:੫, ੧੦੭-੯)*

(ੲ) ਨਿਰਮਲ ਸਬਦੁ ਨਿਰਮਲ ਹੈ ਬਾਣੀ॥ ਨਿਰਮਲ ਜੋਤਿ ਸਭ ਮਾਹਿ ਸਮਾਣੀ॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ॥੧॥

*(ਮਾਝ ਮ:੩, ੧੨੧-੧)*

(ਸ) ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ॥
ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ॥
ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ॥
ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ॥
ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ॥੧॥

*(ਗਉੜੀ ਵਾਰ ਮ:੪, ੩੦੧-੨)*

(ਹ) ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ॥

*(ਬਿਲਾਵਲੁ ਵਾਰ ਮ:੪, ੮੫੪-੧੪)*

(ਕ) ਸਿਫਤਿ ਖਜਾਨਾ ਬਕਸ ਹੈ ਜਿਸੁ ਬਖਸੈ ਸੋ ਖਰਚੈ ਖਾਇ॥
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ॥

ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ॥੨॥

*(ਬਿਹਾਗੜੇ ਕੀ ਵਾਰ ਮ:੪, ੫੪੮-੧੩ )*

(ਖ) ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ॥੧॥
ਵਾਹੁ ਮੇਰੇ ਸਾਹਿਬਾ ਵਾਹੁ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ॥੧॥ਰਹਾਉ॥

*(ਸੂਹੀ ਮ:੩, ੭੫੫-੨)*

(ਗ) ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ॥ ਬਿਨੁ ਤਕੜੀ ਤੋਲੈ ਸੰਸਾਰਾ॥
ਗੁਰਮੁਖਿ ਹੋਵੈ ਸਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ॥੧॥

*(ਮਾਝ ਮ:੩, ੧੧੦-੧੨)*

(ਘ) ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ॥
ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ॥

*(ਰਾਮਕਲੀ ਵਾਰ ਮ:੩, ੯੫੮-੧੨)*

(ਙ) ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ॥ ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ॥
ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ॥੩॥

*(ਮਾਰੂ ਮ:੧, ੧੦੧੨-੭)*

(ਚ) ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ॥
ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ॥

*(ਗੂਜਰੀ ਵਾਰ ਮ:੫, ੫੧੯-੧੮)*

(ਛ) ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ॥
ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ॥

*(ਰਾਮਕਲੀ ਵਾਰ ਮ:੫, ੯੬੬-੧)*

(ਜ) ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥
ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥੪॥

*(ਪ੍ਰਭਾਤੀ ਮ:੧, ੧੩੨੮-੭)*

(ਝ) ਜਿਹਵਾ ਸਾਚੀ ਸਚਿ ਰਤੀ ਤਨੁ ਮਨੁ ਸਚਾ ਹੋਇ॥
ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ॥੨॥

*(ਵਡਹੰਸੁ ਮ:੩, ੫੬੫-੧)*

(ਞ) ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ॥
ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ॥

*(ਸੂਹੀ ਮ:੧, ੭੬੬-੯)*

(ਟ) ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ॥
ਤਿਸਹਿ ਸਰੇਵਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ॥
ਗੁਰਮੁਖਿ ਅੰਤਰਿ ਮਨਿ ਵਸੈ ਸਦਾ ਸਦਾ ਸੁਖੁ ਹੋਇ॥੨॥

*(ਬਿਲਾਵਲੁ ਵਾਰ ਮ:੩, ੮੫੨-੧੫)*

(ਠ) ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ॥
ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ॥
ਵਡਭਾਗੀ ਹਰਿ ਪਾਇਆ ਪੂਰਨ ਪਰਮਾਨੰਦੁ॥
ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ॥੩॥

*(ਸਲੋਕ ਮ:੪, ੧੪੨੧-੧੪)*

(ਡ) ਹਰਿ ਜਸੁ ਕਰਮੁ ਧਰਮੁ ਪਤਿ ਪੂਜਾ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ॥
ਹਰਿ ਰਸੁ ਚਾਖਿਆ ਤਉ ਮਨੁ ਭੀਜਾ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ॥੮॥

*(ਪ੍ਰਭਾਤੀ ਮ:੧, ੧੩੪੫-੨)*

(ਢ) ਪੂੰਜੀ ਨਾਮੁ ਨਿਰੰਜਨ ਸਾਰੁ॥ ਨਿਰਮਲੁ ਸਾਚਿ ਰਤਾ ਪੈਕਾਰੁ॥
ਸਿਫਤਿ ਸਹਜ ਘਰ ਗੁਰੁ ਕਰਤਾਰੁ॥੨॥

*(ਆਸਾ ਮ:੧, ੪੧੩-੧੮)*

(ਣ) ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥
ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥੪॥

*(ਪ੍ਰਭਾਤੀ ਮ: ੧੩੨੯-੯)*

(ਤ) ਸਿਫਤਿ ਸਲਾਹਣੁ ਸਹਜ ਅਨੰਦ॥ ਸਖਾ ਸੈਨੁ ਪ੍ਰੇਮੁ ਗੋਬਿੰਦ॥
ਆਪੇ ਕਰੇ ਆਪੇ ਬਖਸਿੰਦੁ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ॥੩॥

*(ਆਸਾ ਮ:੧, ੩੫੨-੩)*

(ਥ) ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਦੁਸਮਨੁ ਹੇਤੁ॥੨॥

*(ਸੂਹੀ ਵਾਰ ਮ:੧, ੭੯੦-੧੭)*

(ਦ) ਨਾਨਕ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥

*(ਮਾਝ ਵਾਰ ਮ:੧, ੧੪੩-੧੩)*

(ਧ) ਆਖਣ ਵਾਲਾ ਕਿਆ ਬੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ॥ ਨਾਨਕ ਸਚੁ ਸਵਾਰਣਹਾਰਾ॥੪॥

*(ਆਸਾ ਮ:੧, ੩੪੯-੫)*

(ਨ) ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥੧੫॥

*(ਮਾਰੂ ਮ:੫, ੧੦੮੪-੧੭)*

(ਪ) ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥

ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥੪॥

*(ਆਸਾ ਮ:੧, ੩੬੦-੧੦)*

(ਫ) ਤੂੰ ਸਚਾ ਸਾਹਿਬੁ ਸਿਫਤਿ ਸੁਆਲਿ੍ਉ ਜਿਨਿ ਕੀਤੀ ਸੋ ਪਾਰਿ ਪਇਆ॥

*(ਆਸਾ ਵਾਰ ਮ:੧, ੪੬੯-੧੨)*

(ਬ) ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ॥੧॥

*(ਗਉੜੀ ਵਾਰ ਮ:੪, ੩੦੧-੩)*

## ਸਿਫਾਰਸ਼/ਫੁਰਮਾਇਸ਼ (ਪਪਪ)

ਜੀਵਾਂ ਦੀ ਬੇ-ਬਸੀ ਵੇਖਕੇ ਸਤਿਗੁਰੂ ਜੀ ਵਾਹਿਗੁਰੂ ਦੀ ਹਜ਼ੂਰੀ ਵਿਚ ਜੀਵਾਂ ਦੀ ਸਿਫ਼ਾਰਸ਼ ਕਰਦੇ ਹਨ। ਹੋਰ ਦੇਖੋ, "ਫੁਰਮਾਇਸ਼"।

(ੳ) ਤੇਰੇ ਜੀਅ ਜੀਆ ਕਾ ਤੋਹਿ॥ ਕਿਤ ਕਉ ਸਾਹਿਬ ਆਵਹਿ ਰੋਹਿ॥
ਜੇ ਤੂ ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ ਤੇਰੇ ਓਹਿ॥੨॥
ਅਸੀ ਬੋਲ ਵਿਗਾੜ ਵਿਗਾੜਹ ਬੋਲ॥ ਤੂ ਨਦਰੀ ਅੰਦਰਿ ਤੋਲਹਿ ਤੋਲ॥
ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥੩॥

*(ਸਿਰੀ ਮ:੧, ੨੫-੨)*

(ਅ) ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ॥
ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ॥
ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ॥੪॥

*(ਸਿਰੀ ਮ:੫, ੪੭-੧੩)*

(ੲ) ਹਰਿ ਜੀਉ ਤੂ ਸੁਖ ਸੰਪਤਿ ਰਾਸਿ॥
ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ॥ਰਹਾਉ॥

*(ਸੋਰਠਿ ਮ:੫, ੬੧੯-੧੧)*

(ਸ) ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥
ਦੂਖੁ ਸੂਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ॥੪॥
ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ॥
ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ॥੫॥

*(ਆਸਾ ਮ:੧, ੩੫੪-੧੯)*

(ਹ) ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ॥
ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ॥
ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ॥
ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ॥੩॥

*(ਆਸਾ ਮ:੪, ੪੫੦-੧੦)*

(ਕ) ਆਨਦ ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ॥

ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ॥੪॥

*(ਗੂਜਰੀ ਮ:੪, ੪੯੪-੧੧)*

(ਖ) ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ॥
ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ॥੨॥

... ... ...

ਕੀਰਤਿ ਕਰਹਿ ਸਗਲ ਜਨ ਤੇਰੀ ਤੂ ਅਬਿਨਾਸੀ ਪੁਰਖੁ ਮੁਰਾਰੇ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ॥੪॥

*(ਧਨਾਸਰੀ ਮ:੫, ੬੭੦-੧੪)*

## ਸਿੰਮ੍ਰਿਤੀਆਂ/ਸਾਸਤ੍ਰ/ਪੁਰਾਣ ਅਤੇ ਬੇਦ (੫੫੬)

ਹਿੰਦੂ ਰਿਖੀਆਂ ਦੇ ਲਿਖੇ ਹੋਏ ਉਹ ਗ੍ਰੰਥ ਜੋ ਉਨ੍ਹਾਂ ਨੇ ਵੇਦ ਵਾਕਾਂ ਨੂੰ ਯਾਦ ਰਖਕੇ ਅਥਵਾ ਆਪਣੇ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਯਾਦ ਰਖਕੇ ਲਿਖੇ ਹਨ। ਇਨ੍ਹਾਂ ਦੀ ਸੰਖਿਆ ਬਹੁਤ ਹੈ। ਪਰੰਤੂ ਮੁਖ ਰਖਕੇ (੩੧) ਇਕਤੀਸ ਸਿੰਮ੍ਰਿਤੀਆਂ ਹਨ । ਇਨ੍ਹਾਂ ਦੇ ਵਿਚ ਅਠਾਰਾਂ ਅਤੇ ਅਠਾਈ ਸਿੰਮ੍ਰਿਤੀਆਂ ਦੀ ਗਿਣਤੀ ਭੀ ਆ ਜਾਂਦੀ ਹੈ । ਹੋਰ ਸਿੰਮ੍ਰਿਤੀਆਂ ਦੀ ਸੂਚੀ ਹੇਠ ਲਿਖੇ ਦੇ ਅਨੁਸਾਰ ਹੈ:-੧-ਮਨੁ ਸਿੰਮਿਤ੍ਰੀ, ੨-ਯਾਗਯਵਲਕਯ, ੩-ਲਘੁਅਤ੍ਰਿ, ੫-ਅਤ੍ਰਿ, ੪-ਵ੍ਰਿੱਧ ਅਤ੍ਰਿ, ੬-ਵਿਸ਼ਨੂ, ੭-ਲਘੁਹਾਰੀਤ, ੮-ਵ੍ਰਿੱਧ ਹਾਰੀਤ, ੯-ਔਸ਼ਨਸ਼ ਸੰਹਿਤਾ, ੧੦-ਆਂਗਿਰਸ, ੧੧-ਯਮ, ੧੨-ਆਪਸਤੰਬ, ੧੩-ਕਾਤਯਾਯਨ, ੧੪-ਸੰਵਤੰਬ, ੧੫-ਵ੍ਰਿਹਸਪਤਿ, ੧੬-ਪਾਰਾਸ਼ਰ, ੧੭-ਵ੍ਰਿਹਤਪਾਰਾਸ਼ਰੀ, ੧੮-ਵਯਾਸ,, ੧੯-ਲਘੁ ਵਿਯਾਸ, ੨੦-ਸੰਖ, ੨੧-ਲਿਖਿਤ, ੨੨-ਦਕਸ, ੨੩-ਗੋਤਮ, ੨੪-ਵਿੱਧ ਗੋਤਮ, ੨੫-ਸ਼ਾਤਾਤਪ, ੨੬-ਵਾਸ਼ਿਸਟ, ੨੭-ਪੁਲਸਤਯ, ੨੮-ਬੁਧ, ੨੯-ਕਸ਼ਯਪ, ੩੦-ਨਾਰਦ, ੩੧-ਔਸ਼ਨਸ਼। ਹੋਰ ਜਾਣਕਾਰੀ ਵਾਸਤੇ ਦੇਖੋ, ''ਬੇਦ, ਸਾਸਤ੍ਰ, ਅਤੇ ਪੁਰਾਣ'', ਆਦਿ ।

(ੳ) ਸਿਮ੍ਰਿਤਿ ਸਾਸਤ ਅੰਤੁ ਨ ਜਾਣੈ॥ ਮੂਰਖੁ ਅੰਧਾ ਤਤੁ ਨ ਪਛਾਣੈ॥
ਆਪੇ ਕਰੇ ਕਰਾਏ ਕਰਤਾ ਆਪ ਭਰਮਿ ਭੁਲਾਇਦਾ॥੧੩॥

*(ਮਾਰੂ ਮ:੩, ੧੦੬੧-੧੦)*

(ਅ) ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ॥
ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ॥
ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ॥
ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ॥੭॥

*(ਰਾਮਕਲੀ ਵਾਰ ਮ:੩, ੯੪੯-੧੬)*

(ੲ) ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ॥
ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ॥
ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ॥
ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ॥੩॥

*(ਸੋਰਠਿ ਮ:੫, ੬੦੮-੧੮)*

(ਸ) ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥
ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥

ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ॥
ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮੁ ਹਰਿ ਦਾਸਾ॥
ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ॥੧੦॥

*(ਮਾਰੂ ਵਾਰ ਮ:੩, ੧੦੯੦-੧)*

(ਹ) ਦੇਵੀ ਦੇਵਾ ਮੂਲੁ ਹੈ ਮਾਇਆ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥
ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ॥੨॥

*(ਮਾਝ ਮ:੪, ੧੨੯-੮)*

(ਕ) ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ॥
ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ॥
ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ॥
ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ॥
ਤਤੁ ਗਿਆਨੁ ਵਿਚਾਰਿਆ ਹਰਿ ਜਪਿ ਹਰਿ ਗਤੇ॥੧੯॥

*(ਮਾਰੂ ਵਾਰ ਮ:੩, ੧੦੯੩-੬)*

(ਖ) ਚਾਰਿ ਪਦਾਰਥ ਕਹੈ ਸਭੁ ਕੋਈ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ॥
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ॥੨॥

*(ਗਉੜੀ ਚੇਤੀ ਮ:੧, ੧੫੪-੧੩)*

(ਗ) ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਇ॥੪॥

*(ਰਾਮਕਲੀ ਮ:੫, ੯੦੦-੫)*

(ਘ) ਸਿੰਮ੍ਰਿਤਿ ਸਾਸਤ ਬੇਦ ਬੀਚਾਰੇ॥ ਜਪੀਐ ਨਾਮੁ ਜਿਤੁ ਪਾਰਿ ਉਤਾਰੇ॥੩॥

*(ਬਿਲਾਵਲ ਮ:੫, ੮੦੪-੧੪)*

(ਙ) ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ॥ ਨਾਦੀ ਬੇਦੀ ਪੜ੍ਹਹਿ ਪੁਰਾਣ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ॥ ਤਿਨ ਕੈ ਰਮਈਆ ਨੇੜਿ ਨਾਹਿ॥੨॥
ਜੇ ਕੋ ਐਸਾ ਸੰਜਮੀ ਹੋਇ॥ ਕ੍ਰਿਆ ਵਿਸੇਖ ਪੂਜਾ ਕਰੇਇ॥
ਅੰਤਰਿ ਲੋਭੁ ਮਨੁ ਬਿਖਿਆ ਮਾਹਿ॥ ਓਹਿ ਨਿਰੰਜਨੁ ਕੈਸੇ ਪਾਹਿ॥੩॥

*(ਬਸੰਤੁ ਮ:੩, ੧੧੬੯-੭)*

(ਚ) ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ॥
ਜੋ ਜਨੁ ਭੇਟੈ ਸਾਧਸੰਗਿ ਸੋ ਹਰਿ ਰੰਗੁ ਮਾਣੀ॥

*(ਗਉੜੀ ਵਾਰ ਮ:੫, ੩੧੯-੭)*

(ਛ) ਅਨਿਕ ਉਪਾਵ ਨ ਛੂਟਨਹਾਰੇ॥ ਸਿੰਮ੍ਰਿਤਿ ਸਾਸਤ ਬੇਦ ਬੀਚਾਰੇ॥
ਹਰਿ ਕੀ ਭਗਤਿ ਕਰਹੁ ਮਨੁ ਪਾਇ॥ ਮਨਿ ਬੰਛਤ ਨਾਨਕ ਫਲ ਪਾਇ॥੪॥

*(ਗਉੜੀ ਸੁਖਮਨੀ ਮ:੫, ੨੮੮-੧੪)*

(ਜ) ਸਿੰਮ੍ਰਿਤਿ ਸਾਸਤ ਬੇਦ ਬਖਾਨੇ॥ ਜੋਗ ਗਿਆਨ ਸਿਧ ਸੁਖ ਜਾਨੇ॥
ਨਾਮੁ ਜਪਤ ਪ੍ਰਭ ਸਿਉ ਮਨ ਮਾਨੇ॥੩॥

*(ਗਉੜੀ ਮ:੫, ੨੦੨-੭)*

(ਝ) ਸਿਮ੍ਰਿਤਿ ਸਾਸਤ ਬੇਦ ਵਖਾਣੈ॥ ਭਰਮੇ ਭੂਲਾ ਤਤੁ ਨ ਜਾਣੈ॥
ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ॥੭॥

*(ਮਾਝ ਮ:੩, ੧੧੪-੩)*

(ਞ) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥
ਕਹੈ ਨਾਨਕ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥

*(ਰਾਮਕਲੀ ਮ:੩, ੯੨੦-੧੫)*

(ਟ) ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ॥੧॥

*(ਭੈਰਉ ਮ:੩, ੧੧੩੦-੬)*

(ਠ) ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ॥ ਵਾਚੁ ਵਖਾਣਹਿ ਤਤੁ ਨ ਜਾਣਾ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੩੨-੧੨)*

(ਡ) ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ॥੧॥
ਵਰਤ ਨੇਮ ਸੰਜਮ ਕਰਿ ਥਾਕੇ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ॥੨॥

*(ਆਸਾ ਮ:੪, ੪੦੮-੩)*

(ਢ) ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥
ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ॥੧੫॥

*(ਮਾਰੂ ਸੋਲਹੇ ਮ:੩, ੧੦੫੩-੫)*

(ਣ) ਇਹੁ ਨਿਧਾਨੁ ਜਪੈ ਮਨਿ ਕੋਇ॥ ਸਭ ਜੁਗ ਮਹਿ ਤਾ ਕੀ ਗਤਿ ਹੋਇ॥
ਗੁਣ ਗੋਬਿੰਦ ਨਾਮ ਧੁਨਿ ਬਾਣੀ॥ ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ॥
ਸਗਲ ਮਤਾਂਤ ਕੇਵਲ ਹਰਿ ਨਾਮ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥

*(ਗਉੜੀ ਸੁਖਮਨੀ ਮ:੫, ੨੯੬-੩)*

(ਤ) ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ॥
ਊਤਮੁ ਊਚੋ ਪਾਰਬ੍ਰਹਮੁ ਗੁਣ ਅੰਤ ਨ ਜਾਣਹਿ ਸੇਖ॥

*(ਗਉੜੀ ਥਿਤੀ ਮ:੫, ੨੯੭-੧੯)*

## ਸਿਰੋਪਾ/ਖਿਲੱਤ (੫੫੭)

ਹੋਰ ਜਾਣਕਾਰੀ ਵਾਸਤੇ ਦੇਖੋ, "ਪੜਦੇ ਢਕਣਾ", "ਨੰਗਾ", "ਪੈਧਾ", ਆਦਿ। ਸਰੋਪਾ ਦਾ ਅਰਥ

ਹੈ, ਸਿਰ ਤੋਂ ਪੈਰਾਂ ਤਕ ਪੜਦਾ ਢਕਣ ਵਾਸਤੇ, ਬਸਤ੍ਰਾਂ ਦਾ ਪਹਿਨਣ ਵਾਸਤੇ ਮਿਲ ਜਾਣਾ, ਇਸ ਨੂੰ ਖਿੱਲਤ ਭੀ ਆਖਿਆ ਜਾਂਦਾ ਹੈ ।

(ੳ) ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥੨॥

*(ਸੋਰਠਿ ਮ:੫, ੬੩੧-੪)*

(ਅ) ਅਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥੨॥

*(ਸੋਰਠਿ ਮ:੫, ੬੩੧-੮)*

(ੲ) ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥੩॥

*(ਬਿਲਾਵਲ ਮ:੪, ੮੧੧-੧੭)*

(ਸ) ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥ ਤਿਸ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ॥
ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਾਇਆ ਗਲਿ ਖਾਸਾ ਹੇ॥੧੩॥

*(ਮਾਰੂ ਮ:੫, ਸੋਹਲੇ, ੧੦੭੩-੧੦)*

(ਹ) ਲਾਹਾ ਨਾਮੁ ਗੁਰਮਿਤ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ॥੫॥

*(ਕਾਨੜਾ ਮ:੪, ੧੩੧੧-੩)*

(ਕ) ਹਰਿ ਦਰਗਹ ਜਨ ਪੈਨਾਈਅਨਿ ਜਿਨ ਹਰਿ ਮਨਿ ਵਸਿਆ ਆਇ॥
ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ॥੧॥

*(ਕਾਨੜਾ ਵਾਰ ਮ:੪, ੧੩੧੬-੧੧)*

(ਖ) ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ॥੭॥

*(ਸਿਰੀ ਮ:੧,੬੨-੧੩)*

(ਗ) ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੇ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥
ਤਾ ਦਰਗਹ ਪੈਧਾ ਜਾਇਸੀ॥੧੫॥

*(ਆਸਾ ਮ:੧, ੪੭੧-੧੨)*

(ਘ) ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥

ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥੨੧॥

*(ਸਿਰੀ ਵਾਰ ਮ:੪, ੯੧-੧੩)*

(ਙ) ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ॥
ਹਰਿ ਦਰਗਹ ਪੈਨਾਇਆ.ਹਰਿ ਹਰਿ ਆਪਿ ਲਇਆ ਗਲਿ ਲਾਇ॥੯॥

*(ਗਉੜੀ ਪੂਰਬੀ ਮ:੪, ੨੩੪-੧੩)*

(ਚ) ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ॥
ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ॥

*(ਬਿਹਾਗੜਾ ਮ:੪, ੫੪੧-੯)*

## ਸਿਲਕ/ਜੇਵੜੀ/ਫਾਹੀ (੫੫੮)

ਸਿਲਕ ਦਾ ਅਰਥ ਹੈ ਰੱਸੀ, ਲੜੀ, ਬੰਧਨ।ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਪ੍ਰਸੰਗ ਵਿਚ ਸਿਲਕ ਦਾ ਭਾਵ ਹੈ, ਜਮਾਂ ਦੀ ਫਾਹੀ, ਜੇਵੜੀ, ਗਲੇ ਵਿਚ ਰੱਸੀ ਪੈ ਜਾਣੀ।

(ੳ) ਕਾਟਿ ਸਿਲਕ ਪ੍ਰਭਿ ਸੇਵਾ ਲਾਇਆ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ॥
ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਿਰਿ ਬਾਹਰਿ ਮਾਹਰੁ ਜੀਉ॥੨॥

*(ਮਾਝ ਮ:੫, ੧੦੧-੧੮)*

(ਅ) ਜਿਸ ਪ੍ਰਸਾਦਿ ਮਾਇਆ ਸਿਲਕ ਕਾਟੀ॥ ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ॥
ਕਹੁ ਨਾਨਕ ਇਸ ਤੇ ਕਿਛੁ ਨਾਹੀ॥ ਰਾਖਨਹਾਰੇ ਕਉ ਸਾਲਾਹੀ॥੪॥

*(ਗਉੜੀ ਗੁਆਰੇਰੀ ਮ:੫, ੧੭੭-੧੫)*

(ੲ) ਮਾਇਆ ਸਿਲਕ ਕਾਟੀ ਗੋਪਾਲਿ॥ ਕਰਿ ਅਪੁਨਾ ਲੀਨੋ ਨਦਰਿ ਨਿਹਾਲਿ॥੫॥

*(ਗਉੜੀ ਮ:੫, ੨੪੦-੧੩)*

(ਸ) ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ॥
ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ॥੨॥

*(ਸੋਰਠਿ ਮ:੫, ੬੧੮-੭)*

(ਹ) ਅਗਨਿ ਸਾਗਰ ਤੇ ਕਾਢਿਆ ਪ੍ਰਭ ਜਲਨਿ ਬੁਝਾਈ॥
ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ॥੨॥
ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ॥
ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ॥੩॥

*(ਬਿਲਾਵਲੁ ਮ:੫, ੮੧੪-੭)*

(ਕ) ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ॥੮॥

*(ਸਵਯੇ ਸ੍ਰੀ ਮੁਖ ਮ:੫, ੧੩੮੬-੧੭)*

## ਸ਼ਿਵ ਸ਼ਕਤਿ (੫੫੯)

ਸ਼ਿਵ ਦਾ ਅਰਥ ਹੈ ਕਰਤਾਰ, ਵਾਹਿਗੁਰੂ ਅਤੇ ਸ਼ਕਤਿ ਉਸ ਦੀ ਮਾਇਆ ਹੈ। ਉਸ ਦੀ ਰਚੀ

ਹੋਈ ਰਚਨਾ ਹੈ ਜੋ ਭਿੰਨ ਭਿੰਨ ਪ੍ਰਕਾਰ ਦੀ ਹੈ। ਜੋ ਜੀਵ ਸਿਵ ਨਾਲ ਪ੍ਰੀਤ ਕਰਦਾ ਹੈ ਉਹ ਨਿਸਤਾਰਾ ਪਾ ਜਾਂਦਾ ਹੈ। ਜੋ ਉਸ ਦੀ ਰਚਨਾ, ਅਥਵਾ ਸਕਤਿ, ਮਾਇਆ ਨਾਲ ਲਿਵਲੀਨ ਰਹਿੰਦਾ ਹੈ, ਉਹ ਆਵਾਗਵਨ ਦੇ ਗੇੜ ਵਿਚ ਭਟਕਦਾ ਰਹਿੰਦਾ ਹੈ। ਸਿਵ ਅਤੇ ਸਕਤੀ ਹੀ ਜੀਵਨ ਦੇ ਦੋ ਰਸਤੇ ਹਨ। ਜੋ ਪ੍ਰਾਣੀ ਜਿਸ ਮਾਰਗ ਦਾ ਪਾਂਧੀ ਹੈ, ਉਹ ਅਵੱਸ਼ ਹੀ ਉਥੇ ਪਹੁੰਚ ਜਾਂਦਾ ਹੈ, ਜਿਥੇ ਉਸ ਮਾਰਗ ਦੀ ਅੰਤਮ ਮੰਜ਼ਲ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ। ਸਕਤਿ ਪਰਥਾਇ "ਧਾਤੁ" ਸ਼ਬਦ ਭੀ ਵਰਤੋਂ ਵਿਚ ਆਇਆ ਹੈ।

(ੳ) ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥
ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ॥
ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥
ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥
ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ॥
ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ॥
ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ॥
ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ॥
ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ॥
ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ॥
ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ॥੨॥

*(ਸਿਰੀ ਵਾਰ ਮ:੩, ੮੭-੧੧)*

(ਅ) ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ॥
ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ॥
ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ॥੬॥

*(ਮਾਰੂ ਵਾਰ ਮ:੫, ੧੦੯੬-੮)*

(ੲ) ਨਾਨਕ ਸਚਾ ਏਕੁ ਹੈ ਦੂਹੁ ਵਿਚਿ ਹੈ ਸੰਸਾਰੁ॥
ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ॥੨॥

*(ਰਾਮਕਲੀ ਮ:੩, ੯੫੦-੬)*

(ਸ) ਵੇਕੀ ਵੇਕੀ ਜੰਤ ਉਪਾਏ॥ ਦੁਇ ਪੰਦੀ ਦੁਇ ਰਾਹ ਚਲਾਏ॥
ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ॥੨॥

*(ਮਾਰੂ ਸੋਲਹੇ ਮ:੧, ੧੦੩੨-੯)*

(ਹ) ਆਪੇ ਲਿਵ ਧਾਤੁ ਹੈ ਆਪੇ॥ ਆਪਿ ਬੁਝਾਏ ਆਪੇ ਜਾਪੇ॥
ਆਪੇ ਸਤਿਗੁਰੁ ਸਬਦੁ ਹੈ ਆਪੇ॥ ਨਾਨਕ ਆਖਿ ਸੁਣਾਏ ਆਪੇ॥੪॥

*(ਬਿਲਾਵਲੁ ਮ:੩,੭੯੭-੭)*

(ਕ) ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ॥
ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ॥
ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ॥੪॥

*(ਸਿਰੀ ਮ:੧, ੨੧-੪)*

(ਖ) ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥
ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ॥
ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ॥
ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ॥
ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ॥੧੦॥

*(ਮਾਰੂ ਮ:੩, ੧੦੯੦-੧)*

(ਗ) ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ॥
ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ॥੧॥ਰਹਾਉ॥

*(ਮਲਾਰ ਮ:੩, ੧੨੫੭-੧੪)*

(ਘ) ਇਨ ਲੋਗਨ ਸਿਉ ਹਮ ਭਏ ਬੈਰਾਗੀ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ॥
ਆਏ ਪ੍ਰਭ ਪਹਿ ਅੰਚਰਿ ਲਾਗਿ॥ ਕਰਹੁ ਤਪਾਵਸੁ ਪ੍ਰਭ ਸਰਬਾਗਿ॥੭॥
ਪ੍ਰਭ ਹਸਿ ਬੋਲੇ ਕੀਏ ਨਿਆਂਏਂ॥ ਸਗਲ ਦੂਤ ਮੇਰੀ ਸੇਵਾ ਲਾਏ॥
ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ॥ ਕਹੁ ਨਾਨਕ ਗੁਰਿ ਕੀਆ ਨਿਬੇਰਾ॥੮॥

*(ਪ੍ਰਭਾਤੀ ਮ:੫, ੧੩੪੭-੧੭)*

(ਙ) ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ॥
ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ॥
ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸੁ ਸਿਉ ਲਿਵ ਲਾਏ॥
ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ॥੨੯॥

*(ਰਾਮਕਲੀ ਮ:੩, ਅਨੰਦ, ੯੨੦-੧੩)*

(ਚ) ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥
ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ॥੧੩॥

*(ਮਾਰੂ ਮ:੫, ਸੋਹਲੇ, ੧੦੮੧-੧੯)*

(ਛ) ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ॥

ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ॥੪॥

*(ਮਲਾਰ ਮ:੩, ੧੨੭੬-੫)*

-(ਜ) ਸਿਵਾ ਸਕਤਿ ਸੰਬਾਦੰ॥ ਮਨ ਛੋਡਿ ਛੋਡਿ ਸਗਲ ਭੇਦੰ॥
ਸਿਮਰਿ ਸਿਮਰਿ ਗੋਬਿੰਦੰ॥ ਭਜੁ ਨਾਮਾ ਤਰਸਿ ਭਵ ਸਿੰਧੰ॥੪॥

*(ਗੋਂਡ ਨਾਮਦੇਵ, ੮੭੩-੧੨)*

(ਝ) ਚਾਰਿ ਪਦਾਰਥ ਲੈ ਜਗਿ ਆਇਆ॥ ਸਿਵ ਸਕਤੀ ਘਰਿ ਵਾਸਾ ਪਾਇਆ॥
ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ॥੬॥

*(ਮਾਰੂ ਮ:੧, ਸੋਹਲੇ, ੧੦੨੭-੧)*

(ਞ) ਵਾਜੈ ਪਉਣੁ ਤੈ ਆਪਿ ਵਜਾਏ॥ ਸਿਵ ਸਕਤੀ ਦੇਹੀ ਮਹਿ ਪਾਏ॥
ਗੁਰ ਪਰਸਾਦੀ ਉਲਟੀ ਹੋਵੈ ਗਿਆਨ ਰਤਨੁ ਸਬਦੁ ਤਾਹਾ ਹੇ॥੨॥

*(ਮਾਰੂ ਮ:੩, ਸੋਹਲੇ, ੧੦੫੬-੧੨)*

(ਟ) ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ॥
ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ॥
ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ॥
ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ॥੧॥

*(ਗਉੜੀ ਬੈਰਾਗਣਿ ਮ:੩, ੧੬੩-੭)*

(ਠ) ਜਬ ਹੋਵਤ ਪ੍ਰਭ ਕੇਵਲ ਧਨੀ॥ ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ॥
ਜਬ ਏਕਹਿ ਹਰਿ ਅਗਮ ਅਪਾਰ॥ ਤਬ ਨਰਕ ਸੁਰਗ ਕਹੁ ਕਉਨ ਅਉਤਾਰ॥
ਜਬ ਨਿਰਗੁਨ ਪ੍ਰਭ ਸਹਜ ਸੁਭਾਇ॥ ਤਬ ਸਿਵ ਸਕਤਿ ਕਹਹੁ ਕਿਤੁ ਠਾਇ॥

*(ਗਉੜੀ ਸੁਖਮਨੀ ਮ:੫, ੨੯੧-੧)*

(ਡ) ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥

*(ਗਉੜੀ ਬੈਰਾਗਣਿ ਕਬੀਰ, ੩੩੨-੧੮)*

(ਢ) ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾ॥
ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ॥੪॥

*(ਗਉੜੀ ਕਬੀਰ, ੩੩੯-੧੯)*

(ਣ) ਨਿੰਦਕੁ ਗੁਰ ਕਿਰਪਾ ਤੇ ਹਾਟਿਓ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ॥੧॥ਰਹਾਉ॥

*(ਟੋਡੀ ਮ:੫, ੭੧੪-੪)*

(ਤ) ਇਹ ਬਿਧਿ ਹੈ ਮਨੁ ਜੋਗਨੀ॥ ... ... ... ...
ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ॥
ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ॥੩॥

*(ਰਾਮਕਲੀ ਮ:੫, ੮੮੩-੧੦)*

(ਥ) ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ॥
ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ॥੩॥

*(ਮਾਰੂ ਮ:੧, ੧੦੧੩-੧੮)*

(ਸਾਰਾ ਸ਼ਬਦ ਉਧਰਣ ਯੋਗ ਹੈ)

(ਦ) ਭਾਉ ਨ ਭਗਤੀ ਨਾ ਸਿਵ ਸਕਤੀ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ॥
ਅਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ॥੧੨॥

(ਦੇਖੋ, "ਧੁੰਧੂਕਾਰਾ")

*(ਮਾਰੂ ਮ:੧, ਸੋਹਲੇ, ੧੦੩੬-੪)*

(ਧ) ਹੁਕਮੇ ਧਰਤੀ ਧਉਲ ਸਿਰਿ ਭਾਰੰ॥ ਹੁਕਮੇ ਪਉਣ ਪਾਣੀ ਗੈਣਾਰੰ॥
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ॥੧੧॥

*(ਮਾਰੂ ਮ:੧, ਸੋਹਲੇ, ੧੦੩੭-੩)*

(ਨ) ਆਪੇ ਵਣੁ ਤ੍ਰਿਣੁ ਤ੍ਰਿਭਵਣੁ ਸਾਰੁ॥ ਜਾ ਕੈ ਸੂਤਿ ਪਰੋਇਆ ਸੰਸਾਰੁ॥
ਆਪੇ ਸਿਵ ਸਕਤੀ ਸੰਜੋਗੀ॥ ਆਪਿ ਨਿਰਬਾਣੀ ਆਪੇ ਭੋਗੀ॥੨॥

*(ਭੈਰਉ ਮ:੫,੧੧੫੦-੧੫)*

(ਪ) ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ॥
ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਬਗਤਿ ਨ ਹੋਈ॥੩॥

*(ਗੂਜਰੀ ਮ:੩, ੫੦੬-੭)*

## ਸ਼ਿਵ ਨਗਰੀ/ਸ਼ਿਵ ਪੁਰੀ (੫੬੦)

ਸ਼ਿਵ ਪੁਰੀ ਅਥਵਾ ਸ਼ਿਵ ਨਗਰੀ ਦੇ ਅਰਥ ਭਿੰਨ ਭਿੰਨ ਥਾਵਾਂ ਤੇ ਨਿਰਸੰਦੇਹ ਭਿੰਨ ਭਿੰਨ ਹੀ ਆਏ ਹਨ। ਜਿਵੇਂ ਸ਼ਿਵ ਦਾ ਬਣਾਇਆ ਹੋਇਆ ਇਕ ਸੁਰਗ, ਕਾਸ਼ੀ, ਦਸਮ ਦੁਆਰ ਦੀ ਅਵਸਥਾ ਜਿਸ ਨੂੰ ਸਿਧ ਲੋਕ ਸਿਧ ਕਰਦੇ ਹਨ; ਨਿਰਬਾਣ ਪਦਵੀ। ਸੁਹਿਰਦ ਪਾਠਕਾਂ ਦੀ ਗਿਆਤ ਪ੍ਰਤਿ ਇਸ ਪ੍ਰਕਾਰ ਦੇ ਸਾਰੇ ਦ੍ਰਿਸਟਾਂਤ ਪਾਵਨ ਗੁਰਬਾਣੀ ਵਿਚੋਂ ਇਕੱਤ੍ਰ ਕੀਤੇ ਗਏ ਹਨ।

(ੳ) ਸਗਲ ਜਨਮੁ ਸਿਵ ਪੁਰੀ ਗਵਾਇਆ॥ ਮਰਤੀ ਬਾਰ ਮਗਹਰਿ ਉਠਿ ਆਇਆ॥੨॥
ਬਹੁਤੁ ਬਰਸ ਤਪੁ ਕੀਆ ਕਾਸੀ॥ ਮਰਨੁ ਭਇਆ ਮਗਹਰ ਕੀ ਬਾਸੀ॥੩॥
ਕਾਸੀ ਮਗਹਰ ਸਮ ਬੀਚਾਰੀ॥ ਓਛੀ ਭਗਤਿ ਕੈਸੇ ਉਤਰਸਿ ਪਾਰੀ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ॥ ਮੁਆ ਕਬੀਰੁ ਰਮਤ ਸ੍ਰੀ ਰਾਮੈ॥੫॥

*(ਗਉੜੀ ਕਬੀਰ, ੩੨੬-੯)*

(ਅ) ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥੨॥

*(ਆਸਾ ਮ:੧, ੩੬੦-੨)*

(ੲ) ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥
ਸਿਵ ਪੁਰੀ ਕਾ ਹੋਇਗਾ ਕਾਲਾ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ॥੨॥

*(ਗਉੜੀ ਮ:੫, ੨੩੭-੮)*

(ਸ) ਪੰਚ ਤੁਤ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ॥੬॥
ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ॥੭॥
ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ॥੮॥

*(ਰਾਮਕਲੀ ਮ:੧, ਦਖਣੀ, ੯੦੭-੧੬)*

(ਹ) ਸੋ ਅਉਧੂਤੀ ਜੋ ਧੂਪੈ ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥
ਅਉਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥
ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥੩॥

*(ਰਾਮਕਲੀ ਵਾਰ ਮ:੧, ੯੫੨-੧੫)*

(ਕ) ਸਿਵ ਕੀ ਪੁਰੀ ਬਸੈ ਬੁਧਿ ਸਾਰੁ॥ ਤਹ ਤੁਮ੍ ਮਿਲਿ ਕੈ ਕਰਹੁ ਬਿਚਾਰੁ॥
ਈਤ ਊਤ ਕੀ ਸੋਝੀ ਪਰੈ॥ ਕਉਨੁ ਕਰਮ ਮੇਰਾ ਕਰਿ ਕਰਿ ਮਰੈ॥੧॥

*(ਭੈਰਉ ਕਬੀਰ, ੧੧੫੯-੧੪)*

(ਖ) ਜੋਗੀ ਜੁਗਤਿ ਗਵਾਈ ਹੰਢੈ ਪੈਖੰਡਿ ਜੋਗੁ ਨ ਪਾਈ॥੧੦॥
ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ॥੧੧॥

*(ਰਾਮਕਲੀ ਮ:੩, ੯੦੯-੧੩)*

(ਗ) ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥
ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿਪ॥੩॥
ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ॥
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ॥੪॥

*(ਗਉੜੀ ਮਾਲਾ ਮ:੫, ੨੧੪,੯)*

## ਸ਼ਿੰਗਾਰ ਕਰਨਾ (੫੬੧)

ਜਿਸਮਾਨੀ ਤਰੀਕੇ ਨਾਲ ਕਪੜੇ ਗਹਣੇ ਆਦਿ ਪਹਿਨਕੇ ਆਪਣੇ ਆਪ ਨੂੰ ਭੂਸ਼ਤ ਕਰਨਾ, ਸਰੀਰਕ ਸਜਾਵਟ ਕਰਨੀ। ਜਿਸਮਾਨੀ ਸਜਾਵਟ ਦੇ ਨਾਲ ਨਾਲ ਗੁਰਬਾਣੀ ਦੁਆਰਾ ਆਤਮ ਸ਼ਿੰਗਾਰ ਕਰਨ ਪ੍ਰਤਿ ਵਡਮੁਲੇ ਸੁਝਾਉ ਸਾਦਰ ਫੁਰਮਾਏ ਗਏ ਹਨ:

(ੳ) ਭੈ ਭਾਇ ਸੀਗਾਰੁ ਬਣਾਏ॥ ਗੁਰ ਪਰਸਾਦੀ ਮਹਲੁ ਘਰੁ ਪਾਏ॥
ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ॥੪॥

*(ਮਾਝ ਮ:੩, ੧੧੨-੩)*

(ਅ) ਪਿਰੁ ਪਰਦੇਸਿ ਸਿਗਾਰੁ ਬਣਾਏ॥ ਮਨਮੁਖ ਅੰਧੁ ਐਸੇ ਕਰਮ ਕਮਾਏ॥
ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ॥੭॥

*(ਮਾਝ ਮ:੩, ੧੨੭-੧੬)*

(ੲ) ਚੋਆ ਚੰਦਨੁ ਅੰਕਿ ਚੜਾਵਉ॥ ਪਾਟ ਪਟੰਬਰ ਪਹਿਰਿ ਹਢਾਵਉ॥
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ॥੧॥
ਕਿਆ ਪਹਿਰਉ ਕਿਆ ਓਢਿ ਦਿਖਾਵਉ॥ ਬਿਨੁ ਜਗਦੀਸ ਕਹਾ ਸੁਖੁ ਪਾਵਉ॥੧॥

*(ਗਉੜੀ ਮ:੧, ੨੨੫-੬)*

(ਸਾਰਾ ਸ਼ਬਦ ਉਧਰਣ ਯੋਗ ਹੈ)

(ਸ) ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ॥
ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ॥

*(ਰਾਮਕਲੀ ਵਾਰ ਮ:੩,੯੫੦-੨)*

(ਸਾਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਹ) ਮਾਠਿ ਗੁੰਦਾਂਈ ਪਟੀਆ ਭਰੀਐ ਮਾਗ ਸੰਧੂਰੇ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥

*(ਵਡਹੰਸੁ ਮ:੧, ੫੫੮-੩)*

(ਕ) ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ॥
ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਕਾਪੜੁ ਪਹਿਰਹੁ ਖਿਮ ਕਾ॥
ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ॥
ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ॥
ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ॥੨੧॥

*(ਸੋਰਠਿ ਵਾਰ ਮ:੧, ੬੫੦-੧੭)*

(ਖ) ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ॥੪॥
ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ॥
ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ॥੫॥
ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ॥
ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ॥੬॥

*(ਆਸਾ ਮ:੩, ੪੨੬-੧੩)*

(ਗ) ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ॥
ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ॥੨॥
ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥

*(ਫੁਨਹੇ ਮ:੫, ੧੩੬੧-੧੪)*

(ਘ) ਹਉਮੈ ਖੋਇ ਕਰੇ ਸੀਗਾਰੁ॥ ਤਉ ਕਾਮਣਿ ਸੇਜੈ ਰਵੈ ਭਤਾਰੁ॥੪॥
ਤਉ ਨਾਨਕ ਕੰਤੈ ਮਨਿ ਭਾਵੈ॥ ਛੋਡਿ ਵਡਾਈ ਅਪਣੇ ਖਸਮ ਸਮਾਵੈ॥੧॥ਰਹਾਉ॥

*(ਆਸਾ ਮ:੧, ੩੫੭-੪)*

(ਙ) ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ॥ ਸਦ ਹੀ ਸੇਜੈ ਰਵੈ ਭਤਾਰੁ॥੪॥

*(ਆਸਾ ਮ:੧, ੩੫੭-੮)*

(ਚ) ਮੁੰਧੇ ਪਿਰ ਬਿਨੁ ਕਿਆ ਸੀਗਾਰੁ॥
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ॥੧॥ਰਹਾਉ॥
... ... ...

ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ॥
ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ॥੪॥
ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ॥੫॥

*(ਸਿਰੀ ਮ:੧, ੧੮-੧੯)*

(ਛ) ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥੨॥

*(ਸਲੋਕ ਮ:੫, ੧੪੨੫-੩)*

(ਜ) ਚੋਆ ਚੰਦਨ ਅਗਰ ਕਪੂਰਿ॥ ਮਾਇਆ ਮਗਨੁ ਪਰਮ ਪਦੁ ਦੂਰਿ॥
ਨਾਮਿ ਬਿਸਾਰਿਐ ਸਭੁ ਕੂੜੈ ਕੂਰਿ॥੨॥

*(ਗਉੜੀ ਮ:੧ ੨੨੬-੭)*

(ਝ) ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥੧॥
... ... ...
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥੪॥

*(ਆਸਾ ਮ:੧, ੩੫੯-੮)*

(ਞ) ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ॥
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ॥੧॥

*(ਬਿਹਾਗੜਾ ਮ:੫, ਛੰਤ, ੫੪੨-੧੭)*

(ਟ) ਕਾਪੜੁ ਪਹਿਰਸਿ ਅਧਿਕੁ ਸੀਗਾਰੁ॥ ਮਾਟੀ ਫੂਲੀ ਰੂਪੁ ਬਿਕਾਰੁ॥
ਆਸਾ ਮਨਸਾ ਬਾਂਧੋ ਬਾਰੁ॥ ਨਾਮ ਬਿਨਾ ਸੂਨਾ ਘਰੁ ਬਾਰੁ॥੬॥

*(ਬਸੰਤ ਮ:੧, ੧੧੮੭-੧੩)*

(ਠ) ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ॥੬॥
ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ ਬਿਨ ਮਿਲੇ ਨੀਂਦ ਨ ਪਾਈ॥੭॥

*(ਮਲਾਰ ਮ:੫, ੧੨੭੪-੧੨)*

(ਡ) ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥

*(ਸਿਰੀ ਮ:੫, ੪੨-੬)*

(ਸਾਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਢ) ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥

*(ਬਾਰਹ ਮਾਹਾ ਮਾਂਝ ਮ:੫, ੧੩੩-੮)*

(ਣ) ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥

*(ਬਾਰਹ ਮਾਹਾ ਮਾਂਝ ਮ:੫, ੧੩੪-੧੫*

(ਤ) ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ॥
ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ॥

*(ਵਡਹੰਸੁ ਮ:੫, ੫੬੪-੧੧)*

(ਥ) ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ॥੨॥

*(ਸੋਰਠਿ ਵਾਰ ਮ:੪, ੬੫੧-੧੯)*

(ਦ) ਜਉ ਮੈ ਕੀਓ ਸਗਲ ਸੀਗਾਰਾ॥ ਤਉ ਭੀ ਮੇਰਾ ਮਨੁ ਨ ਪਤੀਆਰਾ॥
ਅਨਿਕ ਸੁਗੰਧਤ ਤਨ ਮਹਿ ਲਾਵਉ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ॥
ਮਨ ਮਹਿ ਚਿਤਵਉ ਐਸੀ ਆਸਾਈ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ॥੧॥

*(ਆਸਾ ਮ:੫, ੩੭੩-੧੧)*

(ਧ) ਭਰਤਾ ਕਹੈ ਸੁ ਮਾਨੀਐ ਏਹੁ ਬਣਾਇ ਸੀਗਾਰੁ ਰੀ॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ॥੨॥
... ... ...
ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥੪॥

*(ਆਸਾ ਮ:੫, ੪੦੦-੧੦)*

(ਨ) ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ॥੨॥
ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ॥
ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ॥੩॥

*(ਆਸਾ ਮ:੩, ੪੨੬-੧੨)*

## ਸੀਝਣਾ/ਸਿਝਣਾ (੫੬੨)

ਸੀਝਣਾ ਦਾ ਅਰਥ ਹੈ, ਸਿਧੀ ਪ੍ਰਾਪਤ ਕਰਨੀ, ਪ੍ਰਯੋਜਨ ਸਿਧ ਕਰਨਾ, ਆਪਣੇ ਮੰਤਵ ਵਿਚ ਕਾਮਯਾਬੀ ਹਾਸਲ ਕਰਨੀ, ਕਾਮਯਾਬੀ ਪ੍ਰਾਪਤ ਕਰਨ ਪ੍ਰਤਿ ਟਕਰਨਾ, ਪ੍ਰਯੋਜਨ ਦੀ ਸਿਧੀ ਵਾਸਤੇ ਸਖਤੀ ਨਾਲ਼ ਟਕਰਾਉ ਕਰਨਾ, ਮੰਤਵ ਦੀ ਪ੍ਰਪਤੀ ਵਾਸਤੇ ਲਗਾਤਾਰ, ਸਿਲਸਿਲੇ ਵਾਰ ਅਰੁਕ ਵੇਗ ਦੁਆਰਾ ਸਖਤੀ ਨਾਲ

ਪੇਸ਼-ਕ਼ਦਮੀ ਕਰਦੇ ਰਹਿਣਾ। ਜੀਵਨ ਦੇ ਪ੍ਰਯੋਜਨ ਦੀ ਪ੍ਰਾਪਤੀ ਵਾਸਤੇ ਦੇਖੋ, "ਫਤੇਹ, ਕਾਮਰਾਨੀ, ਜਿਤਣਾ" ।

(ੳ) ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ॥
ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ॥

*(ਰਾਮਕਲੀ ਵਾਰ ਮ:੫, ੯੬੧-੨)*

(ਅ) ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਆ ਕੁਫਰਾਣੈ ਪਇਆ ਦਝਸੀ॥
ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥੯॥

*(ਮਾਝ ਵਾਰ ਮ:੧,੧੪੨-੮)*

(ੲ) ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ॥
ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ॥

*(ਸੋਰਠਿ ਵਾਰ ਮ:੩, ੬੫੦-੧੪)*

(ਸ) ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥੨॥

*(ਰਾਮਕਲੀ ਮ:੧, ੮੭੮-੩)*

(ਹ) ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥
... ... ...
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥
ਦਾਸੁ ਕਮੀਰੁ ਚੜ੍ਹਿਓ ਗੜ੍ ਊਪਰਿ ਰਾਜੁ ਲੀਓ ਅਬਿਨਾਸੀ॥੬॥

*(ਭੈਰਉ ਕਬੀਰ, ੧੧੬੧-੧੮)*

(ਕ) ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥੧॥

*(ਮਾਰੂ ਵਾਰ ਮ:੫, ੧੦੯੬-੧੨)*

(ਖ) ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ॥
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੈ॥੪॥

*(ਗਉੜੀ ਮ:੫, ੨੧੩-੧੩)*

(ਗ) ਭੇਖ ਅਨੇਕ ਅਗਨਿ ਨਹੀ ਬੂਝੈ॥ ਕੋਟਿ ਉਪਾਵ ਦਰਗਹ ਨਹੀ ਸਿਝੈ॥

*(ਗਉੜੀ ਸੁਖਮਨੀ ਮ:੫, ੨੬੬-੧)*

(ਘ) ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ॥

*(ਬਿਲਾਵਲੁ ਵਾਰ ਮ:੪, ੮੫੩-੧੯)*

(ਙ) ਸਾਚ ਬਿਨਾ ਦਰਿ ਸਿਝੈ ਨ ਕੋਈ॥ ਸਾਚ ਸਬਦਿ ਪੈਝੈ ਪਤਿ ਹੋਈ॥
ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ॥੧੫॥

*(ਮਾਰੂ ਮ:੧, ੧੦੨੭-੧੨)*

(ਚ) ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ॥

ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ॥

*(ਸਲੋਕ ਮ:੩, ੧੪੧੬-੧੬)*

(ਛ) ਬੁਰਾ ਕਰੇ ਸੁ ਕੇਹਾ ਸਿਝੈ॥ ਆਪਣੈ ਰੋਹਿ ਆਪੇ ਹੀ ਦਝੈ॥
ਮਨਮੁਖਿ ਕਮਲਾ ਰਗੜੈ ਲੁਝੈ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ॥
ਨਾਨਕ ਗੁਰਮੁਖਿ ਮਨ ਸਿਉ ਲੁਝੈ॥

*(ਸਲੋਕ ਮ:੩, ੧੪੧੮-੧੨)*

(ਜ) ਰਣਿ ਦਰਗਹਿ ਤਉ ਸੀਝਹਿ ਭਾਈ॥ ਜਉ ਗੁਰਮੁਖਿ ਰਾਮ ਨਾਮ ਲਿਵ ਲਾਈ॥

*(ਗਉੜੀ ਬਾਵਨ ਅਖਰੀ ਮ:੫, ੨੫੯-੧੧)*

## ਸੀਤਲਾ (੫੬੩)

ਹਿੰਦੂ ਮਤਿ ਵਿਚ, ਇਕ ਦੇਵੀ ਦਾ ਨਾਮ ਹੈ, ਜੋ ਹਿੰਦੂ ਲੋਕ ਚੇਚਕ ਦੇ ਸਬੰਧ ਵਿਚ ਪੂਜਦੇ ਹਨ। ਇਸ ਨੂੰ ਮਾਤਾ ਰਾਣੀ ਭੀ ਆਖਿਆ ਜਾਂਦਾ ਹੈ। ਜਦ ਕਦੀ ਕਿਸੇ ਵਿਅਕਤੀ ਅਥਵਾ ਕਿਸੇ ਬਾਲਕ ਨੂੰ ਚੇਚਕ ਨਿਕਲਦੀ ਹੈ, ਤਦ ਹਿੰਦੂ ਲੋਕ ਇਸ ਸੀਤਲਾ ਦੇਵੀ ਦਾ ਪੂਜਨ ਕਰਦੇ ਹਨ। ਸੀਤਲਾ ਦੇਵੀ ਦੀ ਸਵਾਰੀ ਖੋਤਾ ਹੈ। ਇਸ ਵਾਸਤੇ ਖੋਤੇ ਲਈ ਬਹੁਤ ਚੰਗੇ ਭੋਜਨ ਦਿਤੇ ਜਾਂਦੇ ਹਨ ਔਰ ਚੇਚਕ ਦੇ ਰੋਗੀ ਨੂੰ ਮਾਤਾ ਰਾਣੀ ਦਾ ਖੋਤਾ ਆਖਿਆ ਜਾਂਦਾ ਹੈ। ਇਸ ਦੇਵੀ ਦਾ ਰੰਗ ਸੁਨਹਿਰੀ ਆਖਿਆ ਜਾਂਦਾ ਹੈ ਅਤੇ ਲਾਲ ਰੰਗ ਦੇ ਵਸਤ੍ਰ ਪਹਿਰਾਏ ਜਾਂਦੇ ਹਨ, ਮੱਥੇ ਉਤੇ ਛੱਜ ਲਟਕਾਇਆ ਜਾਂਦਾ ਹੈ। ਐਸੀ ਕੁਰੀਤੀ ਅਤੇ ਮਨਮਤਿ ਕਰਨੀ ਗੁਰਮਤਿ ਵਿਚ ਵਰਜਿਤ ਕੀਤੀ ਗਈ ਹੈ। ਕੇਵਲ ਅਨਮਤੀ ਲੋਕ ਹੀ ਇਸ ਦੀ ਪੂਜਾ ਕਰਦੇ ਹਨ ਭਰਮਾਂ ਭੁਲੇਖਿਆਂ ਵਿਚ ਗਲਤਾਨ ਹੋ ਕੇ ਆਪਣਾ ਮਾਨਸ ਜਨਮ ਅਸਫਲ ਕਰਦੇ ਹਨ। ਸੀਤਲਾ ਪ੍ਰਤਿ ਗੁਰਸਿਖਾਂ ਵਾਸਤੇ ਸਤਿਗੁਰੂ ਜੀ ਨੇ ਨਿਮਨ ਲਿਖੇ ਦੇ ਅਨਕੂਲ ਸਿਖਿਆ ਸਾਦਰ ਫੁਰਮਾਈ ਹੈ:-

(ੳ) ਸਦਾ ਸਦਾ ਹਰਿ ਜਾਪੇ॥ ਪ੍ਰਭ ਬਾਲਕ ਰਾਖੇ ਆਪੇ॥
ਸੀਤਲਾ ਠਾਕਿ ਰਹਾਈ॥ ਬਿਘਨ ਗਏ ਹਰਿ ਨਾਈ॥੧॥

*(ਸੋਰਠਿ ਮ:੫, ੬੨੭-੧੨)*

(ਅ) ਭੈਰਉ ਭੂਤ ਸੀਤਲਾ ਧਾਵੈ॥ ਖਰ ਬਾਹਨੁ ਉਹੁ ਛਾਰੁ ਉਡਾਵੈ॥੧॥
ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥੧॥ਰਹਾਉ॥

*(ਬਿਲਾਵਲੁ ਗੋਂਡ ਨਾਮਦੇਵ, ੮੭੪-੧੩)*

(ੲ) ਨੇਤ੍ਰ ਪ੍ਰਗਾਸ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥੧॥ਰਹਾਉ॥
ਸੀਤਲਾ ਤੇ ਰਖਿਆ ਬਿਹਾਰੀ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥੧॥
ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ॥੨॥

*(ਗਉੜੀ ਮ:੫, ੨੦੦-੧੦)*

## ਸੀਤਲਤਾ (੫੬੪)

ਸੀਤਲਤਾ ਦਾ ਅਰਥ ਹੈ: ਰੂਹਾਨੀ ਅਤੇ ਜਿਸਮਾਨੀ ਠੰਡਕ, ਆਤਮਕ ਸਾਂਤੀ, ਅਤੇ ਮਾਨਸਿਕ ਟਿਕਾਉ, ਤਨ ਦੀਆਂ ਕਰਤੂਤਾਂ ਅਤੇ ਮਨ ਦੇ ਫੁਰਨਿਆਂ ਦਾ ਦੁਨਿਆਵੀ ਭਟਕਣਾ ਵਲੋਂ ਵਰਜੇ ਰਹਿਣਾ, ਅਤੇ ਟਿਕਾਉ ਅਵਸਥਾ ਵਿਚ ਟਿਕੇ ਰਹਿਣਾ।

(ੳ) ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥੩੯॥

*(ਸਲੋਕ ਮ:੫, ੧੩੫੭-੮)*

(ਅ) ਤਿਖਾ ਭੂਖ ਬਹੁ ਤਪਤਿ ਵਿਆਪਿਆ॥ ਸੀਤਲ ਭਏ ਹਰਿ ਹਰਿ ਜਸੁ ਜਾਪਿਆ॥੨॥

*(ਬਿਲਾਵਲੁ ਮ:੫, ੮੦੪-੯)*

(ੲ) ਤਾਪ ਪਾਪ ਤੇ ਰਾਖੇ ਆਪ॥
ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ॥੧॥ਰਹਾਉ॥

*(ਬਿਲਾਵਲੁ ਮ:੫, ੮੨੫-੯)*

(ਸ) ਕਹੁ ਨਾਨਕ ਜਉ ਸਾਧਸੰਗੁ ਪਾਇਆ॥
ਬੂਝੀ ਤ੍ਰਿਸਨਾ ਮਹਾ ਸੀਤਲਾਇਆ॥੮॥

*(ਰਾਮਕਲੀ ਮ:੫, ੯੧੩-੬)*

(ਹ) ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ॥ ਅੰਤਰਿ ਭਰਮੁ ਗਇਆ ਭਉ ਭਾਗਾ॥
ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ॥੮॥

*(ਮਾਰੂ ਮ:੩, ੧੦੬੧-੪)*

(ਕ) ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥ ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥
ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ॥੧੫॥

*(ਮਾਰੂ ਮ:੩, ੧੦੬੭-੧੯)*

(ਖ) ਹਰਿ ਕੇ ਨਾਮ ਕੀ ਗਤਿ ਠਾਂਢੀ॥
ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ॥੧॥ਰਹਾਉ॥
ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ॥
ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ॥੧॥

*(ਸਾਰਗ ਮ:੫, ੧੨੧੯-੧)*

(ਗ) ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥
ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ॥

*(ਵਾਰ ਮਲਾਰ ਮ:੧, ੧੨੮੫-੧੬)*

(ਘ) ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥੨॥

*(ਵਾਰ ਮਲਾਰ ਮ:੧, ੧੨੯੧-੯)*

(ਙ) ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ॥੧੭੫॥

*(ਸਲੋਕ ਕਬੀਰ, ੧੩੭੩-੧੭)*

(ਚ) ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ॥
ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ॥੧॥

*(ਆਸਾ ਮ:੫, ਛੰਤ, ੪੫੨-੧੧)*

(ਛ) ਹਰਿ ਕੇ ਚਰਨ ਹਿਰਦੈ ਗਾਇ॥
ਸੀਤਲਾ ਸੁਖ ਸਾਂਤਿ ਮੂਰਤਿ ਸਿਮਰਿ ਸਿਮਰਿ ਨਿਤ ਧਿਆਇ॥੧॥ਰਹਾਉ॥

*(ਕਾਨੜਾ ਮ:੫, ੧੩੦੦-੫)*

(ਜ) ਅੰਤਰਜਾਮੀ ਪੁਰਖੁ ਸੁਆਮੀ ਅਨਬੋਲਤ ਹੀ ਜਾਨਹੁ ਹਾਲ॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ॥੨॥

*(ਬਿਲਾਵਲੁ ਮ:੫, ੮੨੮-੧੪)*

(ਝ) ਸੀਤਲੁ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ॥
ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ॥੨॥

*(ਬਿਲਾਵਲੁ ਮ:੫, ੮੨੮-੧੮)*

(ਞ) ਹੁਕਮੀ ਵਰਸਣ ਲਾਗੇ ਮੇਹਾ॥ ਸਾਜਨ ਸੰਤ ਮਿਲਿ ਨਾਮੁ ਜਪੇਹਾ॥
ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ॥੧॥

*(ਮਾਝ ਮ:੫, ੧੦੪-੧੦)*

(ਟ) ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ॥
ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ॥੧॥

*(ਗਉੜੀ ਪੂਰਬੀ ਮ:੫, ੨੧੦-੩)*

(ਠ) ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ॥
ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ॥੨॥
ਸੀਤਲ ਸਾਂਤਿ ਸੰਤੋਖੁ ਹੋਇ ਸਭ ਬੂਝੀ ਤ੍ਰਿਸਨਾ॥
ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ॥੩॥

*(ਬਿਲਾਵਲੁ ਮ:੫, ੮੧੧-੧੧)*

(ਡ) ਰਾਮ ਨਾਮ ਨਿਤਿ ਜਪਿ ਮਨ ਮੇਰੇ॥
ਸਤਿਲ ਸਾਂਤਿ ਸਦਾ ਸੁਖ ਪਾਵਹਿ ਕਿਲਵਿਖ ਜਾਹਿ ਸਭੇ ਮਨ ਤੇਰੇ॥੧॥ਰਹਾਉ॥

*(ਆਸਾ ਮ:੫, ੩੭੮-੧੭)*

(ਢ) ਸਤਿਗੁਰ ਦਰਸਨਿ ਅਗਨਿ ਨਿਵਾਰੀ॥ ਸਤਿਗੁਰ ਭੇਟਤ ਹਉਮੈ ਮਾਰੀ॥
ਸਤਿਗੁਰ ਸੰਗਿ ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ॥੧॥
ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ॥ ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੮੩-੩)*

(ਣ) ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤਸੰਗਿ ਰਹਿਓ ਓਲ੍ਹਾ॥
ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ॥੪॥

*(ਧਨਾਸਰੀ ਮ:੫, ੬੭੨-੧੮)*

(ਤ) ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ॥
ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ॥੩॥

*(ਆਸਾ ਮ:੫, ੩੯੮-੧੯)*

(ਥ) ਸੀਤਲਾ ਹਰਿ ਨਾਮੁ ਤੇਰਾ॥ ਪੂਰਨੋ ਠਾਕੁਰ ਪ੍ਰਭੁ ਮੇਰਾ॥੨॥

*(ਕਾਨੜਾ ਮ:੫, ੧੩੦੧-੭)*

(ਦ) ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥ ੨੨੯॥

*(ਸਲੋਕ ਕਬੀਰ, ੧੩੭੬-੧੭)*

(ਧ) ਕਿਰਪੰਤ ਹਰੀਅੰ ਹਤਿ ਤਤੁ ਗਿਆਨੰ॥ ਬਿਗਸੀਧ੍ਰਿ ਬੁਧਾ ਕੁਸਲ ਥਾਨੰ॥
ਬਸ੍ਯਿੰਤ ਰਿਖਿਅੰ ਤਿਆਗਿ ਮਾਨੰ॥ ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ॥
ਰਹੰਤ ਜਨਮੰ ਹਰਿ ਦਰਸ ਲੀਣਾ॥ ਬਾਜੰਤ ਨਾਨਕ ਸਬਦ ਬੀਣਾਂ॥੧੩॥

*(ਸਲੋਕ ਮ:੫, ੧੩੫੫-੭)*

(ਨ) ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥੨॥

*(ਜੈਤਸਰੀ ਵਾਰ ਮ:੫, ੭੦੯-੧੬)*

(ਪ) ਏਕਾਦਸੀ ਏਕ ਦਿਸ ਧਾਵੈ॥ ਤਉ ਜੋਨੀ ਸੰਕਟ ਬਹੁਰਿ ਨ ਆਵੈ॥
ਸੀਤਲ ਨਿਰਮਲ ਭਇਆ ਸਰੀਰਾ॥ ਦੂਰਿ ਬਤਾਵਤ ਪਾਇਆ ਨੀਰਾ॥੧੨॥

*(ਗਉੜੀ ਥਿਤੀ ਕਬੀਰ, ੩੪੪-੭)*

(ਫ) ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ॥੨॥

*(ਵਡਹੰਸੁ ਮ:੫, ੫੬੨-੧੬)*

(ਬ) ਤਾਪ ਗਏ ਪਾਈ ਪ੍ਰਭਿ ਸਾਂਤਿ॥ ਸੀਤਲ ਭਏ ਕੀਨੀ ਪ੍ਰਭ ਦਾਤਿ॥੧॥

*(ਗਉੜੀ ਮ:੫, ੧੯੧-੧੨)*

(ਭ) ਕਰਿ ਕੀਰਤਨੁ ਮਨ ਸੀਤਲ ਭਏ॥ ਜਨਮ ਜਨਮ ਕੇ ਕਿਲਵਿਖ ਗਏ॥
ਸਰਬ ਨਿਧਾਨ ਪੇਖੇ ਮਨ ਮਾਹਿ॥ ਅਬ ਢੂਢਨ ਕਾਹੇ ਕਉ ਜਾਹਿ॥੨॥

*(ਗਉੜੀ ਮ:੫, ੧੭੮-੬)*

(ਮ) ਅਗਨਿ ਸਾਗਰੁ ਮਹਾ ਵਿਆਪੈ ਮਾਇਆ॥ ਸੇ ਸੀਤਲ ਜਿਨ ਸਤਿਗੁਰੁ ਪਾਇਆ॥੩॥

*(ਗਉੜੀ ਮ:੫, ੧੯੨-੧੦)*

(ਯ) ਉਦਮੁ ਕਰਤ ਸੀਤਲ ਮਨ ਭਏ॥ ਮਾਰਗਿ ਚਲਤ ਸਗਲ ਦੁਖ ਗਏ॥
ਨਾਮੁ ਜਪਤ ਮਨਿ ਭਏ ਅਨੰਦ॥ ਰਸਿ ਗਾਏ ਗੁਨ ਪਰਮਾਨੰਦ॥੧॥

*(ਗਉੜੀ ਮ:੫, ੨੦੧-੧੬)*

(ਰ) ਅਨਦਿਨੁ ਜਪਉ ਗੁਰੂ ਗੁਰ ਨਾਮ॥ ਤਾ ਤੇ ਸਿਧਿ ਭਏ ਸਗਲ ਕਾਂਮ॥੨॥
ਦਰਸਨ ਦੇਖਿ ਸੀਤਲ ਮਨ ਭਏ॥ ਜਨਮ ਜਨਮ ਕੇ ਕਿਲਬਿਖ ਗਏ॥੩॥

*(ਗਉੜੀ ਮ:੫, ੨੦੨-੧੦)*

(ਲ) ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ॥
ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਟਨ ਸੀਤਲ ਧ੍ਰਾਪੇ॥੪॥

*(ਗਉੜੀ ਮ:੫, ੨੦੯-੬)*

## ਸੀਧਾ ਮਾਰਗ (੫੬੫)

ਹੋਰ ਜਾਣਕਾਰੀ ਵਾਸਤੇ ਦੇਖੋ, "ਸਿਧਾ ਅਤੇ ਪੁਠਾ"।

(ੳ) ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜਾਯਾ॥
ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ॥੧॥

*(ਧਨਾਸਰੀ ਮ:੫, ੬੭੨-੧੪)*

(ਅ) ਜਿਨਿ ਗੁਰਿ ਕਹਿਆ ਮਾਰਗੁ ਸੀਧਾ॥ ਸਗਲ ਤਿਆਗਿ ਨਾਮਿ ਹਰਿ ਗੀਧਾ॥
ਤਿਸੁ ਗੁਰ ਕੈ ਸਦਾ ਬਲਿ ਜਾਈਐ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ॥੨॥
ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ॥ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ॥
ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ॥ ਤਿਸੁ ਗੁਰ ਊਪਰਿ ਸਦਾ ਹਉ ਵਾਰਿਆ॥੩॥
ਮਹਾ ਮੁਗਧ ਤੇ ਕੀਆ ਗਿਆਨੀ॥ ਗੁਰ ਪੂਰੇ ਕੀ ਅਕਥ ਕਹਾਨੀ॥
ਪਾਰਬ੍ਰਹਮ ਨਾਨਕ ਗੁਰਦੇਵ॥ ਵਡੈ ਭਾਗਿ ਪਾਈਐ ਹਰਿ ਸੇਵ॥੪॥

*(ਪ੍ਰਭਾਤੀ ਮ:੫,੧੩੩੮-੧੧)*

(ੲ) ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ॥ ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ॥
ਮੇਰਾ ਪ੍ਰਭੁ ਪਾਂਇਆ ਗੁਰ ਕੈ ਸਬਦਿ ਸੀਧੇ॥੨॥

*(ਗਉੜੀ ਮ:੩, ੨੩੧-੧੦)*

(ਸ) ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ॥
ਭਗਤੀ ਸੀਧੇ ਦਰਿ ਸੋਭਾ ਪਾਈ॥ ਨਾਨਕ ਰਾਮ ਨਾਮਿ ਵਡਿਆਈ॥੮॥

*(ਗਉੜੀ ਮ:੩, ੨੩੧-੧੬)*

(ਹ) ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ ਹਰਿ ਨਾਮੈ ਤੇ ਸੁਖੁ ਪਾਇਆ॥

*(ਆਸਾ ਮ:੪, ੪੪੭-੧੩)*

(ਕ) ਗੋਬਿੰਦ ਜੀਉ ਮੇਰੇ ਮਨ ਤਨ ਨਤਮ ਹਰਿ ਬੀਧੇ॥
ਵਡੈ ਭਾਗਿ ਗੁਰੁ ਸਤਿਗੇਰੇ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ॥੧॥ਰਹਾਉ॥

*(ਬਸੰਤੁ ਹਿੰਡੋਲ ਮ:੪, ੧੧੭੮-੧੯)*

(ਖ) ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ॥
ਊਂਧੈ ਭਾਂਡੇ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ॥੫॥

*(ਗੂਜਰੀ ਮ:੧, ੫੦੪-੨)*

(ਗ) ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ॥
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ॥
ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ॥੭॥

*(ਸਲੋਕ ਮ:੧, ੧੪੧੦-੧੧)*

## ਸੀਲ ਅਤੇ ਸੀਲਵੰਤ(੫੬੬)

ਆਦਤ, ਸੁਭਾਉ, ਆਚਰਣ ਦੀ ਪਵਿੱਤ੍ਰਤਾ, ਸੁਭਾਅ ਦਾ ਆਚਰਣਯ ਹੋਣਾ, ਖਿੜੇ ਮੱਥੇ ਰਹਿਣ

ਵਾਲਾ, ਜਿਸ ਦੇ ਸੁਭਾਉ ਵਿਚ ਤਲਖ਼ੀ ਅਤੇ ਮੱਕਾਰੀ ਨਾ ਹੋਵੇ, ਨਿਮਰਤਾ ਹਲੇਮੀ, ਨਰਮਾਈ, ਸ੍ਰਿਸਟਾਚਰੀ, ਭਲਮਨਸਊ।

(ੳ) ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ॥੩॥

*(ਗਉੜੀ ਗੁਆਰੇਰੀ ਮ:੫, ੧੮੫-੧੭)*

(ਅ) ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗੁ ਨ ਬਿਆਪੈ ਨਾ ਜਮ ਦੋਖੰ॥
ਮੁਕਤ ਭਏ ਪ੍ਰਭ ਰੂਪ ਨ ਰੇਖੰ॥੧॥

*(ਗਉੜੀ ਮ:੧, ੨੨੩-੧੫)*

(ੲ) ਮਤਾ ਕਰਉ ਸੋ ਪਕਨਿ ਨ ਦੇਈ॥ ਸੀਲ ਸੰਜਮ ਕੈ ਨਿਕਟਿ ਖਲੋਈ॥
ਵੇਸ ਕਰੇ ਬਹੁ ਰੂਪ ਦਿਖਾਵੈ॥ ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ॥੧॥

*(ਆਸਾ ਮ:੫, ੩੭੧-੫)*

(ਸ) ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥

*(ਬਿਹਾਗੜੇ ਕੀ ਵਾਰ ਮ:੧,੫੫੩-੩)*

(ਹ) ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥੨॥

*(ਵਾਰ ਸੂਹੀ ਮ:੩, ੭੮੭-੯)*

(ਕ) ਕਿਛਹੂ ਕਾਜੁ ਨ ਕੀਓ ਜਾਨਿ॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ॥
ਜਾਪ ਤਾਪ ਸੀਲ ਨਹੀ ਧਰਮ॥ ਕਿਛੂ ਨ ਜਾਨਉ ਕੈਸਾ ਕਰਮ॥੧॥

*(ਰਾਮਕਲੀ ਮ:੫, ੮੯੪-੯)*

(ਖ) ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥
ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥੨॥

*(ਮਾਰੂ ਮ:੫, ੯੯੯-੧੭)*

(ਗ) ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ॥੨॥

*(ਵਾਰ ਮਾਰੂ ਮ:੩, ੧੦੮੮-੮)*

(ਘ) ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ॥
ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥੨੭॥

*(ਸਲੋਕ ਮ:੫, ੧੩੫੬-੮)*

(ਙ) ਸਰਬ ਸੀਲ ਮੰਮ ਸੀਲੰ ਸਰਬ ਪਾਵਨ ਮਮ ਪਾਵਨਹ॥
ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਯਤੇ॥੩੮॥

*(ਸਲੋਕ ਮ:੫, ੧੩੫੭-੭)*

(ਚ) ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥
ਚਿਤ ਹਰਣੰ ਤ੍ਰੈ ਲੋਕ ਗੰਮ੍ਯੰ ਜਪ ਤਪ ਸੀਲ ਬਿਦਾਰਣਹ॥

*(ਸਲੋਕ ਮ:੫, ੧੩੫੮-੩)*

(ਛ) ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ॥੧॥

*(ਸਲੋਕ ਮੁਖ ਵਾਕ ਮ:੫, ੧੩੮੭-੭)*

(ਜ) ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੩॥

*(ਸਵਈਏ ਮ:੨ ਕੇ, ੧੩੯੧-੧੪)*

(ਝ) ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ॥
ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ॥
ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ॥
ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ॥
ਸਤਿਗੁਰੁ ਪ੍ਰਮਾਣ ਬਿਧ ਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ॥
ਗੁਰ ਰਾਮਦਾਸ ਕਲੁਚਰੈ ਤੈ ਅਭੈ ਅਮਰ ਪਦੁ ਪਾਇਅਉ॥੬॥

*(ਸਵਈਏ ਮ:੪, ਕੇ, ੧੩੯੭-੮)*

(ਞ) ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ॥
ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ॥
ਅਜੋਨੀਉ ਭਲੁ ਅਮਲੁ ਸਤਿਗੁਰ ਸੰਗਿ ਨਿਵਾਸੁ॥
ਗੁਰ ਰਾਮਦਾਸ ਕਲੁਚਰੈ ਤੁਅ ਸਹਜ ਸਰੋਵਰਿ ਬਾਸੁ॥੧੦॥

*(ਸਵਈਏ ਮ:੪, ਕੇ, ੧੩੯੮-੧)*

(ਟ) ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ॥ ਜਪੁ ਤਪੁ ਸੰਜਮੁ ਕਮਾਵੈ ਕਰਮੁ॥
ਸੀਲ ਸੰਤੋਖ ਕਾ ਰਖੈ ਧਰਮੁ॥ ਬੰਧਨ ਤੋੜੈ ਹੋਵੈ ਮੁਕਤੁ॥
ਸੋਈ ਬ੍ਰਹਮਣੁ ਪੂਜਣ ਜੁਗਤੁ॥੧੬॥

*(ਸਲੋਕ ਮ:੧, ੧੪੧੧-੧੬)*

(ਠ) ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ॥
ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥੩॥

*(ਮਾਝ ਮ:੫, ੯੭-੧੭)*

(ਡ) ਨਿਜੁ ਭਗਤੀ ਸੀਲਵੰਤੀ ਨਾਰਿ॥ ਰੂਪਿ ਅਨੂਪ ਪੂਰੀ ਆਚਾਰਿ॥
ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ॥੧॥

*(ਆਸਾ ਮ:੫, ੩੭੦-੧੮)*

(ਢ) ਨਾਮਾ ਕਹੈ ਸੁਨਹੁ ਬਾਦਿਸਾਹ॥ ਇਹੁ ਕਿਛੁ ਪਤੀਆ ਮੁਝੈ ਦਿਖਾਇ॥੨੩॥
ਇਸ ਪਤੀਆ ਕਾ ਇਹੈ ਪਰਵਾਨੁ॥ ਸਾਚਿ ਸੀਲਿ ਚਾਲਹੁ ਸੁਲਿਤਾਨ॥੨੪॥

*(ਭੈਰਉ ਨਾਮ ਦੇਵ, ੧੧੬੬-੯)*

(ਣ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥

*(ਵਾਰ ਮਾਝ ਮ:੧, ੧੪੦-੧੮)*

(ਤ) ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥
ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥੪॥

*(ਆਸਾ ਮ:੫, ੩੭੪-੫)*

(ਥ) ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੈ ਪਿਆਰੁ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ॥
ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ॥
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ॥
ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ॥
ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ॥੧॥

*(ਸੂਹੀ ਵਾਰ ਮ:੩, ੭੮੬-੧੧)*

(ਦ) ਸਪਤਮੀ ਸਤੁ ਸੰਤੋਖੁ ਸਰੀਰਿ॥ ਸਾਤ ਸਮੁੰਦ ਭਰੇ ਨਿਰਮਲ ਨੀਰਿ॥
ਮਜਨੁ ਸੀਲੁ ਸਚੁ ਰਿਦੈ ਵੀਚਾਰਿ॥ ਗੁਰ ਕੈ ਸਬਦਿ ਪਾਵੈ ਸਭਿ ਪਾਰਿ॥
ਮਨਿ ਸਾਚਾ ਮੁਖਿ ਸਾਚਉ ਭਾਇ॥ ਸਚੁ ਨੀਸਾਣੈ ਠਾਕ ਨ ਪਾਇ॥੯॥

*(ਬਿਲਾਵਲੁ ਮ:੧, ਥਿਤੀ, ੮੩੯-੧੫)*

(ਧ) ਰਾਖਿ ਲੇਹੁ ਹਮ ਤੇ ਬਿਗਰੀ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੬-੧੨)*

(ਨ) ਜਤੁ ਨਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥੨॥

*(ਰਾਮਕਲੀ ਮ:੧, ੯੦੬-੧੦)*

(ਪ) ਸੰਜੋਗੁ ਵਿਜੋਗੁ ਮੇਰੇ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ॥੮॥

*(ਮਾਰੂ ਮ:੧, ੧੦੩੨-੧੬)*

(ਫ) ਨਿਹਚਲੁ ਏਕੁ ਸਦਾ ਸਚੁ ਸੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ॥੧॥

*(ਮਾਰੂ ਮ:੩, ੧੦੫੭-੧੨)*

(ਬ) ਸਚੁ ਸੰਜਮੁ ਸਤਿਗੁਰੂ ਦੁਆਰੈ॥ ਹਉਮੈ ਕ੍ਰੋਧੁ ਸਬਦਿ ਨਿਵਾਰੈ॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ॥੫॥

*(ਮਾਰੂ ਮ:੩, ੧੦੫੭-੧੭)*

(ਭ) ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੭॥

*(ਮਾਰੂ ਮ:੫, ਸੋਲਹੇ, ੧੦੮੪-੭)*

(ਮ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥੧॥
ਮ:੧॥ ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥

*(ਸਾਰੰਗ ਵਾਰ ਮ:੧, ੧੨੪੨-੧੮)*

(ਯ) ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ॥
ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ॥
ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ॥
ਸੀਲਵੰਤਿ ਪਰਧਾਨਿ ਰਿਦੈ ਸਚਾਵੀਆ॥
ਅੰਤਰਿ ਬਾਹਰਿ ਇਕੁ ਇਕ ਰੀਤਾਵੀਆ॥

*(ਰਾਮਕਲੀ ਵਾਰ ਮ:੫, ੯੬੪-੭)*

## ਸੀਵਨਾ (੫੬੭)

ਇਸ ਪ੍ਰਕਰਣ ਦੁਆਰਾ ਕਪੜੇ ਦਾ ਸੀਵਣਾ ਗੁਰਮਤਿ ਅਨੁਕੂਲ ਦਰਸਾਇਆ ਗਇਆ ਹੈ।

(ੳ) ਰਾਂਗਨਿ ਰਾਂਗਉ ਸੀਵਨਿ ਸੀਵਉ॥ ਰਾਮ ਨਾਮ ਬਿਨੁ ਘਰੀਅ ਨ ਜੀਵਉ॥੨॥

*(ਆਸਾ ਨਾਮਦੇਉ, ੪੮੫-੧੪)*

(ਅ) ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ॥
ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ॥੩॥

*(ਸਿਰੀ ਮ:੫, ਛੰਤ, ੮੧-੩)*

(ੲ) ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ॥੫॥

*(ਮਾਰੂ ਮ:੫, ੧੦੧੯-੪)*

(ਸ) ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ॥
ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ॥੧॥

*(ਸਾਰਗ ਮ:੫, ੧੨੨੨-੭)*

(ਹ) ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ॥
ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ॥੨॥

*(ਜੈਤਸਰੀ ਵਾਰ ਮ:੫,੭੦੮-੧੮)*

(ਕ) ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥ ਗੁਰ ਬਚਨੀ ਪਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥

*(ਸੂਹੀ ਮ:੧, ੭੨੯-੧੧)*

## ਸੁਆਹ/ਭਸਮ (੫੬੮)

ਕਿਸੇ ਵਸਤੂ ਦੇ ਸੜਨ ਤੋਂ ਉਪਰੰਤ ਜੋ ਧੂੜਾ ਰਹਿ ਜਾਂਦਾ ਹੈ। ਰਾਖ, ਭਸਮ, ਬਿਭੂਤ, ਭਾਂਡੇ ਮਾਂਜਣੀ, ਨਿਕਾਰੀ ਜਾਂ ਬੇਕੀਮਤੀ ਵਸਤੂ, ਨਗੂਣੀ ਵਸਤੂ, ਨਾ-ਪਸੰਦੀ ਦਾ ਜਾਂ ਨਿੰਦਾ ਵਾਚਕ ਸ਼ਬਦ, ਭੈੜਾ, ਖਰਾਬ।

(ੳ) ਪਹਿਲੈ ਪਿਆਰਿ ਲਗਾ ਥਣ ਦੁਧਿ॥ ਦੂਜੈ ਮਾਇ ਬਾਪ ਕੀ ਸੁਧਿ॥

... ... ...

ਨਾਵੈ ਧਉਲੇ ਉਭੇ ਸਾਹ॥ ਦਸਵੈ ਦਧਾ ਹੋਆ ਸੁਆਹ॥
ਗਏ ਸਿਗੀਤ ਪੁਕਾਰੀ ਧਾਹ। ਉਡਿਆ ਹੰਸੁ ਦਸਾਏ ਰਾਹ॥
ਆਇਆ ਗਇਆ ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ॥
ਨਾਨਕ ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥੨॥

*(ਵਾਰ ਮਾਝ ਮ:੧, ੧੩੭-੧੬)*

(ਅ) ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥

*(ਵਾਰ ਮਾਝ ਮ:੧, ੧੪੪-੧੧)*

(ੲ) ਅੰਤਰਿ ਅਗਨਿ ਬਾਹਰਿ ਤਨੁ ਸੁਆਹਾ॥ ਗਲਿ ਪਾਥਰ ਕੈਸੇ ਤਰੈ ਅਥਾਹ॥
ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ ਸਹਜਿ ਸਮਾਤਿ॥੫॥

*(ਗਉੜੀ ਸੁਖਮਨੀ ਮ:੫, ੨੬੭-੧੩)*

(ਸ) ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥

*(ਆਸਾ ਵਾਰ ਮ:੧, ੪੬੩-੨)*

(ਹ) ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ।
ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ॥
ਗੁਰ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ॥੭॥

*(ਸਿਰੀ ਮ:੫, ੬੩-੧੯)*

(ਕ) ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ॥
ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ॥

*(ਗਉੜੀ ਚੇਤੀ ਮ:੧, ੧੫੫-੭)*

(ਖ) ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ॥
ਨਾਮੁ ਨਿਧਾਨ ਨਾਨਕ ਸੁਖੀ ਪੇਖਿ ਸਾਧ ਦਰਸਨਾ॥

*(ਬਿਲਾਵਲੁ ਮ:੫, ੮੧੧-੧੩)*

(ਗ) ਹਠੁ ਕਰਿ ਮਰੈ ਨ ਲੇਖੈ ਪਾਵੈ॥ ਵੇਸ ਕਰੈ ਬਹੁ ਭਸਮ ਲਗਾਵੈ॥
ਨਾਮੁ ਬਿਸਾਰਿ ਬਹੁਰਿ ਪਛੁਤਾਵੈ॥੧॥ ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ॥
ਨਾਮੁ ਬਿਸਾਰਿਐ ਸਹਹਿ ਜਮ ਦੂਖ॥੧॥ਰਹਾਉ॥

*(ਗਉੜੀ ਮ:੧, ੨੨੬-੫)*

(ਘ) ਚੰਦਨ ਲੇਪੁ ਉਤਾਰੈ ਧੋਇ॥ ਗਰਧਬ ਪ੍ਰੀਤਿ ਭਸਮ ਸੰਗਿ ਹੋਇ॥

*(ਗਉੜੀ ਸੁਖਮਨੀ ਮ:੫, ੨੬੭-੧੦)*

(ਙ) ਨੀਕੀ ਕੀਰੀ ਮਹਿ ਕਲ ਰਾਖੈ ਭਸਮ ਕਰੈ ਲਸਕਰ ਕੋਟਿ ਲਾਖੈ॥

*(ਗਉੜੀ ਸੁਖਮਨੀ ਮ:੫, ੨੮੫-੧੯)*

(ਚ) ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥੨॥

*(ਗੂਜਰੀ ਤਿਲੋਚਨ, ੫੨੬-੭)*

(ਛ) ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ॥
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ॥੧॥

*(ਸੋਰਠਿ ਕਬੀਰ, ੬੫੪-੧੦)*

(ਜ) ਬੰਕੇ ਬਾਲ ਪਾਗ ਸਿਰਿ ਡੇਰੀ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ॥੩॥

*(ਸੋਰਠਿ ਰਵਿਦਾਸ, ੬੫੯-੫)*

(ਝ) ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ॥
ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ॥
ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ॥
ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ॥੪॥

*(ਜੈਤਸਰੀ ਵਾਰ ਮ:੫, ੭੦੬-੧੬)*

(ਞ) ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥ ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥

*(ਸੂਹੀ ਮ:੧, ੭੫੩-੧)*

(ਟ) ਭਸਮ ਚੜਾਇ ਕਰਹਿ ਪਾਖੰਡੁ॥ ਮਾਇਆ ਮੋਹਿ ਸਹਹਿ ਜਮ ਡੰਡੁ॥
ਫੂਟੈ ਖਾਪਰੁ ਭੀਖ ਨ ਭਾਇ॥ ਬੰਧਨਿ ਬਾਧਿਆ ਆਵੈ ਜਾਇ॥੩॥

*(ਰਾਮਕਲੀ ਮ:੧, ੯੦੩-੧੦)*

(ਠ) ਇਕਿ ਭਸਮ ਲਗਾਇ ਫਿਰਹਿ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨਿ ਮਾਰੀ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ॥੬॥

*(ਮਾਰੂ ਮ:੩, ੧੦੪੬-੬)*

(ਡ) ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ॥੨॥

*(ਮਾਰੂ ਕਬੀਰ, ੧੧੦੩-੭)*

(ਢ) ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ॥

ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ॥੧॥

*(ਤੁਖਾਰੀ ਮ:੧, ੧੧੧੧-੧੨)*

(ਣ) ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ॥੪॥

*(ਭੈਰਉ ਮ:੩, ੧੧੨੭-੧੫)*

(ਤ) ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥------
ਵਿਣੁ ਨਾਵੈ ਤਨੁ ਛਾਰੁ ਕਹਿ ਰੋਵਹੀ॥ ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥੧੫॥

*(ਵਾਰ ਮਲਾਰ ਮ:੧, ੧੨੮੪-੧੯)*

(ਥ) ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ॥
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ॥੪॥

*(ਕਲਿਆਨੁ ਮ:੪, ੧੩੨੪-੬)*

(ਦ) ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥

*(ਸਵਈਏ ਮ:੫, ੧੩੨੪-੬)*

(ਧ) ਸਭ ਤੇ ਆਪ ਜਾਨੈ ਬਲਵੰਤੁ॥ ਖਿਨ ਮਹਿ ਹੋਇ ਜਾਇ ਭਸਮੰਤੁ॥

*(ਗਉੜੀ ਸੁਖਮਨੀ ਮ:੫, ੨੭੮-੧੧)*

(ਨ) ਅਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥੩॥

*(ਆਸਾ ਵਾਰ ਮ:੧, ੪੬੪-੯)*

## ਸੁਆਦ/ਚਸਕਾ (੫੬੯)

ਮਜ਼ਾ, ਰਸ, ਚਸਕਾ, ਲੁਤਫ਼, ਜ਼ਾਇਕਾ, ਲਜ਼ਤ। ਸੁਆਦ ਪਰਥਾਇ ਗੁਰਬਾਣੀ ਵਿਚ ਅਨੇਕਾਂ ਹੀ ਉਦਹਾਰਣ ਪ੍ਰਾਪਤ ਹੁੰਦੇ ਹਨ:

(ੳ) ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ॥੧॥

*(ਮਲਾਰ ਮ:੫, ੧੨੫੫-੧੦)*

(ਅ) ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ॥
ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ॥

*(ਥਿਤੀ ਗਉੜੀ ਮ:੫, ੨੯੭-੧੫)*

(ੲ) ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ॥੯॥

*(ਥਿਤੀ ਗਉੜੀ ਮ:੫, ੨੯੮-੧੩)*

(ਸ) ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰਮੰਤੁ॥
ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ॥
ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ॥੧੪॥

*(ਗਉੜੀ ਵਾਰ ਮ:੫, ੩੨੧-੧੧)*

(ਹ) ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ॥੧॥ਰਹਾਉ॥
ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ॥
ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ॥੨॥

*(ਗਉੜੀ ਪੂਰਬੀ ਕਬੀਰ, ੩੩੫-੧੩)*

(ਕ) ਗੁਰਮੁਖਿ ਰਾਗ ਸੁਆਦ ਅਨ ਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥ ਆਤਮੁ ਚੀਨ੍ਹਿ ਭਏ ਨਿਰੰਕਾਰੀ॥੭॥

*(ਆਸਾ ਮ: ੪੧੫-੧੫)*

(ਖ) ਰੂਪ ਸੁੰਦਰੀਆ ਅਨਿਕ ਇਸਤਰੀਆ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥੩॥

*(ਆਸਾ ਮ:੫, ੩੮੫-੪)*

(ਗ) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥੧॥

*(ਆਸਾ ਮ:੫, ੪੦੩-੫)*

(ਘ) ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ॥
ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ॥੨॥

*(ਸੋਰਠਿ ਮ:੫, ੬੧੬-੬)*

(ਙ) ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥

*(ਜੈਤਸਰੀ ਵਾਰ ਮ:੫, ੭੦੮-੯)*

(ਚ) ਸੁਆਦ ਬਾਦ ਈਰਖ ਮਦ ਮਾਇਆ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ॥੩॥

*(ਸੂਹੀ ਮ:੫, ੭੪੧-੨)*

(ਛ) ਗੁਰ ਪ੍ਰਸਾਦਿ ਲਾਗੇ ਨਾਮੁ ਸੁਆਦਿ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ॥੨॥

*(ਬਸੰਤੁ ਮ:੩, ੧੧੭੬-੫)*

(ਜ) ਧਾਇਓ ਰੇ ਮਨ ਦਹ ਦਿਸ ਧਾਇਓ॥
ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ॥ਰਹਾਉ॥

*(ਟੋਡੀ ਮ:੫, ੭੧੨-੫)*

(ਝ) ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ॥੨॥

*(ਬਸੰਤੁ ਮ:੩, ੧੧੭੬-੫)*

(ਞ) ਨਾਨਕ ਧ੍ਰਾਪੇ ਹਰਿ ਨਾਮ ਸੁਆਦਿ॥ ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ॥੮॥

*(ਬਸੰਤੁ ਮ:੧, ੧੧੯੦-੧੪)*

(ਟ) ਮਨਮੁਖਿ ਸਦਾ ਦੋਹਾਗਣੀ ਦਰਿ ਖੜੀਆ ਬਿਲਲਾਹਿ॥
ਜਿਨ੍ਹਾ ਪਿਰ ਕਾ ਸੁਆਦੁ ਨ ਆਇਓ ਜੋ ਧੁਰਿ ਲਿਖਿਆ ਸੋੁ ਕਮਾਹਿ॥੨॥

*(ਆਸਾ ਮ:੩, ੪੨੮-੧੨)*

(ਠ) ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ॥
ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ॥੨॥

*(ਬਿਲਾਵਲ ਮ:੫, ੮੧੪-੧੭)*

(ਡ) ਜਾ ਕੈ ਅੰਤਰਿ ਹਰਿ ਹਰਿ ਸੁਆਦੁ॥ ਕਹਨੁ ਨ ਜਾਈ ਨਾਨਕ ਬਿਸਮਾਦੁ॥

*(ਰਾਮਕਲੀ ਮ:੫, ੮੮੯-੩)*

(ਢ) ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ॥ ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ॥੧॥

*(ਗੂਜਰੀ ਵਾਰ ਮ:੫, ੫੨੧-੬)*

## ਸੁਆਨ/ਕੁੱਤਾ/ਕੂਕਰ (੫੭੦)

(ੳ) ਅਤਿ ਸੂਚੀ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭ ਬਿਧਿ ਖੋਈ ਲੋਭਿ ਸੁਆਨ॥੨॥

*(ਆਸਾ ਮ:੫, ੩੭੪-੩)*

(ਅ) ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥੨॥

*(ਆਸਾ ਮ:੯, ੪੧੧-੫)*

(ੲ) ਯਹ ਮਨੁ ਨੈਕ ਨ ਕਹਿਓ ਕਰੈ॥ ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥
... ... ...
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥੨॥

*(ਦੇਵਗੰਧਾਰੀ ਮ:੯, ੫੩੬-੮)*

(ਸ) ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥

*(ਸੋਰਠਿ ਮ:੯, ੬੩੩-੮)*

(ਹ) ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ॥ ਬੰਧਨਿ ਬਾਧਿਆ ਆਈਐ ਜਾਈਐ॥੫॥

*(ਬਿਲਾਵਲੁ ਮ:੧, ੮੩੨-੭)*

(ਕ) ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥

ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥

*(ਮਾਰੂ ਮ:੧, ੯੯੦-੧੨)*

(ਖ) ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ॥
ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ॥੬॥

*(ਕਲਿਆਨੁ ਮ:੪, ੧੩੨੬-੪)*

(ਗ) ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥੪੪॥
ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥੪੫॥

*(ਸਲੋਕ ਮ:੯, ੧੪੨੮-੧੫)*

(ਘ) ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥

*(ਗਉੜੀ ਸੁਖਮਨੀ ਮ:੫, ੨੬੭-੧੩)*

(ਙ) ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥

*(ਗਉੜੀ ਸੁਖਮਨੀ ਮ:੫, ੨੭੮-੬)*

(ਚ) ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ॥

*(ਨਟ ਮ:੪, ੯੮੩-੧੭)*

(ਛ) ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥

*(ਬਾਰਹ ਮਾਹਾ ਮਾਂਝ ਮ:੫, ੧੩੫-੧੮)*

## ਸੁਆਰਥ/ਸੁਆਰਥੀ (੫੭੧)

(ੳ) ਮਨਮੁਖ ਬੋਲ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ॥
ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥
ਅਗੈ ਦਰਗਾਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ॥

*(ਰਾਮਕਲੀ ਵਾਰ ਮ:੩, ੯੫੦-੧੬)*

(ਅ) ਮਹਲੁ ਕੁਮਹਲੁ ਨ ਜਾਣਨੀ ਪੂਰਖ ਅਪਣੈ ਸੁਆਇ॥
ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ॥

*(ਸੋਰਠਿ ਕੀ ਵਾਰ ਮ:੩, ੬੪੯-੯)*

(ੲ) ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥
ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਵਾ॥੩॥

*(ਗੋਂਡ ਮ:੪, ੮੬੦-੯)*

(ਸ) ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ॥
ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ॥੨॥

*(ਮਾਰੂ ਮ:੫, ੧੦੦੭-੨)*

(ਹ) ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ॥
ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੨॥

*(ਸੋਰਠਿ ਵਾਰ ਮ:੩, ੬੪੩-੧੪)*

(ਕ) ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥

*(ਬਿਲਾਵਲੁ ਸਧਨਾ, ੮੫੮-੧੪)*

(ਖ) ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥।੨॥

*(ਸਿਰੀ ਮ:੫, ੭੦-੯)*

(ਗ) ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ॥
ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ॥੨॥

*(ਗਉੜੀ ਵਾਰ ਮ:੫, ੩੨੧-੫)*

(ਘ) ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ॥ ਏਕ ਬਿਨਾ ਦੂਜਾ ਨਹੀ ਹੋਰੁ॥
ਨਾਨਕ ਕੈ ਮਨਿ ਇਹੁ ਪੁਰਖਾਰਥੁ॥ ਪ੍ਰਭੂ ਹਮਾਰਾ ਸਾਰੇ ਸੁਆਰਥੁ॥੪॥

*(ਭੈਰਉ ਮ:੫, ੧੧੫੯-੫)*

(ਙ) ਬਲਬੰਚ ਕਰੈ ਨ ਜਾਨੈ ਲਾਭੈ ਸੋ ਧੂਰਤੁ ਨਹੀ ਮੂੜ੍ਾ॥
ਸੁਆਰਥੁ ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ॥੧॥

*(ਸਾਰਗ ਮ:੫, ੧੨੨੧-੧੭)*

## ਸੁਕ ਜਾਣਾ (੫੭੨)

ਆਤਮਕ ਪ੍ਰਫੁਲਤਾ ਦਾ ਖਾਤਮਾ ਹੋ ਜਾਣਾ, ਹਿਰਦੇ ਵਿਚੋਂ ਪ੍ਰੇਮ ਦੀ ਭਾਵਨਾ ਦਾ ਸੁਕ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪ੍ਰਫੁਲਤਾ"।

(ੳ) ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ॥
ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ॥੨॥

*(ਬਿਲਾਵਲੁ ਮ:੪, ੮੩੪-੨)*

(ਅ) ਅੰਮ੍ਰਿਤ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ॥
ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ॥੧॥

*(ਬਿਹਾਗੜਾ ਮ:੪, ੫੩੮-੧੧)*

(ੲ) ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ॥
ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ॥

*(ਸਿਰੀ ਮ:੩, ੬੬-੨)*

(ਸ) ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥

*(ਸਲੋਕ ਫਰੀਦ, ੧੩੭੯-੧੨)*

(ਹ) ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ॥

*(ਆਸਾ ਮ:੧, ੪੩੮-੧੫)*

(ਕ) ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ॥
ਨਾਨਕ ਹਰੇ ਸੂਕਹਿ ਜਿ ਗੁਰਮੁਖਿ ਰਹੇ ਸਮਾਇ॥੪॥

*(ਬਸੰਤੁ ਮ:੧, ੧੧੬੮-੫)*

(ਖ) ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥੩॥

*(ਮਾਝ ਮ:੫, ੧੦੨-੬)*

(ਗ) ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥
ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥੨॥

*(ਆਸਾ ਮ:੧, ੪੧੯-੧੩)*

(ਘ) ਸਾਚਿ ਰਤੇਂ ਤਿਨ ਸਦ ਬਸੰਤ॥ ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ॥
ਬਿਨੁ ਨਾਵੈ ਸੂਕਾ ਸੰਸਾਰੁ॥ ਅਗਨਿ ਤ੍ਰਿਸਨਾ ਜਲੈ ਵਾਰੋ ਵਾਰ॥੩॥

*(ਬਸੰਤ ਮ:੩, ੧੧੭੩-੧੩)*

(ਙ) ਤ੍ਰੇਤੈ ਧਰਮ ਕਲਾ ਇਕ ਚੂਕੀ॥ ਤੀਨਿ ਚਰਣ ਇਕ ਦੁਬਿਧਾ ਸੂਕੀ॥
ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ॥੬॥

*(ਮਾਰੂ ਮ:੧, ੧੦੨੩-੧੨)*

(ਚ) ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ॥
ਗੁਰਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥੧॥ਰਹਾਉ॥

*(ਗੁਜਰੀ ਮ:੫, ੪੯੫-੩)*

(ਛ) ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥੧॥
(ਗਉੜੀ ਮ:੫, ੧੯੧-੮)

(ਜ) ਸੂਕੇ ਕਾਸਟ ਹਰੇ ਚਲੂਲ॥ ਊਚੈ ਥਲਿ ਫੂਲੇ ਕਮਲ ਅਨੂਪ॥
ਅਗਨਿ ਨਿਵਾਰੀ ਸਤਿਗੁਰ ਦੇਵ॥ ਸੇਵਕੁ ਅਪਨੀ ਲਾਇਓ ਸੇਵ॥੩॥

*(ਰਾਮਕਲੀ ਮ:੫, ੮੯੮-੧੭)*

(ਝ) ਤਿਸੁ ਭਾਣਾ ਸੂਕੇ ਕਾਸਟ ਹਰਿਆ॥ ਤਿਸੁ ਭਾਣਾ ਤਾਂ ਥਲ ਸਿਰਿ ਸਰਿਆ॥
ਤਿਸੁ ਭਾਣਾ ਤਾਂ ਸਭਿ ਫਲ ਪਾਏ॥ ਚਿੰਤ ਗਈ ਲਗਿ ਸਤਿਗੁਰ ਪਾਏ॥੩॥

*(ਭੈਰਉ ਮ:੫, ੧੧੪੧-੧੮)*

(ਞ) ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥
ਸਗਲੀ ਰੁਤੀ ਹਰਿਆ ਹੋਇ॥ ਜਦ ਬਸੰਤ ਗੁਰ ਮਿਲੇ ਦੇਵ॥

*(ਬਸੰਤੁ ਮ:੫, ੧੧੮੦-੪)*

(ਟ) ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥
ਦਿਨ ਪ੍ਰਤਿ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥੩॥

*(ਧਨਾਸਰੀ ਮ:੫, ੬੭੨-੬)*

## ਸ਼ੁਕਰਗੁਜ਼ਾਰੀ ਕਰਨੀ (੫੭੩)

ਗੁਰਸਿੱਖੀ ਦੇ ਵਿਚ ਵਾਹਿਗੁਰੂ ਦੀ ਸ਼ੁਕਰਗੁਜ਼ਾਰੀ ਕਰਨਾ ਭੀ, ਇਕ ਅਵਿਛੜ ਸਿਧਾਂਤ ਹੈ। ਜਿਵੇਂ ਦੁਖ ਵੇਲੇ ਭਾਣੇ ਵਿਚ ਰਹਿਣਾ ਸਿੱਖੀ ਦਾ ਇਕ ਨਿਗਰ ਸਿਧਾਂਤ ਹੈ ਤਿਵੇਂ ਸੁਖ ਚੈਨ ਦੇ ਸਮੇਂ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਰਹਿੰਦਿਆਂ ਹੋਇਆਂ ਜੀਵਨ ਬਤੀਤ ਕਰਨਾ ਹੀ ਗੁਰਮੁਤਿ ਰਸਤਾ ਹੈ। ਹਰ ਪ੍ਰਕਾਰ ਦੀ ਵਡੀ ਛੋਟੀ ਪ੍ਰਸੰਨਤਾ ਦੇ ਸਮੇਂ ਅਕਾਲ ਪੁਰਖ ਦੇ ਸ਼ੁਕਰਾਨੇ ਵਿਚ ਰਹਿਣ ਪਰਥਾਇ ਹੇਠ ਲਿਖੇ ਸੁਝਾਉ ਪਾਵਨ ਗੁਰਬਾਣੀ ਦੁਆਰਾ ਹਜ਼ੂਰ ਨੇ ਸਾਦਰ ਫੁਰਮਾਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਅਕ੍ਰਿਤਘਣ"।

(ੳ) ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਹਾਇਆ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥੧॥
ਕਾਰਜੁ ਸਤਿਗੁਰਿ ਆਪਿ ਸਵਾਰਿਆ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥੧॥ਰਹਾਉ॥
ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ॥
ਮਨ ਇਛੇ ਨਾਨਕ ਫਲ ਪੂਰਨ ਇਛ ਪੁਜਾਰਿਆ॥੨॥

*(ਬਿਲਾਵਲ ਮ:੫, ੮੦੬-੧੮)*

(ਅ) ਰੋਗੁ ਗਇਆ ਪ੍ਰਭਿ ਆਪਿ ਗਵਾਇਆ॥ ਨੀਦ ਪਈ ਸੁਖ ਸਹਜ ਘਰੁ ਆਇਆ॥੧॥ਰਹਾਉ॥
ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ॥ ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ॥੧॥
ਨਾਨਕ ਗੁਰ ਪੂਰੇ ਸਰਨਾਈ॥ ਜਿਨਿ ਅਪਨੇ ਨਾਮ ਕੀ ਪੈਜ ਰਖਾਈ॥੨॥

*(ਬਿਲਾਵਲ, ਮ:੫, ੮੦੭-੮)*

(ੲ) ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ॥
ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ॥੧॥

*(ਸੋਰਠਿ ਮ:੫, ੬੨੦-੫)*

(ਪੂਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਸ) ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ॥
ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢ ਪਈ ਸੰਸਾਰਿ॥

*(ਸੋਰਠਿ ਮ:੫, ੬੨੦-੮)*

(ਪੂਰਾ ਸ਼ਬਦ ਉਧਰਣਯੋਗ ਹੈ)

(ਹ) ਠਾਢਿ ਪਾਈ ਕਰਤਾਰੇ॥ ਤਾਪੁ ਛੋਡਿ ਗਇਆ ਪਰਵਾਰੇ॥
ਗੁਰਿ ਪੂਰੈ ਹੈ ਰਾਖੀ॥ ਸਰਣਿ ਸਚੇ ਕੀ ਤਾਕੀ॥੧॥
ਪਰਮੇਸਰੁ ਆਪਿ ਹੋਆ ਰਖਵਾਲਾ॥
ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ॥ਰਹਾਉ॥

*(ਸੋਰਠਿ ਮ:੫, ੬੨੨-੧੬)*

(ਪੂਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਕ) ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥

*(ਸੂਹੀ ਮ:੫, ੭੮੩-੧੬)*

(ਸਾਰਾ ਸ਼ਬਦ ਦੇਖਣਯੋਗ ਹੈ)

(ਖ) ਰੋਗ ਮਿਟਾਏ ਪ੍ਰਭੂ ਆਪਿ॥ ਬਾਲਕ ਰਾਖੇ ਅਪਨੇ ਕਰ ਥਾਪਿ॥੧॥
ਸਾਂਤਿ ਸਹਜ ਗ੍ਰਿਹਿ ਸਦ ਬਸੰਤੁ॥
ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ॥੧॥ ਰਹਾਉ॥

*(ਬਸੰਤੁ ਮ:੫, ੧੧੮੪-੧੪)*

(ਪੂਰਾ ਸ਼ਬਦ ਉਧਰਣਯੋਗ ਹੈ)

(ਗ) ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ॥੧॥
ਰਾਖਨਹਾਰੁ ਸਮ੍ਹਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥੧॥ਰਹਾਉ॥

*(ਰਾਮਕਲੀ ਮ:੫, ੯੧੩-੮)*

(ਸਾਰਾ ਸ਼ਬਦ ਦੇਖਣ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ)

(ਘ) ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ॥੨॥

(ਸਲੋਕ ਮ:੯, ੧੪੨੬-੧੬)

(ਙ) ਹਭ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ॥
ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ॥੨॥

*(ਜੈਤਸਰੀ ਵਾਰ ਮ:੫, ੭੦੬-੧੦)*

(ਚ) ਜਿਹ ਪ੍ਰਸਾਦਿ ਛਤਹਿ ਅੰਮ੍ਰਿਤ ਖਾਹਿ॥ ਤਿਸੁ ਠਾਕੁਰ ਕਉ ਰਖੁ ਮਨ ਮਾਹਿ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥ ਤਿਸ ਕਉ ਸਿਮਰਤ ਪਰਮ ਗਤਿ ਪਾਵਹਿ॥

*(ਗਉੜੀ ਸੁਖਮਨੀ ਮ:੫, ੨੬੯-੧੪)*

(ਸਾਰੀ ਅਸ਼ਟਪਦੀ ਉਧਰਣਯੋਗ ਹੈ)

(ਛ) ਰਮਈਆ ਕੇ ਗੁਨ ਚੇਤਿ ਪਰਾਨੀ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥ ਭਰਿ ਜੋਬਨ ਭੋਜਨ ਸੁਖ ਸੂਧ॥
ਬਿਰਧਿ ਭਇਆ ਊਪਰਿ ਸਾਕ ਸੈਨ॥ ਮੁਖਿ ਅਪਿਆਉ ਬੈਠ ਕਉ ਦੈਨ॥

*(ਗਉੜੀ ਸੁਖਮਨੀ ਮ:੫, ੨੬੬-੧੭)*

(ਜ) ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ॥ ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ॥
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ॥ ਸੁਖਦਾਈ ਪਵਨੁ ਪਾਵਕੁ ਅਮੁਲਾ॥
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ॥ ਸਗਲ ਸਮਗ੍ਰੀ ਸੰਗਿ ਸਾਥਿ ਬਸਾ॥
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ॥ ਤਿਸਹਿ ਤਿਆਗਿ ਅਵਰ ਸੰਗਿ ਰਚਨਾ॥
ਐਸੇ ਦੋਖ ਮੂੜ ਅੰਧ ਬਿਆਪੇ॥ ਨਾਨਕ ਕਾਢਿ ਲੇਹੁ ਪ੍ਰਭ ਆਪੇ॥੨॥

*(ਗਉੜੀ ਸੁਖਮਨੀ ਮ:੫, ੨੬੭-੧)*

## ਸੁਕ੍ਰਿਤ ਅਤੇ ਦੁਕ੍ਰਿਤ (੫੭੪)

ਸੁਕ੍ਰਿਤ: ਭਲੀ ਕਮਾਈ, ਆਚਰਨ ਦੁਆਰਾ ਕੀਤੀ ਗਈ ਕਮਾਈ, ਮੇਹਨਤ ਤੇ ਈਮਾਨਦਾਰੀ ਦੁਆਰਾ ਕੀਤੀ ਹੋਈ ਕਮਾਈ, ਭਲੀ ਨੀਤੀ ਦੁਆਰਾ ਪੁਰਸ਼ਾਰਥ ਦੀ ਕਮਾਈ, ਗੁਰਮਤਿ ਦੇ ਅਨਕੂਲ ਕੀਤੀ ਹੋਈ ਕਮਾਈ, ਪੁੰਨ ਫਲ, ਸ਼ੁਭ ਕਰਮ।

ਦੁਕ੍ਰਿਤ ਅਥਵਾ ਦੁਹਕ੍ਰਿਤ: ਮੰਦਾ ਕਰਮ, ਦੁਰਜਨ ਕਰਮ, ਪਾਪ ਫਲ ਦਾ ਕਰਮ, ਮੰਦੀ ਨੀਤੀ ਦਾ ਕਰਮ. ਮੰਦੇ ਆਚਰਣ ਦੁਆਰਾ ਕੀਤੀ ਹੋਈ ਕਮਾਈ, ਮੰਦ ਭਾਵਨਾ ਦੁਆਰਾ ਕੀਤੀ ਹੋਈ ਕਮਾਈ, ਦੁਸ਼ਟਾਚਾਰੀ ਕਰਮ ਦੁਆਰਾ ਇਕੱਤ੍ਰ ਕੀਤੀ ਹੋਈ ਕਮਾਈ।

ਗੁਰਬਾਣੀ ਵਿਚ ਸੁਕ੍ਰਿਤ ਦਾ ਫਲ ਸੁਖਦਾਇਕ ਅਤੇ ਦੁਕ੍ਰਿਤ ਦਾ ਫਲ ਦੁਖਦਾਈ ਬਹੁਤ ਥਾਂਈ ਦਰਸਾਇਆ ਗਇਆ ਹੈ।

(ੳ) ਮਨੁ ਮੈਲਾ ਹੈ ਦੂਜੈ ਭਾਇ॥ ਮੈਲੈ ਚਉਕਾ ਮੈਲੈ ਥਾਇ॥
ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ॥੭॥

*(ਮਾਝ ਮ:੩. ੧੨੧-੧੧)*

(ਅ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥੧॥

*(ਮਾਝ ਵਾਰ ਮ:੧, ੧੪੦-੯)*

(ੲ) ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ॥
ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ॥੧॥

*(ਸਿਰੀ ਮ:੫,੫੧-੧੨)*

(ਸ) ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥

*(ਆਸਾ ਮ:੫, ੪੬੧-੬)*

(ਹ) ਸੰਤਹੁ ਰਾਮ ਨਾਮਿ ਨਿਸਤਰੀਐ॥
ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ॥੧॥

*(ਸੋਰਠਿ ਮ:੫, ੬੨੧-੧੯)*

(ਕ) ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥

*(ਸਾਰਗ ਵਾਰ ਮ:੧, ੧੨੪੫-੧੯)*

(ਖ) ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥੧॥

*(ਗੂਜਰੀ ਵਾਰ ਮ:੫, ੫੨੨-੧੫)*

(ਗ) ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ ਹਰਿ ਮਨਿ ਧਾਰੇ ਰਾਮ॥

*(ਬਿਹਾਗੜਾ ਛੰਤ ਮ:੪, ੫੩੯-੫)*

(ਘ) ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ॥
ਭਵ ਭੂਤ ਭਾਵ ਸਮਬ੍ਹਿਅੰ ਪਰਮੰ ਪ੍ਰਸੰਨਮਿਦੰ॥੨॥
ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥੩॥

*(ਗੂਜਰੀ ਜੈ ਦੇਵ, ੫੨੬-੧੫)*

(ਙ) ਸ੍ਰਵਣੀ ਸੁਣਉ ਬਿਮਲੁ ਜਸੁ ਸੁਆਮੀ॥ ਏਕਾ ਓਟ ਤਜਉ ਬਿਖੁ ਕਾਮੀ॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕ੍ਰਿਤੁ ਨਾਹੀ ਸੰਗਨਾ॥੩॥

*(ਮਾਰੂ ਮ:੫, ੧੦੮੦-੪)*

(ਚ) ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥ ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥

*(ਧਨਾਸਰੀ ਤ੍ਰਿਲੋਚਨ ੬੯੫-੨)*

(ਛ) ਹਕੁ ਹਲਾਲ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥੧॥

*(ਮਾਰੂ ਮ:੫, ੧੦੮੪-੭)*

(ਜ) ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ॥
ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ॥੨॥

*(ਸ੍ਰੀ ਬੇਣੀ, ੯੩-੬)*

(ਝ) ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥

ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥

(ਆਸਾ ਵਾਰ ਮ:੧, ੪੬੬-੧੯)

(ਞ) ਸੁਕ੍ਰਿਤ ਸਹਾਰੈ ਸੁ ਇਹ ਬ੍ਰਿਤਿ ਚੜੈ॥ ਅਨਦਿਨ ਆਪਿ ਆਪ ਸਿਉ ਲੜੈ॥
ਸੁਰਖੀ ਪਾਂਚਉ ਰਾਖੈ ਸਬੈ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ॥੬॥

(ਗਉੜੀ ਵਾਰ ਕਬੀਰ, ੩੪੪-੧੬)

(ਟ) ਸੁਕ੍ਰਿਤੁ ਕਰਣੀ ਸਾਰੁ ਜਪਮਾਲੀ॥ ਹਿਰਦੈ ਫੇਰਿ ਚਲੈ ਤੁਧੁ ਨਾਲੀ॥੧॥

(ਭੈਰਉ ਮ:੪, ੧੧੩੪-੯)

(ਠ) ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥

(ਬੰਸਤ ਮ:੧, ੧੧੭੦-੧੯)

(ਡ) ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ॥੧॥

(ਗਉੜੀ ਮ:੫, ੧੯੪-੧)

## ਸੁਖ ਨਿਧਾਨ (੫੭੫)

ਸੁਖਾਂ ਦਾ ਖਜ਼ਾਨਾ, ਸੁਖਾਂ ਦਾ ਮੁਜੱਸਮਾ, ਸੁਖਾਂ ਦਾ ਸੰਗ੍ਰਹਿ, ਸੁਖਾਂ ਦੀ ਪੂੰਜੀ। ਤਾਂਤੇ ਸਾਰੇ ਸੁਖਾਂ ਦਾ ਖਜ਼ਾਨਾ ਕੇਵਲ ਵਾਹਿਗੁਰੂ ਅਤੇ ਉਸਦਾ ਨਾਮ ਹੀ ਹੈ। ਸੁਖਾਂ ਦੀ ਪ੍ਰਾਪਤੀ ਸਤਿਗੁਰੂ ਦੀ ਸੰਗਤ ਵਿਚੋਂ ਹੁੰਦੀ ਹੈ। ਸਦੀਵੀ ਅਤੇ ਅਟਲ ਸੁਖ ਅਭੇਦਤਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦੁਖ ਅਤੇ ਸੁਖ"।

(ੳ) ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ॥
ਮੋਹਿ ਅਨਾਥ ਤੁਮਾਰੀ ਸਰਣਾਈ॥ ਕਰਿ ਕਿਰਪਾ ਹਰਿ ਚਰਨ ਧਿਆਈ॥੧॥
ਦਇਆ ਕਰਹੁ ਬਸਹੁ ਮਨਿ ਆਇ॥ ਮੋਹਿ ਨਿਰਗੁਨ ਲੀਜੈ ਲੜਿ ਲਾਇ॥ਰਹਾਉ॥

(ਬਿਲਾਵਲੁ ਮ:੫, ੮੦੧-੧੯)

(ਅ) ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ॥
ਅਨਦ ਮੰਗਲ ਗੁਰ ਚਰਨੀ ਲਾਗੇ ਪਾਏ ਘਨੇਰੇ ਰਾਮ॥
ਸੁਖ ਨਿਧਾਨ ਮਿਲਿਆ ਦੂਖ ਹਰਿਆ ਕ੍ਰਿਪਾ ਕਰਿ ਪ੍ਰਭਿ ਰਾਖਿਆ॥
ਹਰਿ ਚਰਨ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ॥

(ਰਾਮਕਲੀ ਮ:੫, ੯੨੫-੧੭)

(ੲ) ਅੰਮ੍ਰਿਤੁ ਨਾਮੁ ਤੁਹਾਰਾ ਪਿਆਰੇ ਸਾਧਸੰਗਿ ਰਸੁ ਪਾਇਆ॥
ਤ੍ਰਿਪਤਿ ਅਘਾਇ ਸੇਈ ਜਨ ਪੂਰੇ ਸੁਖ ਨਿਧਾਨੁ ਹਰਿ ਗਾਇਆ॥੨॥

(ਆਸਾ ਮ:੫, ੩੮੦-੧੩)

(ਸ) ਸੁਖ ਨਿਧਾਨ ਨਾਮੁ ਪ੍ਰਭ ਤੁਮਾਰਾ ਏਹੁ ਅਬਿਨਾਸੀ ਮੰਤ੍ਰੁ ਲੀਓ॥
ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ॥੩॥

(ਆਸਾ ਮ:੫, ੩੮੨-੧੭)

(ਹ) ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ॥

ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ॥
ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ॥
ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ॥
ਤੁਸਿ ਨਾਨਕ ਦੇਵੈ ਜਿਸ ਨਾਮ ਤਿਨਿ ਹਰਿ ਰੰਗ ਮਣਿਆ॥੨॥

*(ਗਉੜੀ ਵਾਰ ਮ:੪, ੩੧੯-੧੫)*

(ਕ) ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ॥
ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ॥

*(ਵਡਹੰਸੁ ਮ:੩, ੫੬੯-੮)*

(ਖ) ਜਿਸ ਤੇ ਉਪਜੇ ਤਿਸੁ ਮਾਹਿ ਸਮਾਏ॥ ਓਇ ਸੁਖ ਨਿਧਾਨ ਉਨਹੂ ਬਨਿ ਆਏ॥

*(ਗਉੜੀ ਸੁਖਮਨੀ ਮ:੫, ੨੮੨-੭)*

(ਗ) ਮਨ ਤਨ ਅੰਤਰਿ ਚਰਨ ਧਿਆਇਆ॥ ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ॥

*(ਧਨਾਸਰੀ ਮ:੫, ੬੮੪-੬)*

ਨੋਟ :- ਸੁਖ ਨਿਧਾਨ, ਸੁਖ ਸਾਗਰ, ਸੁਖ ਦਾਤਾ, ਸੁਖ ਅਸਥਾਨ, ਸੂਖ ਸਹਜ, ਸੂਖ ਆਨੰਦ, ਸੁਖਸਾਰ, ਸੁਖਹਗਾਮੀ, ਸੁਖਦਾਇਕ, ਸੁਖ ਫਲ, ਸੁਖ ਬਿਸ੍ਰਾਮ, ਸੁਖਮੰਦਰ, ਇਹ ਸਭ ਕੁਝ ਵਾਹਿਗੁਰੂ ਆਪ ਹੀ ਹੈ। ਸਾਰੀਆਂ ਵਸਤੂਆਂ ਦੀ ਪ੍ਰਾਪਤੀ ਦਾ ਸਾਧਨ ਨਾਮ ਸਿਮਰਨ ਹੈ। ਜੋ ਸਤਿਗੁਰੂ ਦੀ ਸਰਣ ਰਹਿ ਕੇ ਹੀ ਸਿਮਰਿਆ ਜਾ ਸਕਦਾ ਹੈ।

## ਸੁਖਮਨਾ ਨਾੜੀ (੫੨੬)

ਸੁਖਮਨਾ ਨਾੜੀ ਯੋਗੀਆਂ ਦੀ ਕਲਪਨਾ ਕੀਤੀ ਹੋਈ ਇਕ ਨਾੜੀ ਹੈ, ਜੋ ਇੜਾ ਅਤੇ ਪਿੰਗੁਲਾ ਨਾੜੀਆਂ ਦੇ ਵਿਚਕਾਰ ਦੀ ਹੁੰਦੀ ਜੀਵ ਦੇ ਦਿਮਾਗ ਵਿਚ ਪ੍ਰਵੇਸ਼ ਕਰਦੀ ਹੈ। ਜਿਸ ਵਿਚ ਸੁਆਸ ਟਿਕਾਇਆਂ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਇਸ ਦਾ ਨਾਮ ਯੋਗੀ ਮਤਿ ਦੇ ਅਨੁਸਾਰ 'ਬ੍ਰਹਮ ਮਾਰਗ' ਦਰਸਾਇਆ ਹੈ। ਇਸਨੂੰ 'ਮਹਾਨ ਪੱਥ' ਵੀ ਆਖਦੇ ਹਨ। ਯੋਗੀ ਲੋਕਾਂ ਦੇ ਅਕੀਦੇ ਅਨੁਸਾਰ ਇਸ ਨਾੜੀ ਵਿਚ ਪ੍ਰਾਣ ਟਿਕਾਇਆਂ ਅਨਹਤ ਸਬਦ ਭੀ ਸੁਣੀਂਦਾ ਹੈ। ਪ੍ਰੰਤੂ ਗੁਰਮਤਿ ਦਾ ਅਕੀਦਾ ਇਹ ਨਹੀਂ ਹੈ। ਗੁਰਮਤਿ ਦਾ ਮਾਰਗ, ਸਹਜ ਜੋਗ ਵਿਚ ਰਹਿੰਦਿਆਂ ਹੋਇਆਂ ਸ਼ਬਦ ਵਿਚ ਸੁਰਤੀ ਜੋੜਕੇ ਵਾਹਿਗੁਰੂ ਦੀ ਕੀਰਤੀ ਕਰਨੀ ਹੈ। ਸੁਖਮਨਾ ਨਾੜੀ ਪਥਰਾਇ ਕੁਝ ਵਾਕ ਗੁਰਬਾਣੀ ਵਿਚ ਹਜ਼ੂਰ ਨੇ ਦਰਸਾਏ ਹਨ।

(ੳ) ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ॥
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ॥
ਤ੍ਰੈ ਗੁਣ ਮੇਟੇ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ॥
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥੬੦॥

*(ਰਾਮਕਲੀ ਸਿਧ ਗੋਸਟਿ ਮ:੧, ੯੪੪-੧੯)*

(ਅ) ਬੈਰਾਗੀ ਰਾਮਹਿ ਗਾਵਉਗੋ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥੧॥ਰਹਾਉ॥

ਇੜਾ ਪਿੰਗੁਲਾ ਅਉਰੁ ਸੁਖਮਨਾ ਪਉਣੈ ਰਹਾਉਗੋ॥
ਚੰਦ ਸੂਰਜੁ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ॥੨॥

*(ਰਾਮਕਲੀ ਨਾਮਦੇਉ, ੯੭੩-੧)*

(ੲ) ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥
ਬੇਣੀ ਸੰਗਮ ਤਹ ਪਿਰਾਗ ਮਨੁ ਮਜਨੁ ਕਰੇ ਤਿਥਾਈ॥੧॥
ਸੰਤਹੁ ਤਹਾ ਨਿਰੰਜਨ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ॥
ਤਹਾਂ ਨਿਰਮਜਨੁ ਰਮਈਆ ਹੋਇ॥੧॥ਰਹਾਉ॥
ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ॥
ਤਹ ਚਨਦੁ ਨ ਸੂਰਜੁ ਪਉਣੁ ਨ ਪਾਣੀ॥ ਸਾਖੀ ਗੁਰਮੁਖਿ ਜਾਣੀ॥੨॥
ਉਪਜੇ ਗਿਆਨ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥
ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥੩॥

*(ਰਾਮਕਲੀ ਬੇਣੀ, ੯੭੮-੬)*

(ਸ) ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥

*(ਰਾਮਕਲੀ ਕਬੀਰ, ੯੬੯-੬)*

## ਸੁਖਮਨੀ (੫੭੭)

'ਸੁਖਮਨੀ' ਗੁਉੜੀ ਰਾਗ ਵਿਚ ਅੰਕਿਤ ਬਾਣੀ ਜੋ ਸਤਿਗੁਰੂ ਅਰਜਨ ਸਾਹਿਬ ਜੀ ਵਾਸਤੇ ਧੁਰ ਦਰਗਾਹੋਂ ਨਾਜ਼ਲ ਹੋਈ ਹੈ। ਆਤਮਕ ਸੁਖਾਂ ਦੇ ਦੇਣ ਵਾਲੀ ਬਾਣੀ।

(ੳ) ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥

*(ਗਉੜੀ ਸੁਖਮਨੀ ਮ:੫, ੨੬੨-੧੩)*

(ਅ) ਸੁਖਮਨੀ ਸਹਜ ਗੋਬਿੰਦ ਗੁਨ ਨਾਮ॥ ਜਿਸੁ ਮਨਿ ਬਸੇ ਸੁ ਹੋਤ ਨਿਧਾਨ॥
ਸਰਬ ਇਛਾ ਤਾ ਕੀ ਪੂਰਨ ਹੋਇ॥ ਪ੍ਰਧਾਨ ਪੁਰਖੁ ਸਭ ਲੋਇ॥
ਸਭ ਤੇ ਊਚ ਪਾਏ ਅਸਥਾਨ॥ ਬਹੁਰਿ ਨ ਹੋਵੈ ਆਵਨ ਜਾਨੁ॥
ਹਰਿ ਧਨੁ ਖਾਟਿ ਚਲੈ ਜਨੁ ਸੋਇ॥ ਨਾਨਕ ਜਿਸਹਿ ਪਰਾਪਤਿ ਹੋਇ॥੫॥

*(ਗਉੜੀ ਸੁਖਮਨੀ ਮ:੫, ੨੯੫-੧੬)*

(ੲ) ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥
ਜਨਮ ਮਰਨ ਤਾ ਕਾ ਦੂਖੁ ਨਿਵਾਰੈ॥ ਦੁਲਭ ਦੇਹ ਤਤਕਾਲ ਉਧਾਰੈ॥
ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥ ਏਕੁ ਨਾਮੁ ਮਾਹਿ ਸਮਾਨੀ॥
ਦੂਖ ਰੋਗ ਬਿਨਸੇ ਭੈ ਭਰਮ॥ ਸਾਧ ਨਾਮ ਨਿਰਮਲ ਤਾ ਕੇ ਕਰਮ॥
ਸਭ ਤੇ ਊਚ ਤਾ ਕੀ ਸੋਭਾ ਬਨੀ॥ ਨਾਨਕ ਇਹ ਗੁਣਿ ਨਾਮੁ ਸੁਖਮਨੀ॥੮॥

*(ਗਉੜੀ ਸੁਖਮਨੀ ਮ:੫, ੨੯੬-੬)*

## ਸੁਗੰਧੀ (੫੭੮)

(ੳ) ੈਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥
ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥

*(ਆਸਾ ਮ:੫, ੩੯੮-੧੦)*

(ਅ) ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥੧॥

*(ਆਸਾ ਰਵਿਦਾਸ, ੪੮੬-੧੪)*

(ੲ) ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸ ਸੁਗੰਧ ਗੰਧਈਆ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ॥੧॥

*(ਬਿਲਵਲੁ ਮ:੪, ੮੩੩-੧੯)*

(ਸ) ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖ ਤਿਆਗਨਿ ਰਾਮ॥
ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ॥੪॥

*(ਬਿਲਾਵਲੁ ਮ:੫, ੮੪੮-੮)*

(ਹ) ਰੂਪ ਰੰਗ ਸੁੰਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ॥੧॥ਰਹਾਉ॥
ਭੰਡਾਰ ਦਰਬ ਅਰਬ ਖਰਬ ਲੀਲਾ ਮਨੁ ਸਧਾਰੈ॥
ਨਹ ਸੰਗਿ ਗਾਮਨੀ॥੧॥
ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ॥
ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ॥੨॥

*(ਰਾਮਕਲੀ ਮ:੫, ੯੦੧-੧੨)*

(ਕ) ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ॥੧॥

*(ਬਸੰਤ ਰਾਮਾਨੰਦ, ੧੧੯੫-੧੨)*

(ਖ) ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ॥
ਮਿਥਿਆ ਕਾਪਰ ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ॥੧॥

*(ਸਾਰੰਗ ਮ:੫, ੧੨੧੫-੧੬)*

(ਗ) ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ॥
ਹਰਿ ਜਨ ਕਰਣੀ ਉਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ॥੩॥

*(ਮਲਾਰ ਮ:੩, ੧੨੬੦-੧੯)*

(ਘ) ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ॥
ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ॥੭੭॥

*(ਸਲੋਕ ਕਬੀਰ, ੧੩੬੮-੧੦)*

(ਙ) ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥
ਤਿਸ ਕਉ ਸਿਮਰਤ ਪਰਮ ਗਤਿ ਪਾਵਹਿ॥

*(ਗਉੜੀ ਸੁਖਮਨੀ ਮ:੫, ੨੬੯-੧੫)*

(ਚ) ਜਉ ਮੈ ਕੀਅ ਸਗਲ ਸੀਗਾਰਾ॥ ਤਉ ਭੀ ਮੇਰਾ ਮਨੁ ਨ ਪਤੀਆਰਾ॥
ਅਨਿਕ ਸੁਗੰਧਤ ਤਨ ਮਹਿ ਲਾਵਉ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ॥
ਮਨ ਮਹਿ ਚਿਤਵਉ ਐਸੀ ਆਸਾਈ॥ ਪ੍ਰਿਅ ਦੇਖਤੁ ਜੀਵਉ ਮੇਰੀ ਮਾਈ॥੧॥

*(ਆਸਾ ਮ:੫, ੩੭੩-੧੧)*

(ਛ) ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ਯ ਦੇਹੰ ਮਲੀਣੰ॥
ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ॥੧॥

*(ਮ:੫, ਗਾਥਾ, ੧੩੬੦-੬)*

(ਜ) ਕਬਰਿ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੈ ਬਾਸੈ ਬਾਂਸੁ ਸੁਗੰਧੁ ਨ ਹੋਇ॥੧੨॥

*(ਸਲੋਕ ਕਬੀਰ, ੧੩੬੫-੨)*

## ਸੁਘੜ ਅਤੇ ਸੁਜਾਨ (੫੭੯)

ਸੁਘੜ: ਇਸ ਸ਼ਬਦ ਦਾ ਅਰਥ ਹੈ ਸੋਹਣੀ ਘਾੜਤ ਵਾਲਾ, ਸੋਹਣੀ ਨੁਹਾਰ ਵਾਲਾ, ਸੋਹਣੀ ਬਣਤਰ ਵਾਲਾ, ਸੁਸਿਖਿਅੱਤ, ਹੁਨਰਮੰਦ, ਚਤਰ, ਸਿਆਣਾ, ਸੁਚੱਜਾ, ਜਾਂਗਲੀ ਹਾਲਤ ਵਿਚੋਂ ਨਿਕਲਿਆ ਹੋਇਆ ਪੁਰਸ਼-ਇਸਤ੍ਰੀ।

ਸੁਜਾਨ : ਦਾ ਅਰਥ ਹੈ ਬੁਧੀਵਾਨ, ਗਿਆਨੀ, ਸਿਆਣਾ। ਸੁਗੜ ਅਤੇ ਸੁਜਾਨ ਬਣਨ ਦੀ ਵਿਧੀ ਪਾਵਨ ਗੁਰਬਾਣੀ ਦੁਆਰਾ ਕਈ ਥਾਂਈ ਦਰਸਾਈ ਗਈ ਹੈ। ਸੁਘੜ ਅਤੇ ਸੁਜਾਨ ਦਾ ਪ੍ਰਤਿਕੂਲ ਸ਼ਬਦ 'ਮੂੜ ਅਤੇ ਮੁਗਧ' ਹੈ।

(ੳ) ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ॥੩॥

*(ਗਉੜੀ ਮ:੫, ੨੪੦-੧੨)*

(ਅ) ਸਸੂ ਤੇ ਪਿਰਿ ਕੀਨੀ ਵਾਖਿ॥ ਦੇਰ ਜਿਠਾਣੀ ਮੁਈ ਦੂਖਿ ਸੰਤਾਪਿ॥
ਘਰ ਕੇ ਜਠੇਰੇ ਕੀ ਚੂਕੀ ਕਾਣਿ॥ ਪਿਰਿ ਰਖਿਆ ਕੀਨੀ ਸੁਘੜ ਸੁਜਾਣਿ॥੧॥

*(ਆਸਾ ਮ:੫, ੩੭੦-੧੨)*

(ੲ) ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥
ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥

*(ਆਸਾ ਮ:੫, ੩੭੧-੩)*

(ਸ) ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ॥

*(ਆਸਾ ਛੰਤ ਮ:੪, ੪੫੦-੧੫)*

(ਹ) ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ॥
ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ਹ ਹਰਿ ਹਰਿ ਨਾਮੁ ਵਿਸਾਹਾ॥੨॥

*(ਦੇਵਗੰਧਾਰੀ ਮ;੫, ੫੩੦-੮)*

(ਕ) ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ॥
ਦੂਖੁ ਗਇਆ ਸੁਖੁ ਆਇ ਸਮਾਣਾ॥ ਗਾਵਨਿ ਸੁਰਿ ਨਰ ਸੁਘੜ ਸੁਜਾਣਾ॥
ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ॥
ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ॥
ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ॥
ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ॥੨॥

*(ਵਡਹੰਸੁ ਮ:੧, ੫੬੬-੧੩)*

(ਖ) ਗੁਰ ਪੁਰਖੇ ਪੁਰਖ ਮਿਲਾਇ ਪ੍ਰਭ ਮਿਲਿ ਸੁਰਤੀ ਸਮਾਣੀ॥
ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ॥
ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ॥੩॥

*(ਮਾਰੂ ਮ:੪, ੯੯੭-੪)*

## ਸੁਚ ਅਤੇ ਜੂਠ (੫੮੦)

ਸੁਚ : ਦਾ ਅਰਥ ਹੈ, ਪਵਿੱਤ੍ਰਤਾ, ਨਹਾਤੇ ਧੋਤੇ ਹੋਣ ਦਾ ਭਾਵ, ਧੋਤੇ ਮਾਂਜੇ ਹੋਣ ਦਾ ਭਾਵ, ਜੂਠ ਦਾ ਉਲਟ, ਅਛੋਹ ਜਾਂ ਨਿਰਭਿਟ ਹੋਣ ਦਾ ਭਾਵ, ਨਿਰਮਲ ਜਾਂ ਮੈਲ ਰਹਿਤ ਹੋਣ ਦਾ ਭਾਵ, ਸ਼ੁਧ ਸਾਫ, ਪਾਕ, ਜਿਸ ਨੂੰ ਜੂਠ ਦੀ ਲਾਗ ਨ ਹੋਵੇ। ਇਹ ਸਭ ਬੇਰੂਨੀ ਸੁਚਤਾ ਦੀਆਂ ਨਿਸ਼ਾਨੀਆਂ ਹੀ ਉਲੀਕੀਆਂ ਹਨ। ਪਰੰਤੂ ਅੰਤਰ ਆਤਮੇ ਦੀ ਸੁਚਤਾ ਇਸ ਤੋਂ ਵਖਰੀ ਵਸਤੂ ਹੈ।

ਹੋਰ ਜਾਣਕਾਰੀ ਵਾਸਤੇ ਦੇਖੋ, "ਜੂਠ ਅਤੇ ਸੁਚ"।

(ੳ) ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥ ਸੁਚੈ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ॥
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ॥ ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ॥
ਤਾ ਹੋਆ ਪਾਕੁ ਪਵਿਤੁ॥ ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥

*(ਆਸਾ ਵਾਰ ਮ:੧, ੪੭੩-੩)*

(ਅ) ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥

*(ਆਸਾ ਵਾਰ ਮ:੧, ੪੭੨-੩)*

(ੲ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥
ਮ:੧॥ ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਓਨਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥

ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਆਇ ਬੈਠੇ ਕੂੜਿਆਰ॥
ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਓਰ॥
ਮਤੁ ਭਿਟੈ ਵੇ ਮਤੁ ਭਿਟੈ॥ ਇਹ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥

*(ਆਸਾ ਵਾਰ ਮ:੧, ੪੭੧-੧੫)*

(ਸ) ਸਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥

*(ਆਸਾ ਵਾਰ ਮ:੧, ੪੭੨-੧੦)*

(ਹ) ਏਕਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥
ਫਲ ਪਾਵੈ ਬ੍ਰਤੁ ਆਤਮ ਚੀਨੈ॥ ਪਾਖੰਡਿ ਰਾਚਿ ਤਤੁ ਨਹੀ ਬੀਨੈ॥
ਨਿਰਮਲੁ ਨਿਰਾਹਾਰੁ ਨਿਹਕੇਵਲੁ॥ ਸੂਚੈ ਸਾਚੇ ਨਾ ਲਾਗੈ ਲਮੁ॥੧੩॥

*(ਬਿਲਾਵਲੁ ਮ:੧, ਥਿਤੀ, ੮੪੦-੪)*

(ਕ) ਸੂਚੀ ਕਾਇਆ ਹਰਿ ਗੁਣ ਗਾਇਆ॥ ਆਤਮੁ ਚੀਨਿ ਰਹੈ ਲਿਵ ਲਾਇਆ॥
ਆਦਿ ਅਪਾਰੁ ਅਪਰੰਪਰੁ ਹੀਰਾ॥ ਲਾਲਿ ਰਤਾ ਮੇਰਾ ਮਨੁ ਧੀਰਾ॥੩॥

*(ਆਸਾ ਮ:੧, ੩੫੪-੩)*

(ਖ) ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ॥੪॥
ਸੂਚੈ ਭਾਡੈ ਸਾਚੁ ਸਮਾਵੈ ਵਿਰਲੈ ਸੂਚਾਚਾਰੀ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥੫॥

*(ਸੋਰਠਿ ਮ:੧, ੫੯੭-੮)*

(ਗ) ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥

*(ਜਪੁ, ੧-੨)*

(ਘ) ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਧਿ ਬਿਕਾਰ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥

*(ਗਉੜੀ ਰਵਿਦਾਸ, ੩੪੬-੧੩)*

(ਙ) ਰਮਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭਮਨੀ ਖਾਣਾ ਖਾਜੁ ਅਹਾਜੁ॥

ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕ ਹੈ ਅਉਰੁ ਨ ਸਚਾ ਬਾਲਿ॥੨॥

*(ਸਾਗਰ ਵਾਰ ਮ:੧, ੧੨੪੩-੧)*

(ਚ) ਬਲਬੰਚ ਛਪਿ ਕਪਤ ਉਪਾਵਾ ਪੇਕਤ ਸੁਨਤ ਪ੍ਰਭ ਅੰਤਰਜਾਮੀ॥
ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ॥

*(ਸਵਯੇ ਸ੍ਰੀ ਮੁਖ ਵਾਕ ਮ:੫, ੧੩੮੭-੬)*

(ਛ) ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ॥
ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ॥

*(ਸਵਯੇ ਸ੍ਰੀ ਮੁਖ ਮ:੫, ੧੩੮੮-੭)*

(ਜ) ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ॥

*(ਸਵਯੇ ਸ੍ਰੀ ਮੁਖ ਬਾਕ ਮ:੫, ੧੩੮੯-੨)*

(ਝ) ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ॥
ਵਰਤ ਨੇਮੁ ਸਚੁ ਸੰਜਮੁ ਪੂਜਾ ਪਾਖੰਡਿ ਬਰਮੁ ਨ ਜਾਇ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥

*(ਸਲੋਕ ਮ:੪, ੧੪੨੩-੫)*

(ਞ) ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੈ॥
ਗਿਆਨ ਧਿਆਨੁ ਗੁਣ ਸੰਜਮ ਨਾਹੀ ਜਨਮਿ ਮਰਹੁਗੇ ਝੂਠੇ॥
ਤੀਰਟਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਸ਼ਰਮੁ ਨਹੀ ਪੂਜਾ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥੨॥

*(ਸ਼ਿਰੀ ਮ:੧, ੭੫-੧੬)*

(ਟ) ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਜਾਏ॥ ਗੁਰ ਤੇ ਸਾਂਤਿ ਵਸੈ ਮਨਿ ਆਏ॥
ਗੁਰ ਤੇ ਪਵਿਤ ਪਤਵਨ ਸੁਚਿ ਹੋਇ॥ ਗੁਰ ਤੇ ਸਬਦਿ ਮਿਲਾਵਾ ਹੋਇ॥੨॥

*(ਗਉੜੀ ਗੁਆਰੇਰੀ ਮ:੩, ੧੫੮-੫)*

(ਠ) ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਨੀ॥੭॥

*(ਗਉੜੀ ਮ:੫, ੨੪੨-੫)*

(ਡ) ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਤਸਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੦-੧੫)*

(ਢ) ਪਾਂਡੇ ਐਸਾ ਬ੍ਰਹਮ ਬੀਚਾਰੁ॥
ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥੧॥ਰਹਾਉ॥

*(ਆਸਾ ਮ:੧, ੩੫੫-੩)*

(ਣ) ਦੁਆਦਸੀ ਦਇਆ ਦਾਨੁ ਕਰਿ ਜਾਣੈ॥ ਬਾਹਰਿ ਜਾਤੋ ਭੀਤਰਿ ਆਣੈ॥

ਬਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮੁ॥
ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥੧੬॥

*(ਬਿਲਾਵਲ ਮ:੧, ਥਿਤੀ, ੮੪੦-੯)*

(ਤ) ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹ ਮਹਾ ਰਸੁ ਪੇਉ ਰੇ॥੩॥

*(ਰਾਮਕਲੀ ਕਬੀਰ, ੯੬੯-੪)*

(ਥ) ਸਿਮਰਹਿ ਘੜੀ ਮੂਰਤ ਪਲ ਨਿਮਖਾ॥ ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ॥੭॥

*(ਮਾਰੂ ਮ:੫, ਸੋਹਲੇ, ੧੦੭੯-੭)*

(ਦ) ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਤਮਤ॥੩॥

*(ਕੇਦਾਰਾ ਕਬੀਰ, ੧੧੨੩-੫)*

(ਧ) ਤੀਰਥਿ ਨਾਇ ਕਹਾ ਸੁਚਿ ਸੈਲੁ॥ ਮਨ ਕਉ ਵਿਆਪੈ ਹਉਮੈ ਮੈਲੁ॥
ਕੋਟਿ ਕਰਮ ਬੰਧਨ ਕਾ ਮੂਲੁ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥੨॥

*(ਭੈਰਉ ਮ:੫, ੧੧੪੯-੭)*

(ਨ) ਸੋਈ ਕੁਚੀਲੁ ਕੁਦਰਤਿ ਨਹੀ ਜਾਨੈ॥ ਲੀਪਿਐ ਥਾਇ ਨ ਸੁਚਿ ਹਰਿ ਮਾਨੈ॥
ਅੰਤਰ ਮੈਲਾ ਬਾਹਰ ਨਿਤ ਧੋਵੈ॥ ਸਾਚੀ ਦਰਗਹਿ ਅਪਨੀ ਪਤਿ ਖੋਵੈ॥੨॥

*(ਭੈਰਉ ਮ:੫, ੧੧੫੧-੧੩)*

(ਪ) ਨਾਇ ਸੁਣੀਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥

*(ਸਾਰਗ ਵਾਰ ਮ:੪, ੧੨੪੦-੧੭)*

(ਫ) ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

*(ਕਾਨੜਾ ਮ:੫, ੧੩੦੧-੧੪)*

(ਬ) ਸਗਲੈ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੈ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨ ਸੈ॥੪॥

*(ਪ੍ਰਭਾਤੀ ਮ:੧, ੧੩੩੨-੭)*

(ਭ) ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥

*(ਸਾਰੰਗ ਵਾਰ ਮ:੧, ੧੨੪੦-੬)*

(ਮ) ਜੂਠਿ ਨ ਰਾਗੀ ਨ ਵੇਦੀ॥ ਜੂਠਿ ਨ ਚੰਦ ਸੂਰਜ ਕੀ ਭੇਦੀ॥
ਜੂਠਿ ਨ ਅੰਨੀ ਜੂਠਿ ਨ ਨਾਈ॥ ਜੂਠਿ ਨ ਮੀਹੁ ਵਰ੍ਹਿਐ ਸਭ ਥਾਈ॥
ਜੂਠਿ ਨ ਧਰਤੀ ਜੂਠਿ ਨ ਪਾਣੀ॥ ਜੂਠਿ ਨ ਪਉਣੈ ਮਾਹਿ ਸਮਾਣੀ॥
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥ ਮੁਹਿ ਫੇਰਿਐ ਮੁਹੁ ਜੂਠਾ ਹੋਇ॥੧॥

*(ਸਾਰ ਵਾਰ, ਮ:੧, ੧੨੪੦-੪)*

(ਯ) ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਮਿਹਰਵਾਨੁ॥੧੨।

*(ਬਾਰਹਮਾਹਾ ਮਾਂਝ ਮ:੫, ੧੩੬-੩)*

(ਰ) ਸੰਤ ਮਾਰਗਿ ਚਲਤੁ ਪ੍ਰਾਨੀ ਪਤਿਤ ਉਧਰੇ ਮੁਚੈ॥
ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ॥੧॥

*(ਕੇਦਾਰਾ ਮ:੫, ੧੧੨੨-੧)*

## ਸੁਣਨਾ ਅਤੇ ਮੰਨਨ ਕਰਨਾ (੫੮੧)

ਗੁਰ ਉਪਦੇਸ਼ ਨੂੰ ਸੁਣਨਾ ਅਤੇ ਸੁਣਕੇ ਉਸਨੂੰ ਆਪਣੇ ਜੀਵਨ ਵਿਚ ਢਾਲਣਾ, ਹਿਰਦੇ ਵਿਚ ਬਿਠਾਉਣਾ, ਗੁਰ ਉਪਦੇਸ਼ ਦੇ ਅਨਕੂਲ ਜੀਵਨ ਬਤੀਤ ਕਰਨਾ, ਸੁਣਕੇ ਅਮਲ ਕਰਨਾ, ਸੁਣੇ ਦੇ ਅਨਕੂਲ ਕਿਰਤ ਅਤੇ ਵਿਰਤ ਕਰਨੀ।

(ੳ) ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ॥
ਸੇ ਸਹਿਜ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ॥
ਸੇ ਸਹਿਜ ਸੁਹੇਲੇ ਗੁਣਹ ਅਮੋਲੇ ਜਗਤੁ ਉਧਾਰਣ ਆਏ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ॥
ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ॥

*(ਵਡਹੰਸੁ ਮ:੫, ੫੭੭-੯)*

(ਅ) ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥
ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ॥੫॥

*(ਧਨਾਸਰੀ ਮ:੧, ੬੬੧-੧)*

(ੲ) ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ॥
ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ॥੨॥
ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥੩॥

*(ਆਸਾ ਮ:੫, ੪੦੨-੧੪)*

(ਸ) ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥
ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ॥
ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ॥੩੭॥

*(ਰਾਮਕਲੀ ਮ:੩, ਅਨੰਦੁ, ੯੨੨-੮)*

(ਹ) ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ॥ ਜੀਵਨ ਰੂਪ ਬਿਸਰਿ ਜੀਵਹਿ ਤਿਹ ਕਤ ਜੀਵਨ ਹੋਤ॥

*(ਕੇਦਾਰਾ ਮ:੫, ੧੧੨੧-੧੩)*

(ਕ) ਮੇਰੇ ਮਨ ਕਰਨ ਸੁਣਿ ਹਰਿ ਨਾਮੁ॥

ਮਿਟਹਿ ਅਘ ਤੇਰੇ ਜਨਮ ਕੇ ਕਵਨੁ ਬਪੁਰੋ ਜਾਮੁ॥੧॥ਰਹਾਉ॥

*(ਮਾਰੂ ਮ:੫, ੧੦੦੬-੧੦)*

(ਖ) ਤੈ ਨਰ ਕਿਆ ਪੁਰਨੁ ਸਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥

*(ਸਾਰੰਗ ਪਰਮਾਨੰਦ, ੧੨੫੩-੫)*

(ਗ) ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ॥
ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ॥੧॥

*(ਗੂਜਰੀ ਮ:੪, ੪੯੩-੪)*

(ਘ) ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ॥
ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ॥੩॥

*(ਸੋਰਠਿ ਮ:੫, ੬੧੧-੯)*

(ਙ) ਹਰਿ ਕਾ ਸਿਮਰਨ ਸੁਨਿ ਮਨ ਕਾਨੀ॥ ਸੁਖੁ ਪਾਵਹਿ ਹਰਿ ਦੁਆਰ ਪਰਾਨੀ॥੧॥ਰਹਾਉ॥

*(ਗਉੜੀ ਮ:੪, ੨੦੦-੪)*

(ਚ) ਅਬ ਮਤਿ ਨਿਨਸੀ ਦੁਸਟ ਬਿਗਾਨੀ ਜਬ ਤੇ ਸੁਣਿਆ ਹਰਿ ਜਸੁ ਕਾਨੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੮੩-੧੧)*

(ਛ) ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ॥
ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ॥੨॥

*(ਟੋਡੀ ਮ:੫, ੭੧੬-੧੧)*

(ਜ) ਕੋਟਿ ਬਿਘਨ ਹਿਰੇ ਖਿਨ ਮਾਹਿ॥ ਹਰਿ ਹਰਿ ਕਥਾ ਸਾਧਸੰਗਿ ਸੁਨਾਹਿ॥੧॥

*(ਗਉੜੀ ਮ:੫, ੧੯੫-੧੭)*

(ਝ) ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥

*(ਸਾਰੰਗ ਵਾਰ ਮ:੪, ੧੨੩੯-੧੮)*

(ਞ) ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ॥
ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ॥
ਨਾਮੇ ਹੀ ਜਾਤਿ ਪਤਿ ਨਾਮੇ ਗਤਿ ਪਾਈ॥
ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ॥੬॥

*(ਸਾਰੰਗ ਵਾਰ ਮ:੪, ੧੨੪੦-੧)*

(ਟ) ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ॥
ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ॥
ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ॥

ਥਾਇ ਸੁਣਿਐ ਸਹਜੁ ਉਪਜੈ ਸਹਜੇ ਸੁਖੁ ਪਾਵੈ॥
ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ॥੭॥

(ਸਾਰੰਗ ਵਾਰ ਮ:੪, ੧੨੪੦-੯)

(ਠ) ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ॥
ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ॥
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ॥
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥੮॥

(ਸਾਰੰਗ ਵਾਰ ਮ:੪, ੧੨੪੦-੧੭)

(ਡ) ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ॥
ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ॥੧॥

(ਆਸਾ ਮ:੪, ੩੬੭-੧੫)

(ਢ) ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥
ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥
ਸਮਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥੪੦॥

(ਰਾਮਕਲੀ ਮ:੩, ਅਨੰਦੁ, ੯੨੨-੧੭)

(ਣ) ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ॥
ਕਹੁ ਨਾਨਕ ਪਾਈਐ ਵਡਭਾਗੀ ਮਨ ਤਨ ਹੋਇ ਬਿਗਾਸਾ॥੨॥

(ਸਾਰਗ ਮ:੫, ੧੨੦੯-੧੮)

(ਤ) ਗਾਵਣੁ ਸੁਨਣੁ ਸਭੁ ਤੇਰਾ ਬਾਣਾ॥ ਹੁਕਮੁ ਬੂਝੈ ਸੋ ਸਾਚਿ ਸਮਾਣਾ॥
ਜਪਿ ਜਪਿ ਜੀਵਹਿ ਤੇਰਾ ਨਾਉ॥ ਤੁਝ ਬਿਨੁ ਦੂਜਾ ਨਾਹੀ ਥਾਉ॥੨॥

(ਮਲਾਰ ਮ:੫, ੧੨੭੦-੧੬)

(ਥ) ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥
ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥
ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥

(ਜਪੁ, ੨-੧੬)

(ਅਗਲੀਆਂ ੯-੧੧ ਪਉੜੀਆਂ ਵੀ ਇਸੇ ਨਾਲ ਸੰਬੰਧਿਤ ਹਨ)

(ਦ) ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥

(ਜਪੁ, ੨-੧੭)

(ਧ) ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥
ਪੰਧਿ ਜੁਲੰਦੜੀ ਮੇਰਾ ਅੰਦਰ ਠੰਡਾ ਗੁਰ ਦਰਸਨ ਦੇਖਿ ਨਿਹਾਲੀ॥੧॥

*(ਰਾਮਕਲੀ ਵਾਰ ਮ:੫, ੯੬੪-੧੬)*

(ਨ) ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸੁਣੀਈਆ॥
ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਣੀਆ॥੬॥

*(ਬਿਲਾਵਲੁ ਮ:੪, ੮੩੩-੧੪)*

(ਪ) ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ॥
ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ॥੧੮॥

*(ਤਿਲੰਗ ਮ:੧, ੭੨੬-੯)*

(ਫ) ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸ॥

*(ਸਿਰੀ ਮ:੩, ੨੭-੧੨)*

(ਬ) ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ॥
ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ॥
ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ॥
ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ॥
ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ॥੯॥

*(ਸਾਰੰਗ ਵਾਰ ਮ:੪, ੧੨੪੧-੬)*

(ਭ) ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ॥
ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ॥
ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ॥
ਨਾਇ ਮੰਨਿਐ ਦੁਖੁ ਭੁਖ ਗਈ ਜਿਨ ਨਾਮਿ ਚਿਤੁ ਲਾਇਆ॥
ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ॥੧੦॥

*(ਸਾਰੰਗ ਵਾਰ ਮ:੪, ੧੨੪੧-੧੩)*

(ਮ) ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥
ਦਰਗਹ ਅਮਦਰਿ ਪਾਈਐ ਤਗੁ ਨ ਤੂਟਸਿ ਪੂਤ॥੩॥

*(ਆਸਾ ਵਾਰ ਮ:੧, ੪੭੧-੮)*

(ਯ) ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ॥
ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ॥
ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ॥
ਨਾਇ ਮੰਨਿਐ ਸਾਂਤਿ ਉਪਜੈ ਹਰਿ ਮੰਨਿ ਵਸਾਇਆ॥

ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ॥੧੧॥

*(ਸਾਰੰਗ ਵਾਰ ਮ:੪, ੧੨੪੨-੩)*

(ਰ) ਨਾਇ ਮੰਨਿਐ ਸੁਰਤਿ ਊਪਜੈ ਨਾਮੈ ਮਤਿ ਹੋਈ॥
ਨਾਇ ਮੰਨਿਐ ਗੁਣ ਉਚਰੈ ਨਾਮੈ ਸੁਖਿ ਸੋਈ॥
ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ॥
ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ॥
ਨਾਨਕ ਪੂਰੈ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ॥੧੨॥

*(ਸਾਰੰਗ ਵਾਰ ਮ:੪, ੧੨੪੨-੧੦)*

(ਲ) ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ॥੧੦॥

*(ਮਾਰੂ ਮ:੧, ੧੦੩੫-੧)*

(ਵ) ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ॥
ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ॥

*(ਸਾਰੰਗ ਵਾਰ ਮ:੪, ੧੨੩੯-੧੨)*

(ੜ) ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥
ਕਾਗਦਿ ਕਲਮ ਨ ਲਿਖਣ ਹਾਰੁ॥ ਮੰਨੇ ਕਾ ਬਹਿ ਕਾ ਕਰਨਿ ਵੀਚਾਰੁ॥
ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥

*(ਜਪੁ, ੩-੪)*

(ਅਗਲੀਆ ਪਉੜੀਆਂ ਵੀ ਦੇਖੋ ਜੀ)

(ੳੳ) ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ॥ ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ॥
ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ॥
ਓਹ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ॥
ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ॥
ਓਹ ਪੂਰਿ ਰਹਿਆ ਸਰਬ ਠਾਈ ਨਾਨਕ ਉਰਿ ਧਾਰਿਆ॥੩॥

*(ਬਿਲਾਵਲੁ ਮ:੧, ਛੰਤ, ੮੪੪-੫)*

## ਸ਼ੁਧਤਾ (੫੯੨)

ਕਿਸੇ ਵਿਗੜੀ ਹੋਈ ਵਸਤੂ ਦੀ ਦਰੁੱਸਤੀ ਕਰਨੀ, ਸੁਧਾਰਨ ਕੀ ਕ੍ਰਿਆ ਕਰਨੀ, ਸਮਾਜ ਨੂੰ ਸੁਧਾਂਰਨ ਦਾ ਕੰਮ। ਪਵਿੱਤ੍ਰਤਾ, ਸਫਾਈ, ਨੀਚ ਕਰਮਾਂ ਨੂੰ ਗੁਰਮਤਿ ਦੀ ਜੀਵਨ ਸੇਧ ਦੇ ਕੇ ਉਚੀ ਮਤਿ ਵਾਲੇ ਬਨਾਉਣਾ। ਇਸ ਕ੍ਰਿਆ ਵਿਚ ਕਈ ਸ਼ਬਦ ਵਰਤੇ ਜਾ ਸਕਦੇ ਹਨ, ਜਿਵੇ:- ਸੁਧਾਈ, ਸੁਧਾਤਮਾ, ਸੁਧਾਪੀ, ਸੁਧਾਰ, ਸੁਧਾਰਆਲਾ, ਸੁਧਾਰਕ, ਸੁਧਾਰਨਾ, ਸੁਧਾਰਵਾਦਿ ਸੁਧਾਰਵਾਦੀ, ਸ਼ੁਧੀ, ਇਤਿ ਆਦਿ। ਪਤਿਤ ਆਤਮਤਾ ਨੂੰ ਨਾਮ ਦੀ ਕਣੀ ਬਖਸ਼ ਕੇ ਪਾਵਨ ਬਣਾ ਦੇਣਾ, ਗੁਰਮਤਿ ਦੇ ਰਾਹੀਂ ਜੀਵਨੀ ਦੀ ਅਸਲੀ ਸੇਧ ਤੇ ਪਾ ਦੇਣਾ, ਸੁਧਾਈ ਹੈ।

(ੳ) ਅਹੰਬੁਧਿ ਮਨ ਪੂਰਿ ਬਿਧਾਈ॥ ਸਾਦ ਧੂਰਿ ਕਰਿ ਸੁਧ ਮੰਜਾਈ॥੧॥

ਅਨਿਕ ਜਲਾ ਜੇ ਧੋਵੈ ਦੇਹੀ॥ ਮੈਲੁ ਨ ਉਤਰੈ ਸੁਧੁ ਨ ਤੇਹੀ॥

*(ਗਉੜੀ ਮ:੫, ੨੦੦-੧)*

(ਅ) ਜਲਿ ਧੋਵੈ ਬਹੁ ਦੇਹ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ॥ ਨਾਨਕ ਨਾਮਿ ਉਧਾਰੇ ਪਤਿਤ ਬਹੁ ਮੂਚ॥੩॥

*(ਗਉੜੀ ਸੁਖਮਨੀ ਮ:੫, ੨੬੫-੧੮)*

(ੲ) ਬਾਹਰੁ ਉਦਕਿ ਪਖਾਰੀਐ ਭੀਤਰਿ ਬਿਬਿਧ ਬਿਕਾਰ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧)*

(ਸ) ਸਾਧ ਕੀ ਸਚੁ ਟਹਲ ਕਮਾਨੀ॥ ਤਬ ਹੋਏ ਮਨ ਸੁਧ ਪਰਾਨੀ॥
ਜਨ ਕਾ ਸਫਲ ਦਰਸੁ ਡੀਠਾ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ॥੩॥

*(ਰਾਮਕਲੀ ਮ:੫, ੮੯੮-੧੧)*

(ਹ) ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ॥
ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ॥੨॥

*(ਸਾਰਗ ਮ:੫, ੧੨੦੩-੮)*

(ਕ) ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ ਸੁਖੁ ਪਾਈਐ ਹਰਿ ਭਜੁ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ॥
ਜਿਉ ਛੁਹਿ ਪਾਰਸੁ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ॥੧॥

*(ਕਾਨੜਾ ਮ:੪, ੧੨੯੭-੧੪)*

(ਖ) ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਈ॥
ਤਹ ਹੀ ਮਨੁ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ॥੭॥

*(ਸਾਰੰਗ ਮ:੧, ੧੨੩੨-੧੩)*

(ਹੋਰ ਜਾਣਕਾਰੀ ਵਾਸਤੇ ਦੇਖੋ, ਅੰਮ੍ਰਿਤੁ, ਮ: ੨੯੫)

## ਸੁਪਨਾ (੫੮੩)

ਸਵਪਨ, ਜਾਗਣ ਅਤੇ ਘੋਰ ਨੀਂਦ ਦੇ ਮੱਧ ਦੀ ਅਵਸਥਤ, ਜਿਸ ਵਿਚ ਪੁਰਾਣੇ ਸੰਸਕ੍ਰਾਂ ਦੇ ਅਧੀਨ ਪਦਾਰਥਾਂ ਦਾ ਗਿਆਨ ਜਾਗਰਨ ਵਾਂਙੂ ਹੁੰਦਾ ਹੈ। ਪਰੰਤੂ ਗੁਰਮਤਿ ਵਿਚ ਇਸ ਅਵਸਥਾ ਦੀ ਕੋਈ ਭੀ ਕੀਮਤ ਨਹੀਂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, 'ਜਾਗਣਾ ਅਤੇ ਸੋਣਾ''।

(ੳ) ਬਿਨਾ ਸੰਤੋਖ ਨਹੀ ਕੋਊ ਰਾਜੈ॥ ਉਪਨ ਮਨੋਰਥ ਬ੍ਰਿਥੇ ਸਭ ਕਾਜੈ॥

*(ਗਉੜੀ ਸੁਖਮਨੀ ਮ:੫, ੨੭੯-੭)*

(ਅ) ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ॥ ਨੈਨੀ ਨੀਦ ਸੁਪਨ ਬਰਵਾਇਓ॥
ਹਰਿ ਬਿਸਰਤ ਹੋਵਤ ਏਹ ਹਾਲ॥ ਸਰਨਿ ਨਾਨਕ ਪ੍ਰਭ ਪੁਰਖ ਦਇਆਲ॥੧੩॥

*(ਗਉੜੀ ਥਿਤੀ ਮ:੫, ੨੯੯-੧੩)*

(ੲ) ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ॥੧॥
ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿ ਮੁਖਿ ਸਤਿ ਕਹੇ॥੨॥
ਅੰਮ੍ਰਿਤ ਨਾਮੁ ਪਦਾਰਥ ਸੰਗੇ ਤਿਲੁ ਮਰਨੁ ਨ ਲਹੇ॥੩॥

*(ਆਸਾ ਮ:੫, ੪੦੬-੧੬)*

(ਸ) ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ॥
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥
ਖੋਜਉ ਤਾ ਕੇ ਚਰਨ ਕਹਹੁ ਕਤ ਪਾਈਐ॥
ਹਰਿਹਾ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ॥੧੩॥

*(ਫਨਹੇ ਮ:੫, ੧੩੬੨-੧੫)*

(ਹ) ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥

*(ਵਡਹੰਸੁ ਮ:੧, ੫੫੮-੫)*

(ਕ) ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ॥
ਰਚਿਤ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ॥੧॥
ਸੁਪਨੈ ਹਭਿ ਮਾਣਿਆ ਮਿਠਾ ਲਗੜਾ ਮੋਹੁ॥
ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ॥੨॥
॥ਪਉੜੀ॥ ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥।
ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥
ਆਰਜਾ ਗਈ ਵਿਹਾਇ ਧੰਧੈ ਧਾਇਆ॥
ਪੂਰਨ ਭਏ ਨ ਕਾਮ ਮੋਹਿਆ ਮਾਇਆ॥
ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥੮॥

*(ਜੈਤਸਰੀ ਵਾਰ, ਮ:੫, ੭੦੭-੧੩)*

(ਖ) ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ॥
ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ॥੫॥

*(ਕਾਨੜਾ ਮ;੪, ੧੩੧੧-੨)*

(ਗ) ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ॥
ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥
ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ॥੭॥

*(ਸਿਰੀ ਮ:੧, ੬੩-੭)*

## ਸੁਭਾਉ/ਆਦਤ (੫੮੪)

ਹੋਰ ਜਾਣਕਾਰੀ ਵਾਸਤੇ "ਦੇਖੋ ਕੁਤੇ ਦੀ ਪੂਛ"। ਇਸ ਸ਼ਬਦ ਦੇ ਕਈ ਪ੍ਰਕਾਰ ਦੇ ਅਰਥ ਹਨ। ਜਿਵੇ:- ਹਮੇਸ਼ਾ ਬਣਿਆ ਰਹਿਣ ਵਾਲਾ ਮੂਲ ਜਾਂ ਪਰਧਾਨ ਗੁਣ, ਤਾਸੀਰ, ਮਨ ਦੀ ਪਰਵਿਰਤੀ, ਮਿਜਾਜ਼, ਆਦਤ, ਪਰਕ੍ਰਿਤੀ, ਆਚਰਣ, ਵੈਸੇ ਹੀ।

(ੳ) ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥੧॥

*(ਗਉੜੀ ਸੁਖਮਨੀ ਮ:੫, ੨੭੨-੧੪)*

(ਅ) ਮਨ ਕਾ ਸੁਭਾਉ ਮਨਹਿ ਬਿਆਪੀ॥ ਮਨਹਿ ਮਾਰਿ ਕਵਨ ਸਿਧਿ ਥਾਪੀ॥੧॥

*(ਗਉੜੀ ਕਬੀਰ, ੩੨੯-੧੯)*

(ੲ) ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ॥
ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣੀਆ॥
ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ॥੨॥

*(ਬਿਲਾਵਲੁ ਮ:੪, ੮੪੪-੩)*

(ਸ) ਕਰਮਿ ਮਿਲੈ ਪਾਵੈ ਸਚੁ ਨਾਉ॥ ਤੁਮ ਸਰਣਾਗਤਿ ਰਹਉ ਸੁਭਾਉ॥
ਤੁਮ ਤੇ ਉਪਜਿਓ ਭਗਤੀ ਭਾਉ॥ ਜਪੁ ਜਾਪਉ ਗੁਰਮੁਖਿ ਹਰਿ ਨਾਉ॥੭॥

*(ਰਾਮਕਲੀ ਮ:੧, ੯੦੬-੪)*

(ਹ) ਮਨ ਕਾ ਸੁਭਾਉ ਸਦਾ ਬੈਰਾਗੀ॥ ਸਭ ਮਹਿ ਵਸੈ ਅਤੀਤੁ ਅਨਰਾਗੀ॥੫॥
ਕਹਤ ਨਾਨਕੁ ਜੋ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥੬॥

*(ਭੈਰਉ ਮ:੩, ੧੧੨੯-੧)*

(ਕ) ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ॥
ਮਨ ਕਾ ਸੁਭਾਉ ਸਭੁ ਕੋਈ ਕਰੈ॥ ਕਰਤਾ ਹੋਇ ਸੁ ਅਨਭੈ ਰਹੈ॥੨॥

*(ਭੈਰਉ ਰਵਿਦਾਸ, ੧੧੬੭-੯)*

(ਖ) ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥
... ... ...
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

*(ਮਾਝ ਵਾਰ, ਮ:੧ ੧੪੩-੭)*

(ਗ) *(ਆਦਤ ਬਦਲੀ ਕਿਵੇਂ ਹੁੰਦੀ ਹੈ ?)*
ਮਨੁ ਸਤਿਗੁਰ ਸਰਨਿ ਧਿਆਵੈਗੋ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ॥੧॥ ਰਹਾਉ॥

*(ਕਾਨੜਾ ਮ:੪, ੧੩੧੧-੭)*

## ਸੁਭਾਖਿਆ (੫੮੫)

ਉੱਤਮ ਕਥਨ, ਚੰਗਾ ਬੋਲ, ਗੁਰਬਾਣੀ, ਵਾਹਿਗੁਰੂ ਦਾ ਨਾਮ, ਆਸਾਨੀ ਨਾਲ ਸਮਝ ਵਿਚ ਆਉਣ

ਵਾਲੀ ਉੱਤਮ ਬੋਲੀ, ਵਾਹਿਗੁਰੂ ਦੇ ਪ੍ਰੇਮ ਵਿਚ ਭਿੱਜੀ ਹੋਈ ਬੋਲੀ, 'ਭਾਖਿਆ ਭਾਉ' ਸ਼ਬਦ ਭੀ ਇਸ ਪਰਥਾਇ ਵਰਤੋਂ ਵਿਚ ਆਇਆ ਹੈ, ਕਈ ਥਾਂਈ ਭਾਖਿਆ, ਅਭਾਖਿਆ ਵਰਤਿਆ ਜਾਂਦਾ ਹੈ।

(ੳ) ਸਬਦਿ ਤਪਤਿ ਬੁਝਾਈ ਅੰਤਰਿ ਸਾਂਤਿ ਆਈ ਸਹਜੇ ਹਰਿ ਰਸੁ ਚਾਖਿਆ॥
ਮਿਲਿ ਪ੍ਰੀਤਮ ਅਪਣੇ ਸਦਾ ਰੰਗੁ ਮਾਣੇ ਸਚੈ ਸਬਦਿ ਸੁਭਾਖਿਆ॥

*(ਆਸਾ ਮ:੩, ਛੰਤ, ੪੪੦-੨)*

(ਅ) ਪ੍ਰਭ ਬਾਣੀ ਸਬਦੁ ਸੁਭਾਖਿਆ॥
ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ॥ਰਹਾਉ॥

*(ਸੋਰਠਿ ਮ:੫, ੬੧੧-੧੩)*

(ੲ) ਜੋ ਮੰਗਹਿ ਸੋ ਲੇਵਹਿ॥ ਪ੍ਰਭ ਅਪਣਿਆ ਸੰਤਾ ਦੇਵਹਿ॥
ਹਰਿ ਗੋਵਿਦੁ ਪ੍ਰਭਿ ਰਾਖਿਆ॥ ਜਨ ਨਾਨਕ ਸਾਚੁ ਸੁਭਾਖਿਆ॥੨॥

*(ਸੋਰਠਿ ਮ:੫, ੬੨੬-੧੫)*

(ਸ) ਐਥੈ ਓਥੈ ਰਖਵਾਲਾ॥ ਪ੍ਰਭ ਸਤਿਗੁਰ ਦੀਨ ਦਇਆਲਾ॥
ਦਾਸ ਅਪਨੇ ਆਪਿ ਰਾਖੇ॥ ਘਟਿ ਘਟਿ ਸਬਦੁ ਸੁਭਾਖੇ॥੧॥

*(ਸੋਰਠਿ ਮ:੫, ੬੨੮-੩)*

(ਹ) ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥

*(ਜਪੁ, ੨-੩)*

(ਕ) ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥੨॥

*(ਸਿਰੀ ਮ:੧, ੨੪-੩)*

(ਖ) ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ॥

*(ਤੁਖਾਰੀ ਮ:੪, ੧੧੧੫-੧)*

## ਸੁਮਤ/ਚੰਗੀ ਮਤ (੫੮੬)

ਚੰਗੀ ਸਿੱਖਿਆ, ਖਰੀ ਮਤ, ਉੱਤਮ ਬੁਧੀ, ਮਾਇਕ ਪਦਾਰਥਵਾਦ ਵਲੋਂ ਹੋੜਕੇ ਵਹਿਗੁਰੂ ਨਾਲ ਜੋੜਨ ਵਾਲੀ ਬੁਧੀ।

(ੳ) ਦੁਖਿ ਸੁਖਿ ਪਿਆਰੇ ਤੁਧੁ ਧਿਆਈ॥ ਏਹ ਸੁਮਤਿ ਗੁਰੂ ਤੇ ਪਾਈ॥
ਨਾਨਕ ਕੀ ਧਰ ਤੂੰਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ॥੪॥

*(ਮਾਝ ਮ:੫, ੯੯-੮)*

(ਅ) ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥੩॥

*(ਮਾਝ ਮ:੫, ੧੦੨-੬)*

(ੲ) ਸੁਮਤਿ ਗਿਆਨੁ ਧਿਆਨੁ ਜਿਨ ਦੇਇ॥ ਜਨ ਦਾਸ ਨਾਮੁ ਧਿਆਵਹਿ ਸੇਇ॥
ਤਿਹੁ ਗੁਣ ਮਹਿ ਜਾ ਕਉ ਭਰਮਾਏ॥ ਜਨਮਿ ਮਰੈ ਫਿਰਿ ਆਵੈ ਜਾਏ॥

*(ਗਉੜੀ ਸੁਖਮਨੀ ਮ:੫, ੨੮੪-੬)*

(ਸ) ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ॥
ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ॥੨॥

*(ਗਉੜੀ ਕਬੀਰ, ੩੩੯-੧੭)*

(ਹ) ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ॥੨॥੩॥

*(ਗਉੜੀ ਪੂਰਬੀ ਰਵਿਦਾਸ, ੩੪੬-੭)*

(ਕ) ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ॥
ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ॥੩॥

*(ਆਸਾ ਮ:੫, ੪੦੦-੬)*

(ਖ) ਚੇਰੀ ਤੈ ਸੁਮਤਿ ਕਹਾਂ ਤੇ ਪਾਈ॥ ਜਾ ਤੇ ਭ੍ਰਮ ਕੀ ਲੀਕ ਮਿਟਾਈ॥
ਸੁ ਰਸੁ ਕਬੀਰੈ ਜਾਨੀਆ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ॥੪॥

*(ਸੋਰਠਿ ਕਬੀਰ, ੬੫੫-੧੧)*

(ਗ) ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥

*(ਕਾਨੜਾ ਮ:੫, ੧੨੯੯-੧੪)*

(ਘ) ਸੁਮਤਿ ਦੇਵਹੁ ਸੰਤ ਪਿਆਰੇ॥ ਸਿਮਰਉ ਨਾਮੁ ਮੋਹਿ ਨਿਸਤਾਰੇ॥੧॥ਰਹਾਉ॥

*(ਪ੍ਰਭਾਤੀ ਮ:੫, ੧੩੩੮-੧੦)*

(ਙ) ਜਿ ਮਤਿ ਗਹੀ ਜੈ ਦੇਵਿ ਜਿ ਮਤਿ ਨਾਮੈ ਸੰਮਾਣੀ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ॥
ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ॥
ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ॥
ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ॥
ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ॥੪॥

*(ਸਵਈਏ ਮ:੩, ਕੇ, ੧੩੯੪-੧੫)*

(ਚ) ਸਾ ਮਤਿ ਦੇਹੁ ਦਇਆਲ ਪ੍ਰਭ ਤੁਮਹਿ ਅਰਾਧਾ॥
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥੪॥

*(ਧਨਾਸਰੀ ਮ:੫, ੬੭੭-੧੯)*

(ਛ) ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ॥੪॥

*(ਮਾਝ ਮ:੪, ੧੦੦-੬)*

(ਜ) ਸਾ ਮਤਿ ਨਿਰਮਲ ਕਹੀਅਤ ਧੀਰ॥ ਰਾਮ ਰਸਾਇਣੁ ਪੀਵਤ ਬੀਰ॥੧॥

*(ਗਉੜੀ ਮ:੫, ੧੯੮-੭)*

(ਝ) ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ॥ ਵਡੈ ਭਾਗਿ ਸਾਧੂ ਸੰਗੁ ਪਾਵੈ॥੧॥ਰਹਾਉ॥

*(ਗਉੜੀ ਮ:੫, ੧੯੯-੫)*

## ਸੁਰਸਰੀ/ਗੰਗਾ (੫੮੭)

ਦੇਵਤਿਆਂ ਦੀ ਨਦੀ, ਗੰਗਾ। ਪ੍ਰੰਤੂ ਗੁਰਮਤਿ ਵਿਚ ਗੰਗਾ। ਇਕ ਆਮ ਨਦੀ ਹੈ। ਦੂਸਰੀਆਂ ਨਦੀਆਂ ਦੇ ਮੁਕਾਬਲੇ ਵਿਚ ਇਸ ਦੀ ਕੋਈ ਖਾਸ ਵਿਸ਼ੇਸਤਾ ਨਹੀ ਹੈ। ਮਗਰ ਹਿੰਦੂ ਮਤਿ ਵਿਚ ਇਸ ਨਦੀ ਦੀ ਵਿਸ਼ੇਸਤਾ ਬਹੁਤ ਹੀ ਵਧਾ ਚੜ੍ਹਾ ਕੇ ਦਰਸਾਈ ਜਾਂਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਠਸਠਿ ਤੀਰਥ"। ਸਚਾ ਸਤਿਗੁਰੂ ਅਤੇ ਸਤਿਗੁਰੂ ਕੀ ਸੰਗਤ ਹੀ ਸੁਰਸਰੀ ਹੈ।

(ੳ) ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥ਰਹਾਉ॥
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ॥
ਕੁਲ ਜਨ ਮਧੇ ਮਿਲ੍ਯ੍ਯਿੋ ਸਾਰਗ ਪਾਨ ਰੇ॥
ਕਰਮ ਕਰਿ ਕਲੰਕੁ ਮਫੀਟਸਿ ਰੀ॥੧॥

*(ਧਨਾਸਰੀ ਤ੍ਰਿਲੋਚਨ, ੬੯੫-੧)*

(ਅ) ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥
ਜਿਉ ਮੀਹਿ ਵੁਠੈ ਨਾਲਿਆ ਟੋਭਿਆ ਕਾ ਜਲੁ ਜਾਇ
ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥

*(ਬਿਲਾਵਲ ਵਾਰ ਮ:੩, ੮੫੫-੧)*

(ੲ) ਸਤਸੰਗਤਿ ਸਾਧ ਧੂਰਿ ਮੁਖਿ ਪਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥

*(ਭੈਰਉ ਮ:੪, ੧੧੩੪-੭)*

(ਸ) ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥

*(ਮਲਾਰ ਰਵਿਦਾਸ, ੧੨੯੩-੩)*

(ਹ) ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ॥
ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ॥
ਨਖ ਪ੍ਰਸੇਵ ਜਾ ਚੈ ਸੁਰਸਰੀ॥ ਸਪਤ ਸਮੁੰਦ ਜਾਂ ਚੈ ਘੜਥਲੀ॥
ਏਤੇ ਜੀਅ ਜਾਂ ਚੈ ਵਰਤਣੀ॥ ਸੁ ਐਸਾ ਰਾਜਾ ਤ੍ਰਿਭਵਣ ਧਣੀ॥੪॥

*(ਮਲਾਰ ਨਾਮਦੇਵ, ੧੨੯੨-੯)*

## ਸੁਰਤ/ਸੁਰਤੀ (੫੮੮)

ਸੋਝੀ, ਹੋਸ਼, ਤਵੱਜੋਂ, ਆਤਮਕ ਚੇਤਨਾ, ਚੇਤਾ, ਧਿਆਨ, ਲਿਵ, ਸ਼ਊਰ, ਸਮਝ। ਇਸ ਸੁਰਤੀ ਸ਼ਬਦ ਨਾਲ ਸਬੰਧਤ ਹੋਰ ਕਈ ਇਕ ਮੁਹਾਵਰੇ ਹਨ। ਜਿਵੇ:- ਸੁਰਤਿ ਸਮ੍ਹਲਨਾ, ਸੁਰਤਿ ਟਿਕਾਣੇ ਆਉਣਾ, ਬੇਸੁਰਤ ਹੋ ਜਾਣਾ, ਸੁਰਤਾ, ਗਿਆਤਾ, ਜਾਗਿਆ ਹੋਇਆ, ਚੌਕਸ। ਅੰਤਹਕਰਣ ਦਾ ਉਹ ਭੇਦ ਜਿਸ ਦਾ ਕੰਮ ਚੇਤੇ ਰਖਣਾ ਹੈ।

(ੳ) ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ॥

ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥੧॥

*(ਨਟ ਮ:੪, ੯੮੧-੩)*

(ਅ) ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥

*(ਜਪੁ, ੩-੬)*

(ੲ) ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥ ਕੀੜੀ ਤੁਲਿ ਨ ਹੋਵਨੀ
ਜੇ ਤਿਸੁ ਮਨਹੁ ਨ ਵੀਸਰਹਿ॥੨੩॥

*(ਜਪੁ, ੫-੫)*

(ਸ) ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥
ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥

*(ਜਪੁ, ੭-੧੯)*

(ਹ) ਸਭਿ ਸੁਰਤੀ ਮਿਲਿ ਸੁਰਤਿ ਕਮਾਈ॥ ਸਭ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ ਧਿਆਨੀ ਗੁਰ ਗੁਰਹਾਈ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥

*(ਆਸਾ ਮ:੧, ੯-੧੧)*

(ਕ) ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥
ਸੁਰਤਿ ਹੋਵੈ ਪਤਿ ਉਗਵੈ ਗੁਰਬਚਨੀ ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥੪॥

*(ਸਿਰੀ ਮ:੧, ੧੮-੨)*

(ਖ) ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ॥
ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ॥੨॥

*(ਸਿਰੀ ਮ:੧, ੨੧-੧੭)*

(ਗ) ਫਾਹੀ ਸੁਰਤਿ ਮਲੂਕੀ ਵੇਸੁ॥ ਹਉ ਠਗਵਾੜਾ ਠਗੀ ਦੇਸੁ॥
ਖਰਾ ਸਿਆਣਾ ਬਹੁਤਾ ਭਾਰੁ॥ ਧਾਣਕ ਰੂਪਿ ਰਹਾ ਕਰਤਾਰ॥੩॥

*(ਸਿਰੀ ਮ:੧, ੨੪-੧੬)*

(ਘ) ਏਕਾ ਸੁਰਤਿ ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ॥
ਜੇਹੀ ਸੁਰਤਿ ਤੇਹਾ ਤਿਨ ਰਾਹੁ॥ ਲੇਖਾ ਇਕੋ ਆਵਹੁ ਜਾਹੁ॥੧॥

*(ਸਿਰੀ ਮ:੧, ੨੪-੧੯)*

(ਙ) ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ॥੨॥

*(ਸਿਰੀ ਵਾਰ ਮ:੩, ੮੮-੫)*

(ਚ) ਮਾਟੀ ਅੰਧੀ ਸੁਰਤਿ ਸਮਾਈ॥ ਸਭ ਕਿਛੁ ਦੀਆ ਭਲੀਆ ਜਾਈ॥

ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ॥੨॥

*(ਮਾਝ ਮ:੫, ੧੦੦-੩)*

(ਛ) ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥ ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥
ਜਿਨੀ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥

*(ਵਾਰ ਮਾਝ:੧, ੧੩੮-੧੦)*

(ਜ) ਦੇਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥
ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ॥

*(ਮਾਝ ਵਾਰ ਮ:੨, ੧੩੮-੧੨)*

(ਝ) ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥੨॥

*(ਮਾਝ ਵਾਰ ਮ:੧, ੧੩੯-੧)*

(ਞ) ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥੨॥

*(ਮਾਝ ਵਾਰ ਮ:੨, ੧੩੯-੩)*

(ਟ) ਸਰਮ ਸੁਰਤਿ ਦੁਇ ਸਸੁਰ ਭਏ॥ ਕਰਣੀ ਕਾਮਣਿ ਕਰਿ ਮਨ ਲਏ॥੨॥

*(ਗਉੜੀ ਮ:੧, ੧੫੨-੧)*

(ਠ) ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ॥
ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥੨॥

*(ਗਉੜੀ ਮ:੧, ੧੫੨-੪)*

(ਡ) ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ॥ ਹਰਿ ਆਪੇ ਵੇਖੈ ਵਿਗਸੈ ਆਪੇ॥
ਹਰਿ ਆਪਿ ਜਪਾਇ ਆਪੇ ਹਰਿ ਜਾਪੇ॥੨॥

*(ਗਉੜੀ ਬੈਰਾਗਣਿ ਮ:੪, ੧੬੫-੯)*

(ਢ) ਸੋਭਾ ਸੁਰਤਿ ਨਾਮਿ ਭਗਵੰਤੁ॥ ਪੂਰੇ ਗੁਰ ਕਾ ਨਿਰਮਲ ਮੰਤੁ॥੩॥

*(ਗਉੜੀ ਮ:੫, ੧੯੭-੧੩)*

(ਣ) ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ॥
ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥੨॥

*(ਗਉੜੀ ਮਾਝ ਮ:੫, ੨੧੮-੬)*

(ਤ) ਸੁਰਤਿ ਸਤਿ ਸਤਿ ਜਸੁ ਸੁਨਤਾ॥

*(ਗਉੜੀ ਸੁਖਮਨੀ ਮ:੫, ੨੮੫-੮)*

(ਥ) ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ॥

ਆਵੈ ਨ ਜਾਇ ਮਰੈ ਨ ਜਾਵੈ ਤਾਸੁ ਖੋਜੁ ਬੈਰਾਗੀ॥੧॥

*(ਗਉੜੀ ਕਬੀਰ, ੩੩੩-੩)*

(ਦ) ਸਭਿ ਸੁਰਤੀ ਮਿਲੀ ਸੁਰਤਿ ਕਮਾਈ॥ ਸਭ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ ਧਿਆਨੀ ਗੁਰ ਗੁਰ ਹਾਈ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥

*(ਆਸਾ ਮ:੧, ੩੪੯-੨)*

(ਧ) ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ॥੧॥

*(ਆਸਾ ਮ:੧, ੩੫੦-੪)*

(ਨ) ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥
ਸੁਰਤਿ ਮਾਰਿ ਜੋ ਨਿਰਤੇ ਕਥਾ ਬਾਰਤਾ ਕਹਤੇ॥੧॥ਰਹਾਉ॥
ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਹਾ॥
ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਹਾ॥੨॥

*(ਆਸਾ ਕਬੀਰ, ੪੮੦-੧੧)*

(ਪ) ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ।
ਜਿਥੇ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥

*(ਵਡਹੰਸੁ ਮ:੧, ਛੰਤ, ੫੬੬-੧)*

(ਫ) ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥੨॥

*(ਸੋਰਠਿ ਮ:੧, ੫੯੫-੧੦)*

(ਬ) ਮਤਿ ਬੁਧਿ ਸੁਰਤਿ ਨਾਹੀ ਚਤੁਰਾਈ॥ ਤਾ ਮਿਲੀਐ ਜਾ ਲਏ ਮਿਲਾਈ॥੩॥

*(ਬਿਲਾਵਲੁ ਮ:੫, ੮੦੪-੬)*

(ਭ) ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥
ਅੰਤਰਿ ਭਾਹਿ ਤਿਸੈ ਤੂ ਰਖੁ॥ ਅਹਿਨਿਸਿ ਦੀਵਾ ਬਲੈ ਅਥਕੁ॥੧॥

*(ਰਾਮਕਲੀ ਮ:੧, ੮੭੮-੬)*

## ਸੁਲਹੀ (੫੮੯)

ਇਕ ਪਠਾਨ ਜੋ ਜਹਾਂਗੀਰ ਬਾਦਸ਼ਾਹ ਦਾ ਅਹਿਲਕਾਰ ਸੀ ਤੇ ਪ੍ਰਿਥੀ ਚੰਦ ਦਾ ਵੱਡਾ ਮਿਤ੍ਰ ਸੀ। ਸਤਿਗੁਰ ਅਰਜਨ ਸਾਹਿਬ ਜੀ ਨੂੰ ਅਕਾਰਣ ਹੀ ਤੰਗ ਕਰਦਾ ਸੀ। ਇਕ ਦਫਾ ਪ੍ਰਿਥੀ ਚੰਦ ਨੂੰ ਗੁਰੂ ਕੇ ਕੋਠੇ ਵਿਖੇ ਮਿਲਣ ਗਇਆ, ਉਥੇ ਇੱਟਾਂ ਦੇ ਭਖਦੇ ਭੱਠੇ ਵਿਚ ਡਿਗ ਕੇ ਭਸਮ ਹੋ ਗਇਆ ਸੀ। ਪਾਵਨ ਗੁਰਬਾਣੀ ਵਿਚ ਕੁਝ ਸੰਕੇਤ ਪ੍ਰਾਪਤ ਹੁੰਦੇ ਹਨ:

(ੳ) ਸੁਲਹੀ ਤੇ ਨਾਰਾਇਣ ਰਾਖੁ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥੧॥ਰਹਾਉ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥

ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥੨॥

*(ਬਿਲਾਵਲੁ ਮ:੫, ੮੨੫-੨)*

## ਸੁੰਵਾ ਥਾਉ (੫੯੦)

ਸੁੰਵਾ ਥਾਉ ਉਹ ਹੈ, ਜਿਥੇ ਕੋਈ ਨ ਵਸਦਾ ਹੋਵੇ, ਜਿਸ ਹਿਰਦੇ ਵਿਚ ਨਾਮ ਦਾ ਨਿਵਾਸ ਨਾ ਹੋਵੇ, ਜੋ ਆਗੂ ਗਿਆਨ ਤੋਂ ਵਿਹੂਣਾ ਹੋਵੇ ਜਿਸ ਦੇ ਸਿੱਖ ਉਸ ਪਾਸੋਂ ਐਸੇ ਸੱਖਣੇ ਪਰਤਦੇ ਹੋਣ, ਜਿਵੇਂ ਸੁੰਵੇ ਘਰੋਂ ਕਾਉਂ ਪਰਤਦਾ ਹੈ। ਇਸ ਪਰਥਾਇ ਕੁਝ ਉਦਾਹਰਣ ਪਾਵਨ ਗੁਰਬਾਣੀ ਦੁਆਰਾ ਪ੍ਰਾਪਤ ਹਨ।

(ੳ) ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥੨॥

*(ਗੁਜਰੀ ਵਾਰ ਮ:੫ ੫੨੪-੩)*

(ਅ) ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ॥
ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ॥੨॥

*(ਆਸਾ ਮ:੫, ੩੯੮-੯)*

(ੲ) ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ॥
ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ॥
ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ॥੧॥

*(ਸਿਰੀ ਮ:੧, ੧੯-੨)*

(ਸ) ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ॥
ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ॥੪॥

*(ਆਸਾ ਮ:੩, ੪੨੮-੪)*

(ਹ) ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ॥
ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ॥੧॥

*(ਵਡਹੰਸੁ ਮ:੫, ੫੭੭-੧੬)*

(ਕ) ਜਾਂ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ॥
ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ॥੧॥

*(ਮਾਰੂ ਵਾਰ, ਮ:੫, ੧੦੯੭-੧੫)*

(ਖ) ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ॥
ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ॥

*(ਬਸੰਤੁ ਮ:੪, ੧੧੭੯-੧੨)*

(ਗ) ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ॥
ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ॥੩॥

*(ਸਿਰੀ ਮ:੩, ੩੪-੧੯)*

(ਘ) ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥

ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤੁ॥
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਨਾਹ॥
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥

*(ਆਸਾ ਵਾਰ ਮ:੧, ੪੬੩-੨)*

(ਚ) ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ॥੧॥

*(ਸੂਹੀ ਵਾਰ ਮ:੧, ੭੯੦-੧੬)*

(ਛ) ਸਬਦੁ ਵਿਸਾਰਨਿ ਤਿਨਾ ਠਉਰ ਨ ਠਾਉ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ॥
ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ॥੫॥

*(ਮਾਝ ਮ:੩, ੧੨੩-੬)*

## ਸੁੰਦਰਤਾ (੫੯੧)

ਸੁੰਦਰਤਾ ਦਾ ਅਰਥ ਹੈ: ਖ਼ੂਬਸੂਰਤੀ, ਸਹੱਪਣ, ਸੋਹਣਾ ਪਨ, ਹੁਸਨ, ਸ਼ਲਾਘਾ ਯੋਗ। ਗੁਰਬਾਣੀ ਦੁਆਰਾ ਇਸ ਸੁੰਦਰਤਾ ਪ੍ਰਤਿ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ।

(ੳ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ਅ) ਰੂਪਵੰਤੁ ਹੋਇ ਨਾਹੀ ਮੋਹੈ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ॥

*(ਗਉੜੀ ਸੁਖਮਨੀ ਮ:੫, ੨੮੨-੧੩)*

(ੲ) ਰੂਪਵੰਤੁ ਸੋ ਚਤਰੁ ਸਿਆਣਾ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ॥੨

*(ਗਉੜੀ ਮ:੫, ੧੯੮-੧)*

(ਸ) ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ॥੪॥

*(ਆਸਾ ਮ:੩, ੪੨੬-੧੩)*

(ਹ) ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੈ॥
ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ॥੩॥

*(ਮਾਝ ਮ:੩, ੧੩੨-੧੦)*

(ਕ) ਮਿਰਤਕ ਦੇਹ ਸਾਧਸੰਗ ਬਿਹੂਨਾ॥ ਆਵਤ ਜਾਤ ਜੋਨੀ ਦੁਖ ਖੀਨਾ॥੧॥ਰਹਾਉ॥
ਅਨਿਕ ਬਸਤ੍ਰ ਸੁੰਦਰ ਪਹਿਰਾਇਆ॥ ਜਿਉ ਡਰਨਾ ਖੇਤ ਮਾਹਿ ਡਰਾਇਆ॥੨॥
ਸਗਲ ਸਰੀਰ ਆਵਤ ਸਭ ਕਾਮ॥ ਨਿਹਫਲ ਮਾਨੁਖ ਜਪੈ ਨਹੀ ਨਾਮ॥੩॥

*(ਗਉੜੀ ਮ:੫, ੧੯੦-੧੬)*

(ਖ) ਨੈਨ ਸਲੋਨੀ ਸੁੰਦਰ ਨਾਰੀ॥ ਖੋੜ ਸੀਗਾਰ ਕਰੈ ਅਤਿ ਪਿਆਰੀ॥
ਬਿਨੁ ਜਗਦੀਸ ਭਜੇ ਨਿਤ ਖੁਆਰੀ॥੩॥

*(ਗਉੜੀ, ਮ:੧, ੨੨੫-੯)*

(ਗ) ਕਹੁ ਕਬੀਰ ਜੈਸੇ ਸੁੰਦਰ ਸਰੂਪ॥ ਨਾਮ ਬਿਨਾ ਜੈਸੇ ਕੁਰੂਪ॥੩॥

*(ਗਉੜੀ ਕਬੀਰ, ੩੨੮-੧੨)*

(ਘ) ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥

*(ਗਉੜੀ ਸੁਖਮਨੀ ਮ:੫, ੨੭੦-੧੧)*

(ਙ) ਭਲਾ ਭਲਾ ਭਲਾ ਤੇਰਾ ਰੂਪ॥ ਅਤਿ ਸੁੰਦਰ ਅਪਾਰ ਅਨੂਪ॥

*(ਗਉੜੀ ਸੁਖਮਨੀ ਮ:੫, ੨੭੯-੧੦)*

(ਚ) ਪ੍ਰਥਮੇ ਤੇਰੀ ਨੀਕੀ ਜਾਤਿ॥ ਦੁਤੀਆ ਤੇਰੀ ਮਨੀਐ ਪਾਤਿ॥
ਤ੍ਰਿਤੀਆ ਤੇਰਾ ਸੁੰਦਰ ਥਨੁ॥ ਬਿਗੜ ਰੂਪੁ ਮਨ ਮਹਿ ਅਭਿਮਾਨੁ॥੧॥
ਸੋਹਨੀ ਸਰੂਪਿ ਸੁਜਾਣਿ ਬਿਚਖਨਿ॥ ਅਤਿ ਗਰਬੈ ਮੋਹਿ ਫਾਕੀ ਤੂੰ॥੧॥ਰਹਾਉ॥

*(ਆਸਾ ਮ:੫, ੩੭੪-੧)*

(ਛ) ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ॥
ਹਉ ਮਾਰਉ ਹਤੁ ਬੰਧਉ ਛੋਡਉ ਮੁਖ ਤੇ ਏਵ ਬਬਾੜੇ॥
ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ॥੨॥

*(ਆਸਾ ਮ:੫, ੩੭੯-੧੯)*

(ਜ) ਸੁੰਦਰ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ॥
ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ॥੧॥

*(ਦੇਵਗੰਧਾਰੀ ਮ:੫, ੫੩੧-੨)*

(ਝ) ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ॥
ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ॥੨॥

*(ਦੇਵਗੰਧਾਰੀ ਮ;੫, ੫੩੦-੮)*

(ਞ) ਪਾਵਤੁ ਰਲੀਆ ਜੋਬਨਿ ਬਲੀਆ॥ ਨਾਮ ਬਿਨਾ ਮਾਟੀ ਸੰਗਿ ਰਲੀਆ॥੧॥
ਕਾਨ ਕੁੰਡਲੀਆ ਬਸਤ੍ਰ ਓਢਲੀਆ॥ ਸੇਜ ਸੁਖਲੀਆ ਮਨਿ ਗਰਬਲੀਆ॥੧॥ਰਹਾਉ॥
ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ॥ ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ॥੨॥
ਰੂਪ ਸੁੰਦਰੀਆ ਅਨਿਕ ਇਸਤਰੀਆ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥੩॥
ਮਾਇਆ ਛਲੀਆ ਬਿਕਾਰ ਬਿਖਲੀਆ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ॥੪॥

*(ਆਸਾ ਮ:੫, ੩੮੫-੧)*

(ਟ) ਲਾਲੁ ਚੋਲਨਾ ਤੈ ਤਨਿ ਸੋਹਿਆ॥ ਸੁਰਿਜਨ ਬਾਨੀ ਤਾਂ ਮਨੁ ਮੋਹਿਆ॥੧॥
ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ ਤੂੰ ਭਈ ਗੁਲਾਲੀ॥੧॥ਰਹਾਉ॥
ਤੁਮ ਹੀ ਸੁੰਦਰਿ ਤੁਮਹਿ ਸੁਹਾਗੁ॥ ਤੁਮ ਘਰਿ ਲਾਲਨੁ ਤੁਮ੍ ਘਰਿ ਭਾਗੁ॥੨॥
ਤੂੰ ਸਤਵਮਤੀ ਤੂੰ ਪਰਧਾਨਿ॥ ਤੂੰ ਪ੍ਰੀਤਮ ਬਾਨੀ ਤੁਹੀ ਸੁਰ ਗਿਆਨਿ॥੩॥
ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ॥ ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ॥੪॥

*(ਆਸਾ ਮ:੫, ੩੮੪-੨)*

## ਸ਼ੁੰਨਯ ਅਵਸਥਾ ਸ਼ੁੰਨਯ ਸਮਾਧੀ (੫੯੨)

ਐਸੀ ਜੀਵਨ ਗਤੀ ਜਿਥੇ ਮਾਇਆ ਦਾ ਅੰਸ਼ ਨਹੀ ਹੈ। ਖਾਲੀ-ਥਾਂ ਜਿਸ ਵਿਚ ਤਿੰਨਾਂ ਗੁਣਾਂ ਦੀ ਹੋਂਦ ਨਾ ਹੋਵੇ। ਪੂਰਨ ਬ੍ਰਹਮ, ਅਡੋਲ ਅਵਸਥਾ, ਉਹ ਸਮਾਧੀ ਜਿਸ ਵਿਚ ਸੰਕਲਪ-ਵਿਕਲਪ ਦਾ ਫੁਰਨਾ ਨਾ ਹੋਵੇ। ਵਾਹਿਗੁਰੂ ਦੀ ਉਹ ਅਵਸਥਾ ਜਦ ਉਹ ਪ੍ਰਕ੍ਰਿਤੀ ਨੂੰ ਆਪਣੇ ਸਰੂਪ ਵਿਚ ਲਯ ਕਰਕੇ ਅਡੋਲ ਅਵਸਥਾ ਵਿਚ ਬਿਰਾਜਦਾ ਹੈ। ਅਫੁਰ ਸਮਾਧੀ, ਆਸਾ-ਮਨਸਾ ਤੇ ਮੋਹ-ਮਾਇਆ ਤੋਂ ਰਹਿਤ ਅਵਸਥਾ, ਆਤਮਕ ਟਿਕਾਉ ਵਿਚ ਲੀਨ ਹੋ ਜਾਣਾ ਵਾਹਿਗੁਰੂ ਦੀ ਸ਼ੁੰਨਯ ਅਵਸਥਾ ਜਿਸ ਵੇਲੇ ਤ੍ਰਿਭਵਣ ਰਚਨਾ ਨੂੰ ਆਪਣੇ ਸਰੂਪ ਵਿਚ ਲੀਨ ਕਰਕੇ ਅਫੁਰ ਤਾੜੀ ਵਿਚ ਮਗਨ ਹੋ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਰਗੁਣ ਅਤੇ ਸਰਗੁਣ"।

(ੳ) ਸਰਗੁਣ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥
ਅਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥੧॥

*(ਗਉੜੀ ਸੁਖਮਨੀ ਮ:੫, ੨੯੦-੧੬)*

(ਇਸ ਤੋਂ ਅਗਲੀ ਅਸ਼ਟਪਦੀ ਵੀ ਇਸੇ ਪਰਥਾਇ ਹੈ)

(ਅ) ਸੁੰਨ ਸਮਾਧਿ ਰਹਹਿ ਲਿਵ ਲਾਗੇ ਏਲਾ ਏਕੀ ਸਬਦੁ ਬੀਚਾਰ॥
ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ॥੨॥
ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦਨ ਜੋਤਿ ਅਪਾਰ॥
ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ॥੩॥

*(ਗੂਜਰੀ ਮ:੧, ੫੦੩-੧੮)*

(ੲ) ਆਪਣਾ ਆਪੁ ਉਪਾਇਓਨ ਤਦਹੁ ਹੋਰੁ ਨ ਕੋਈ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥
ਤਦਹੁ ਥਾਪੇ ਆਪਿ ਨਿਰਮਕਾਰੁ ਹੈ ਨਾ ਓਪਤਿ ਹੋਈ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥੧॥

*(ਗੂਜਰੀ ਵਾਰ ਮ:੩, ੫੦੯-੨)*

(ਸ) ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ॥
ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ॥
ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਨਰਹਰਿ॥
ਬੈਠਾ ਤਾੜੀ ਲਾਇ ਆਇ ਸਭ ਦੂ ਹੀ ਬਾਹਰਿ॥
ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰ॥੧੮॥

*(ਬਿਹਾਗੜਾ ਵਾਰ ਮ:੩, ੫੫੫-੧੬)*

(ਹ) ਸੁੰਨ ਮੰਡਲ ਇਕੁ ਜੋਗੀ ਬੈਸੇ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ॥
ਤ੍ਰਿਭਵਣ ਜੋਤਿ ਰਹੇ ਲਿਵ ਲਾਈ॥ ਸੁਰਿ ਨਰ ਨਾਥ ਸਚੇ ਸਰਨਾਈ॥੪॥

*(ਧਨਾਸਰੀ ਮ:੧, ੬੮੫-੧੬)*

(ਕ) ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ॥

ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਲੇਖੁ ਸਹਾਮੰ॥
ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥
ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ॥

*(ਸੋਰਠਿ ਮ:੧, ੬੩੪-੧੨)*

(ਖ) ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ॥
ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੭-੧੦)*

(ਗ) ਸੁੰਨਿ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥
ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥

*(ਰਾਮਕਲੀ ਮ:੫, ੮੯੪-੧)*

(ਘ) ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ॥੧੫॥
ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ॥੧੬॥

*(ਰਾਮਕਲੀ ਮ:੩, ੯੧੦-੧੩)*

(ਙ) ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥

*(ਮਾਰੂ ਮ:੧, ੧੦੩੫-੯)*

(ਚ) ਸੁੰਨ ਕਲਾ ਅਪਰੰਪਰਿ ਧਾਰੀ॥ ਆਪਿ ਨਿਰਾਲਮੁ ਅਪਰ ਅਪਾਰੀ॥
ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ॥੧॥
ਪਉਣੁ ਪਾਣੀ ਸੁੰਨੈ ਤੇ ਸਾਜੇ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ॥
ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ॥੨॥
ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ॥ ਸੁੰਨੇ ਸੁੰਨੇ ਵਰਤੇ ਜੁਗ ਸਬਾਏ॥
ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ॥੩॥

*(ਮਾਰੂ ਮ:੧, ੧੦੩੭-੧੦)*

(ਸਾਰਾ ਸ਼ਬਦ ਉਧਰਣ ਯੋਗ ਹੈ)

(ਛ) ਕੇਤੜਿਆ ਦਿਨ ਗੁਪਤੁ ਕਹਾਇਆ॥ ਕੇਤੜਿਆ ਦਿਨ ਸੁੰਨਿ ਸਮਾਇਆ॥
ਕੇਤੜਿਆ ਦਿਨ ਧੁੰਧੂਕਾਰਾ॥ ਆਪੇ ਕਰਤਾ ਪਰਗਟੜਾ॥੧੨॥

*(ਮਾਰੂ ਸੋਹਲੇ ਮ:੫, ੧੦੮੧-੧੮)*

(ਜ) ਸੁੰਨੋ ਸੁੰਨੁ ਕਹੈ ਸਭੁ ਕੋਈ॥ ਅਨਹਦ ਸੁੰਨੁ ਕਹਾ ਤੇ ਹੋਈ॥
ਅਨਹਤ ਸੁੰਨਿ ਰਤੇ ਸੇ ਕੈਸੇ॥ ਜਿਸ ਤੇ ਉਪਜੇ ਤਿਸ ਹੀ ਜੈਸੇ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ॥ ਨਾਨਕ ਗੁਰਮੁਖਿ ਮਨੁ ਸਮਝਾਹਿ॥੪੨॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੨)*

(ਝ) ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨੰ ਮਸੁੰਨੰ॥

ਚਉਥੇ ਸੁੰਨੈ ਜੋ ਨਰੁ ਜੋ ਨਰੁ ਜਾਣੈ ਤਾ ਕਉ ਪਾਪ ਨ ਪੁੰਨੰ॥
ਘਟਿ ਘਟਿ ਸੁੰਨ ਕਾ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥
ਜੋ ਜਨੁ ਨਾਮਿ ਨਿਰੰਜਨ ਰਾਤਾ॥ ਨਾਨਕ ਸੋਈ ਪੁਰਖੁ ਬਿਧਾਤਾ॥੫੧॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੫)*

(ਞ) ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥
ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ ਤਿਸੁ ਜਨ ਸੋਝੀ ਪਾਏ॥੧॥

*(ਗਉੜੀ ਸੁਖਮਨੀ ਮ:੫, ੨੯੩-੧੬)*

(ਟ) ਓਤਿ ਪੋਤਿ ਜਨ ਹਰਿ ਰਸਿ ਰਾਤੇ॥ ਸੁੰਨ ਸਮਾਧਿ ਨਾਮ ਰਸ ਮਾਤੇ॥

*(ਗਉੜੀ ਸੁਖਮਨੀ ਮ:੫, ੨੯੫-੩)*

(ਠ) ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥੧॥
ਸੂਖ ਸਹਜ ਆਨੰਦ ਭਵਨ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ॥੧॥ਰਹਾਉ॥
ਊਹਾ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥
ਭੋਜਨੁ ਭਾਉ ਕੀਰਤਨ ਆਧਾਰੁ॥ ਨਿਹਚਲ ਆਸਨੁ ਬੇਸੁਮਾਰੁ॥੨॥
ਡਿਗਿ ਨ ਡੋਲੈ ਕਤਹੂ ਨ ਧਾਵੈ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥
ਭ੍ਰਮ ਭੈ ਮੋਹ ਨ ਮਾਇਆ ਜਾਲ॥ ਸੁੰਨ ਸਮਾਧਿ ਪ੍ਰਭੂ ਕਿਰਪਾਲ॥੩॥
ਤਾ ਕਾ ਅੰਤੁ ਨ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ॥ ਕਹਨੁ ਨ ਜਾਈ ਨਾਨਕ ਬਿਸਮਾਦੁ॥੪॥

*(ਰਾਮਕਲੀ ਮ:੫, ੮੮੮-੧੬)*

(ਡ) ਸਾਤੈਂ ਸਤਿ ਕਰਿ ਬਾਚਾ ਜਾਣਿ॥ ਆਤਮ ਰਾਮੁ ਲੇਹੁ ਪਰਵਾਣਿ॥
ਛੂਟੈ ਸੰਸਾ ਮਿਟਿ ਜਾਹਿ ਦੁਖ॥ ਸੁੰਨ ਸਰੋਵਰਿ ਪਾਵਹੁ ਸੁਖ॥੮॥

*(ਗਉੜੀ ਥਿਤੀ ਕਬੀਰ, ੩੪੩-੧੬)*

(ਢ) ਅਰਧ ਉਰਧ ਮੁਖਿ ਲਾਗੋ ਕਾਸੁ॥ ਸੁੰਨ ਮੰਡਲ ਮਹਿ ਕਰਿ ਪਰਗਾਸੁ॥
ਊਹਾਂ ਸੂਰਜ ਨਾਹੀ ਚੰਦ॥ ਆਦਿ ਨਿਰੰਜਨੁ ਕਰੈ ਅਨੰਦ॥੫॥

*(ਭੈਰਉ ਕਬੀਰ, ੧੧੬੨-੧੩)*

## ਸੁੰਨੱਤ (੫੯੩)

ਇਸਲਾਮੀ ਭਰਾਵਾਂ ਵਾਸਤੇ ਜੋ ਜੋ ਕਰਮ ਰਸੂਲੇ ਅਲੱਹ ਮੁਹੰਮਦ ਸਾਹਿਬ ਨੇ ਆਪਣੀ ਉਮੱਤ ਵਾਸਤੇ ਸਿੱਖਿਆ ਦੇਣ ਪਰਥਾਇ ਨੀਯਤ ਕੀਤੇ ਹਨ, ਉਹ ਸਾਰੇ ਹੀ ਸੁੰਨੱਤ ਆਖੇ ਜਾਂਦੇ ਹਨ। ਇਸਲਾਮ ਵਿਚ ਮਰਦ ਦੇ ਇੰਦ੍ਰੀ ਉਤਲੇ ਮਾਸ ਨੂੰ ਕਟ ਦੇਣਾ ਭੀ ਸੁੰਨੱਤ ਹੀ ਆਖਿਆ ਜਾਂਦਾ ਹੈ ਕਿਉਂ ਕਿ ਇਹ ਪੈਗੰਬਰ ਦਾ ਹੁਕਮ ਹੈ। ਯਹੂਦੀ ਅਤੇ ਮੁਸਲਮਾਨ ਇਸ ਮਾਸ ਨੂੰ ਕਟ ਦਿੰਦੇ ਹਨ। ਇਸ ਕਰਮ ਦਾ ਦੂਸਰਾ ਨਾਉ "ਖਤਨਾ" ਹੈ।

(ੳ) ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥੨॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ॥੩॥
ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥੪॥

*(ਆਸਾ ਕਬੀਰ, ੪੭੭-੧੬)*

(ਅ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

*(ਮਾਝ ਵਾਰ ਮ:੧, ੧੪੦-੧੮)*

(ੲ) ਸਭੇ ਵਕਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੭॥

*(ਮਾਰੂ ਮ:੫, ੧੦੮੪-੭)*

## ਸੂਹਾ ਪਹਿਰਾਵਾ (੫੯੪)

ਉਹ ਪਹਿਰਾਵਾ ਜੋ ਅਤਿ ਗੂੜ੍ਹਾ, ਲਾਲ ਰੱਤਾ ਹੋਵੇ, ਅਤੇ ਜਿਸ ਦੇ ਪਹਿਰਿਆਂ ਵਿਸ਼ੇ ਵਿਕਾਰਾਂ ਵਿਚ ਹੋਰ ਪ੍ਰਬਲਤਾ ਹੋਵੇ, ਮਾਇਕ ਪਦਾਰਥਾਂ ਦਾ ਕੱਚਾ ਰੰਗੀਨ ਪਹਿਰਾਵਾ। ਜਿਸ ਪਹਿਰਾਵੇ ਵਿਚ ਪ੍ਰੇਮ ਦੀ ਅੰਸ ਨਾ ਹੋਵੇ, ਔਰ ਮਨ ਦੀ ਬਿਰਤੀ ਨੂੰ ਹੋਰ ਵਧੇਰੇ ਵਿਸ਼ੇ ਵਿਕਾਰਾਂ ਵਲ ਲੀਨ ਕਰਦਾ ਹੋਵੇ। ਇਥੇ ਲਾਲ ਰੰਗ ਅਤੇ ਸੂਹੇ ਰੰਗ ਵਿਚ ਭੀ ਭੇਦ ਹੈ। ਸੂਹਾ ਰੰਗ ਦਾ ਭਾਵ ਹੈ ਮਾਇਕ ਅੰਸ਼ ਵਾਲਾ ਰੰਗ, ਜਦੋਂ ਕਿ ਲਾਲ ਰੰਗ ਦਾ ਅਰਥ ਪ੍ਰੇਮ ਭਿੰਨਾ ਰੰਗ ਹੈ। ਤਾਂਤੇ ਸੂਹਾ ਪਹਿਰਾਵਾ, ਐਸਾ ਜੀਵਨ ਹੈ ਜੋ ਆਸਾ ਤ੍ਰਿਸਨਾ, ਵਿਸ਼ੇ ਵਿਕਾਰਾਂ, ਅਤੇ ਮੋਹ ਮਾਇਆ ਵਿਚ ਲੀਨ ਹੋਵੇ ਜੀਵਨ ਦੀ ਐਸੀ ਝਲਕ ਜਿਸ ਵਿਚ ਪ੍ਰੇਮ ਦੀ ਕਣੀ ਨਾ ਹੋਵੇ, ਮਾਇਕ ਚਸਕਿਆਂ ਨਾਲ ਭਰਿਆ ਹੋਇਆ ਜੀਵਨ ਜਾਂ ਦੁਤੀਆ ਭਾਵ ਵਾਲਾ ਜੀਵਨ।

(ੳ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸ ਵਿਕਾਰੁ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥

*(ਸਿਰੀ ਮ:੧ ੫੩-੧੯)*

(ਅ) ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ॥ ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ॥
ਨਾਨਕ ਤਿਨੀ ਸਹੁ ਪਾਈਆ ਜਿਨੀ ਗੁਰ ਕੀ ਸਿਖ ਸੁਣੀ॥
ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ॥੨॥

*(ਸੂਹੀ ਵਾਰ ਮ:੩, ੭੮੫-੧੮)*

(ੲ) ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ॥
ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ॥
ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ॥

ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ॥
ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ॥੧॥
ਮ:੩॥ ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ॥
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ॥
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋਭਾਇ॥ ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ
ਸੀਗਾਰੁ ਬਣਾਇ॥ ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ॥੨॥

*(ਸੂਹੀ ਵਾਰ ਮ:੩, ੭੮੬-੩)*

(ਸ) ਮਾਇਆ ਮੋਹਿ ਭਰਮਿ ਨ ਪਾਏ॥ ਦੂਜੈ ਭਾਇ ਲਗਾ ਦੁਖੁ ਪਾਏ॥
ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ॥੭॥

*(ਮਾਰੂ ਮ:੩, ੧੦੬੬-੮)*

(ਹ) ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥

*(ਸੂਹੀ ਵਾਰ ਮ:੩, ੭੮੫-੬)*

(ਕ) ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ॥

*(ਸੂਹੀ ਵਾਰ ਮ:੩, ੭੮੫-੧੪)*

(ਖ) ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ॥

*(ਸੂਹੀ ਵਾਰ ਮ:੩, ੭੮੬-੧੧)*

(ਗ) ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ॥
ਸਚਾ ਰੰਗੁ ਮਜੀਠਾ ਕਾ ਗੁਰਮੁਖਿ ਬ੍ਰਹਮ ਬੀਚਾਰੁ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ॥੨॥

*(ਸੂਹੀ ਵਾਰ ਮ:੩, ੭੮੬-੧੪)*

(ਙ) ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ॥
ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ॥
ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ॥
ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ॥

*(ਸੂਹੀ ਵਾਰ ਮ:੩, ੭੮੬-੧੯)*

(ਇਸ ਤੋਂ ਅਗਲਾ ਸਲੋਕ ਵੀ ਦੇਖੋ)

## ਸੂਕਰ/ਸੂਅਰ (੫੯੫)

(ੳ) ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ॥

ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ॥੩॥

*(ਗੂਜਰੀ ਮ:੪, ੪੯੩-੭)*

(ਅ) ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸੂਕਰ ਜੋਨਿ ਵਲਿ ਵਲਿ ਅਉਤਰੈ॥੩॥

*(ਗੂਜਰੀ ਤ੍ਰਿਲੋਚਨ, ੫੨੬-੮)*

(ੲ) ਸੂਕਰ ਕਕੂਰ ਜੋਨਿ ਭ੍ਰਮੇ ਤਊ ਲਾਜ ਨ ਆਈ॥
ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ॥੩॥
ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ॥
ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ॥੪॥

*(ਧਨਾਸਰੀ ਕਬੀਰ, ੬੯੨-੧੪)*

(ਸ) ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ॥
ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ॥੧॥

*(ਮਾਰੂ ਕਬੀਰ, ੧੧੦੫-੧੫)*

(ਹ) ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥
ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ॥੧੪੩॥

*( ਸਲੋਕ ਕਬੀਰ ੧੩੭੨-੨)*

(ਕ) ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥੪੪॥

*(ਸਲੋਕ ਮ:੯, ੧੪੨੮-੧੫)*

## ਸੂਚਾ ਅਤੇ ਜੂਠਾ (੫੯੬)

ਹੋਰ ਜਾਣਕਾਰੀ ਵਾਸਤੇ ਦੇਖੋ, "ਸੁਚ ਅਤੇ ਜੂਠ"।

(ੳ) ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ॥
ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ॥
ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ॥੧॥

*(ਸਿਰੀ ਮ:੧, ੫੫-੧੯)*

(ਅ) ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ॥ ਗੁਰ ਕੀ ਪਉੜੀ ਊਚੋ ਊਚਾ॥
ਕਰਮ ਮਿਲੈ ਜਮ ਕਾ ਭਉ ਮੂਚਾ॥੩॥

*(ਗਉੜੀ ਮ:੧. ੧੫੩-੧੭)*

(ੲ) ਬਿਰਥੀ ਸਾਕਤ ਕੀ ਆਰਜਾ॥ ਸਾਚੁ ਬਿਨਾ ਕਹ ਹੋਵਤ ਸੂਚਾ॥
ਬਿਰਥਾ ਨਾਮ ਬਿਨਾ ਤਨੁ ਅੰਧ॥ ਮੁਖਿ ਆਵਤ ਤਾ ਕੈ ਦੁਰਗੰਧ॥

*(ਗਉੜੀ ਸੁਖਮਨੀ ਮ:੫, ੨੬੯-੩)*

(ਸ) ਪੂਜਿ ਸਿਲਾ ਤੀਰਥ ਬਨ ਵਾਸਾ॥ ਭਰਮਤ ਡੋਲਤ ਭਏ ਉਦਾਸਾ॥

ਮਨਿ ਮੈਲੈ ਸੂਚਾ ਕਿਉ ਹੋਈ॥ ਸਾਚਿ ਮਿਲੈ ਪਾਵੈ ਪਤਿ ਸੋਇ॥੬॥

*(ਧਨਾਸਰੀ ਮ:੧, ੬੮੬-੧੧)*

(ਹ) ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ॥੪॥

*(ਬਿਲਾਵਲ ਮ:੫, ੮੨੧-੧੫)*

(ਕ) ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥੧॥ਰਹਾਉ॥

*(ਰਾਮਕਲੀ ਮ:੧ ਸਿਧ ਗੋਸਟਿ, ੯੩੮-੮)*

(ਖ) ਸੋ ਸੂਚਾ ਜਿ ਕਰੋਧੁ ਨਿਵਾਰੇ॥ ਸਬਦੇ ਬੂਝੈ ਆਪੁ ਸਵਾਰੇ॥
ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ॥੫॥

*(ਮਾਰੂ ਮ:੩, ੧੦੫੯-੧੮)*

(ਗ) ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥੧॥
ਕਹੁ ਪੰਡਿਤ ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥੧॥ਰਹਾਉ॥
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥
ਇੰਦ੍ਰੀ ਕੀ ਜੂਠਿ ਉਤਰਸਿ ਨਹੀ ਬ੍ਰਹਮ ਅਗਨਿ ਕੇ ਲੂਠੇ॥੨॥
ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ॥
ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ॥੩॥
ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ॥੪॥

*(ਬਸੰਤੁ ਕਬੀਰ, ੧੧੯੫-੫)*

(ਘ) ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥੫॥

*(ਸੋਰਠਿ ਮ:੧, ੫੯੭-੯)*

(ਙ) ਅਤਿ ਸੂਚੀ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭ ਬਿਧਿ ਖੋਈ ਲੋਭਿ ਸੁਆਨ॥੨॥

*(ਆਸਾ ਮ:੫, ੩੭੪-੩)*

(ਚ) ਹਰਿ ਹਰਿ ਨਾਮਿ ਮਜਨੁ ਕਰਿ ਸੂਚੇ॥ ਕੋਟਿ ਗ੍ਰਹਣ ਪੁੰਨ ਫਲ ਮੂਚੇ॥੧॥ਰਹਾਉ॥

*(ਗਉੜੀ ਮ:੫, ੧੯੭-੩)*

(ਛ) ਮਨੁ ਚੰਚਲੁ ਧਾਵਤੁ ਫੁਨਿ ਧਾਵੈ॥ ਸਾਚੇ ਸੂਚੇ ਮੈਲੁ ਨ ਭਾਵੈ॥
ਨਾਨਕ ਗੁਰਮੁਖਿ ਹਰਿ ਗੁਣ ਗਾਵੈ॥੮॥

*(ਗਉੜੀ ਗੁਆਰੇਰੀ ਮ:੧, ੨੨੨-੯)*

(ਜ) ਗੁਰ ਪੂਰੇ ਤੇ ਪੂਰਾ ਪਾਏ॥ ਹਿਰਦੈ ਸਬਦੁ ਸਚੁ ਨਾਮੁ ਵਸਾਏ॥

ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਇ॥ ਸਦਾ ਸੂਚੇ ਸਾਚਿ ਸਮਾਇ॥੨॥

*(ਆਸਾ ਮ:੩, ੩੬੩-੧੫)*

(ਝ) ਜੇ ਵਡ ਭਾਗਾਂ ਹੋਵਹਿ ਵਡ ਊਚੇ॥ ਨਾਨਕ ਨਾਮੁ ਜਪਹਿ ਸਚਿ ਸੂਚੇ॥

*(ਆਸਾ ਮ:੪, ੩੬੭-੧੪)*

(ਞ) ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥੨॥

*(ਆਸਾ ਵਾਰ ਮ:੧, ੪੭੨-੧੦)*

(ਟ) ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ॥
ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ॥੩॥

*(ਸੋਰਠਿ ਮ:੧, ੫੯੭-੨)*

(ਠ) ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ॥
ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੮)*

## ਸੂਝ ਅਤੇ ਬੂਝ (੫੯੭)

ਸਿਆਣਪ ਦੁਆਰਾ, ਬੁਧੀ ਦੁਆਰਾ ਕਿਸੇ ਬੁਝਾਰਤ ਨੂੰ ਬੁਝਣਾ। ਭਾਵ, ਗੁਰਮਤਿ ਦੀ ਬਿਬੇਕ ਬੁਧੀ ਦੇ ਆਸਰੇ, ਕਿਸੇ ਗੁੱਝੀ ਰੂਹਾਨੀ ਰਮਜ਼ ਨੂੰ ਸਮਝਣਾ, ਇਸ ਪਰਥਾਇ ਗੁਰਬਾਣੀ ਵਿਚੋਂ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ। ਜੋ ਸੁਹਿਰਦ ਪਾਠਕਾਂ ਦੀ ਜਾਣਕਾਰੀ ਵਾਸਤੇ ਦਰਜ ਕੀਤੇ ਹਨ:

(ੳ) ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥੫੩॥

*(ਰਾਮਕਲੀ ਮ:੧, ਓਅੰਕਾਰ, ੯੩੮-੧)*

(ਅ) ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ॥

*(ਬਿਲਾਵਲੁ ਮ:੧, ੮੪੪-੬)*

(ੲ) ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ॥
ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥੩॥

*(ਸੋਰਠਿ ਮ:੫, ੬੧੦-੫)*

(ਸ) ਮਦ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ॥੨॥

*(ਸੋਰਠਿ ਮ:੯, ੬੩੨-੧੯)*

(ਹ) ਮਨਮੁਖ ਅੰਧੇ ਕਿਛੂ ਨ ਸੂਝੈ॥ ਮਰਣੁ ਲਿਖਾਇ ਆਏ ਨਹੀ ਬੂਝੈ॥
ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ॥੩॥

*(ਮਾਝ ਮ:੩, ੧੧੪-੯)*

(ਕ) ਗੁਰ ਕਾ ਸਬਦੁ ਕੋ ਵਿਰਲਾ ਬੂਝੈ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ॥

ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ॥੪॥

*(ਮਾਝ ਮ:੩, ੧੨੦-੧੪)*

(ਖ) ਮਨਮੁਖ ਪੜਹਿ ਪੰਡਿਤ ਕਹਾਵਹਿ॥ ਦੂਜੈ ਭਾਇ ਮਹਾ ਦੁਖੁ ਪਾਵਹਿ॥
ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ॥੧॥

*(ਮਾਝ ਮ:੩, ੧੨੮-੧)*

(ਗ) ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ॥੧॥
ਐਸਾ ਗਰਬੁ ਬੁਰਾ ਸੰਸਾਰੈ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ॥੧॥ਰਹਾਉ॥
ਬਲਿ ਰਾਜਾ ਮਾਇਆ ਅਹੰਕਾਰੀ ॥ਜਗਨ ਕਰੈ ਬਹੁ ਭਾਰ ਅਫਾਰੀ॥
ਬਿਨੁ ਗੁਰ ਪੂਛੇ ਜਾਇ ਪਇਆਰੀ॥੨॥
... ... ...
ਆਪਿ ਭੁਲਾਇ ਆਪੇ ਮਤਿ ਦੇਵੈ॥੩॥

*(ਗਉੜੀ ਮ:੧,੨੨੪-੧੧)*

*(ਸਾਰੀ ਪਉੜੀ ਇਸੇ ਪਰਥਾਇ ਹੈ)*

## ਸੂਤਕ (੫੯੮)

ਬੱਚਾ ਪੈਦਾ ਹੋਣ ਦੀ ਹਾਲਤ ਵਿਚ ਅਪਵਿੱਤ੍ਰਤਾ, ਜਾਂ ਨਾਪਾਕੀ ਜੋ ਬਚੱਾ ਜੰਮਣ ਵੇਲੇ ਜਾਂ ਗਰਭ ਛਨਣ ਵੇਲੇ ਹੋ ਜਾਂਦੀ ਹੈ। ਕਿਸੇ ਮੌਤ ਕਰਕੇ ਘਰ ਵਿਚ ਆਈ ਅਪਵਿਤ੍ਰਤਾ, ਸੂਤ (ਪ੍ਰਸੂਤ) ਸਮੇ ਦੀ ਅਸ਼ੁੱਧੀ। ਹਿੰਦੂ ਧਰਮ ਦੇ ਸਾਸਤ੍ਰਾਂ ਅਨੁਸਾਰ ਇਹ ਅਸ਼ੁੱਧੀ ਬ੍ਰਾਹਮਣ ਦੇ ਘਰ (੧੧) ਗਿਆਰਾਂ ਦਿਨ, ਛੱਤ੍ਰੀ ਦੇ ਘਰ (੧੩) ਤੇਰਾਂ ਦਿਨ, ਵੈਸ਼ ਦੇ ਘੱਰ (੧੭) ਸਤਾਰਾਂ ਦਿਨ, ਸੂਦ੍ਰ ਦੇ ਘਰ (੩੦) ਤੀਹ ਦਿਨ ਰਹਿੰਦੀ ਹੈ। ਇਸ ਦੀ ਹੋਰ ਜਾਣਕਾਰੀ ਵਾਸਤੇ ਦੇਖੋ, **ਅਤ੍ਰਿ ਸਿੰਮ੍ਰਿਤੀ**। ਪ੍ਰੰਤੂ ਗੁਰਮਤਿ ਐਸੇ ਸਾਰੇ ਭਰਮਾਂ ਦਾ ਖੰਡਨ ਕਰਦੀ ਹੈ। ਗੁਰਮਤਿ ਵਿਚ ਸੂਤਕ ਦਾ ਮੰਨਨ ਕਰਨਾ ਨਿਸ਼ੇਧ ਕੀਤਾ ਗਇਆ ਹੈ :

(ੳ) ਮਨ ਕਾ ਸੂਤਕੁ ਦੂਜਾ ਭਾਉ॥ ਭਰਮੇ ਭੂਲੇ ਆਵਉ ਜਾਉ॥੧॥
ਮਨਮੁਖਿ ਸੂਤਕ ਕਬਹਿ ਨ ਜਾਇ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ॥ਰਹਾਉ॥
ਸਭੋ ਸੂਤਕੁ ਜੇਤਾ ਮੋਹੁ ਆਕਾਰੁ॥ ਮਰਿ ਮਰਿ ਜੰਮੈ ਵਾਰੋ ਵਾਰ॥੨॥
ਸੂਤਕੁ ਅਗਨਿ ਪਉਣੈ ਪਾਣੀ ਮਾਹਿ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ॥੩॥
ਸੂਤਕਿ ਕਰਮ ਨ ਪੂਜਾ ਹੋਇ ਨਾਮਿ ਰਤੇ ਮਨੁ ਨਿਰਮਲੁ ਹੋਇ॥੪॥
ਸਤਿਗੁਰੁ ਸੇਵਿਐ ਸੂਤਕੁ ਜਾਇ॥ ਮਰੈ ਨ ਜਨਮੈ ਕਾਲੁ ਨ ਖਾਇ॥੫॥
ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ॥ ਵਿਣੁ ਨਾਵੈ ਕੋ ਮੁਕਤਿ ਨ ਹੋਇ॥੬॥
ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ॥੭॥
ਸਾਂਚਾ ਮਰੈ ਨ ਆਵੈ ਜਾਇ॥ ਨਾਨਕ ਗੁਰਮੁਖਿ ਰਹੈ ਸਮਾਇ॥੮॥

*(ਗਉੜੀ ਗੁਆਰੇਰੀ ਮ:੩, ੨੨੯-੧੨)*

(ਅ) ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ॥
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ॥੧॥

ਕਹੁ ਰੇ ਪੰਡੀਆ ਕਉਨ ਪਵੀਤਾ॥ਐਸਾ ਗਿਆਨੁ ਜਪਹੁ ਮੇਰੇ ਮੀਤਾ॥੧॥ਰਹਾਉ॥
ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ॥
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ॥੨॥
ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ॥
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ॥੩॥

*(ਗਉੜੀ ਕਬੀਰ, ੩੩੧-੧੦)*

(ੲ) ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥ ਨਾਨਕ ਸੂਤਕੁ ਏਵ ਨ ਉਤਰੈ
ਗਿਆਨੁ ਉਤਾਰੇ ਧੋਇ॥੧॥
ਮ:੧॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥ ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥੨॥
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥
ਨਾਨਕ ਜਿਨ੍ੀ ਗੁਰਮੁਖਿ ਬੁਝਿਆ ਤਿਨ੍ਾ ਸੂਤਕੁ ਨਾਹਿ॥੩॥

*(ਆਸਾ ਵਾਰ ਮ:੧, ੪੭੨-੧੪)*

(ਸ) ਨਿਰਭਉ ਆਪਿ ਨਿਰੰਤਰਿ ਜੋਤਿ॥ ਬਿਨੁ ਨਾਵੈ ਸੂਤਕੁ ਜਗਿ ਛੋਤਿ॥
ਦੁਰਮਤਿ ਬਿਨਸੈ ਕਿਆ ਕਹਿ ਰੋਤਿ॥ ਜਨਮਿ ਮੂਏ ਬਿਨੁ ਭਗਤਿ ਸਰੋਤਿ॥੪॥
... ... ...
ਸੂਤਕੁ ਅਗਨਿ ਭਖੈ ਜਗੁ ਖਾਇ॥ ਸੂਤਕੁ ਜਲਿ ਥਲਿ ਸਭ ਹੀ ਥਾਇ॥
ਨਾਨਕ ਸੂਤਕਿ ਜਨਮਿ ਮਰੀਜੈ॥ ਗੁਰ ਪਰਸਾਦੀ ਹਰਿ ਰਸੁ ਪੀਜੈ॥੮॥

*(ਆਸਾ ਮ:੧, ੪੧੩-੯)*

## ਸੂਤਧਾਰੀ (੫੯੯)

ਪੁਤਲੀਆਂ ਦੇ ਖੰਡ ਨੂੰ ਸੂਤ੍ਰ ਵਿਚ ਪਰੋਣ ਵਾਲਾ। ਨਟ ਜੋ ਪੁਤਲੀਆਂ ਦੀ ਹਰ ਹਰਕਤ ਨੂੰ ਆਪਣੇ ਹੁਕਮ ਵਿਚ ਚਲਾਉਂਦਾ ਹੈ। ਤਾਂਤੇ ਵਾਹਿਗੁਰੂ ਹੀ ਸੂਤ੍ਰਧਾਰੀ ਹੈ, ਜੋ ਸਮੁੱਚੇ ਜਗਤ ਦੀ ਖੇਲ ਨੂੰ ਆਪਣੇ ਕ਼ਾਬੂ ਵਿਚ ਰਖਕੇ ਚਲਾਂਉਦਾ ਹੈ।

(ੳ) ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ॥੧॥

*(ਆਸਾ ਮ:੧, ੩੫੯-੮)*

(ਅ) ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥

ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ॥੧॥

*(ਸੋਰਠਿ ਮ:੪, ੬੦੪-੧੮)*

(ੲ) ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥੮॥

*(ਗਉੜੀ ਸੁਖਮਨੀ ਮ:੫, ੨੬੮-੩)*

## ਸੂਦ੍ਰ/ਸੂਦ (੬੦੦)

ਹਿੰਦੂ ਸਮਾਜ ਦੀ ਇਕ ਜਾਤੀ ਹੈ ਜਿਸ ਦਾ ਧਰਮ ਤਿੰਨਾਂ ਵਰਨਾਂ ਦੀ ਸੇਵਾ ਕਰਨਾ ਦਰਸਾਇਆ ਹੈ। ਸੂਦ੍ਰ ਅਤੇ ਇਸਤ੍ਰੀ ਨੂੰ ਹਿੰਦੂ ਧਰਮ ਅਨੁਸਾਰ ਜਪ ਤਪ ਦਾ ਅਧਿਕਾਰੀ ਨਹੀਂ ਮਨਿਆ ਗਇਆ ਹੈ। ਅਨਅਧਿਕਾਰੀ ਹੀ ਨਹੀ ਬਲਕਿ ਐਸੇ ਕਰਮਾਂ ਤੋ ਪਤਿਤ ਹੋ ਜਾਣਾ ਕਥਨ ਕੀਤਾ ਗਇਆ ਹੈ। ਉਦਹਾਰਣ ਵਾਸਤੇ ਦੇਖੋ **ਅਤ੍ਰਿ ਸਿੰਮ੍ਰਿਤਿ** ਸਲੋਕ, ੧੩੩। ਹੋਰ ਜਾਣਕਾਰੀ ਵਾਸਤੇ ਦੇਖੋ, "ਚਾਰ ਵਰਣ"।

(ੳ) ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥

*(ਮਲਾਰ ਨਾਮਦੇਵ, ੧੨੯੨-੧੬)*

(ਅ) ਖਤ੍ਰੀ ਕਰਮ ਕਰੇ ਸੂਰਤਣੁ ਪਾਵੈ॥ ਸੂਦੁ ਵੈਸੁ ਪਰ ਕਿਰਤਿ ਕਮਾਵੈ॥
ਮੈ ਮੂਰਖ ਹਰਿ ਨਾਮੁ ਛਡਾਵੈ॥੩॥ ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ॥
ਗੁਰਮੁਖਿ ਨਾਨਕ ਦੇ ਵਡਿਆਈ॥ ਮੈ ਅੰਧੁਲੇ ਹਰਿ ਟੇਕ ਟਿਕਾਈ॥੪॥

*(ਗਉੜੀ ਗੁਆਰੇਰੀ ਮ:੪, ੧੬੪-੨)*

(ੲ) ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥

*(ਗਉੜੀ ਕਬੀਰ, ੩੨੪-੧੮)*

(ਸ) ਜਿਹ ਕੁਲ ਸਾਧੁ ਬੈਸਨੌ ਹੋਇ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥

*(ਬਿਲਾਵਲੁ ਰਵਿਦਾਸ, ੮੫੮-੭)*

(ਹ) ਬ੍ਰਾਹਮਣੁ ਖਤ੍ਰੀ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥
ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ॥

ਜਨ ਨਾਨਕੁ ਤਿਸੁ ਕੇ ਚਰਨ ਪਖਾਲੈ ਹਰਿ ਜਨੁ ਨੀਚੁ ਜਾਤਿ ਸੇਵਕਾਣੁ॥੪॥

*(ਗੋਂਡ ਮ:੪, ੮੬੧-੭)*

(ਕ) ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥
ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ॥੪॥

*(ਮਾਰੂ ਮ:੫, ੧੦੦੧-੧੨)*

(ਖ) ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ॥
ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ॥੧॥
ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ॥
ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ॥੧॥ਰਹਾਉ॥

*(ਆਸਾ ਮ:੫, ੩੮੧-੧੫)*

(ਗ) ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥੧੭॥

*(ਗਉੜੀ ਥਿਤੀ ਮ:੫, ੩੦੦-੧੩)*

(ਘ) ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥

*(ਬਿਲਾਵਲੁ ਮ:੪, ੮੦੦-੫)*

(ਙ) ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥੨॥

*(ਬਿਲਾਵਲੁ ਮ:੪, ੮੩੫-੧੬)*

## ਸੁੰਨਾ ਸੰਦਰ (੬੦੧)

ਐਸਾ ਸਰੀਰ ਜਿਸ ਵਿਚ ਸਤਸੰਗਤਿ ਰੂਪੀ ਪਹਿਰੇਦਾਰੀ ਨਾ ਹੋਵੇ, ਜਿਸ ਵਿਚ ਗੁਰਉਪਦੇਸ ਦੀ ਬਾੜ ਨਾ ਹੋਵੇ। ਜਿਸ ਹਿਰਦੇ ਵਿਚ ਸਾਰੇ ਗਿਆਨ ਇੰਦ੍ਰੇ ਮਾਇਕ ਪਦਾਰਥਾਂ ਪਿੱਛੇ ਲਗਕੇ ਸੁੱਤੇ ਪਏ ਹੋਣ, ਜਿਸ ਦੇਹੀ ਵਿਚ ਨਾਮ ਦੀ ਪਹਿਰੇਦਾਰੀ ਨਾ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁੰਵਾ ਥਾਉ"।

(ੳ) ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥
ਰਸਨਾ ਸੋਈ ਲੋਭਿ ਮੀਠੈ ਸਾਦਿ॥ ਮਨੁ ਸੋਇਆ ਮਾਇਆ ਬਿਸਮਾਦਿ॥੧॥

*(ਗਉੜੀ ਗੁਆਰੇਰੀ, ਮ:੫, ੧੮੨-੯)*

(ਸਾਰਾ ਸ਼ਬਦ ਦੇਖੋ ਜੀ)

(ਅ) ਕਾਪੜੁ ਪਹਿਰਸਿ ਅਧਿਕ ਸੀਗਾਰੁ॥ ਮਾਟੀ ਫੂਲੀ ਰੂਪੁ ਬਿਕਾਰੁ॥
ਆਸਾ ਮਨਸਾ ਬਾਂਧੋ ਬਾਰੁ॥ ਨਾਮ ਬਿਨਾ ਸੂਨਾ ਘਰੁ ਬਾਰੁ॥੬॥

*(ਬਸੰਤੁ ਮ:੧ ੧੧੮੭-੧੩)*

(ੲ) ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥੧॥

*(ਆਸਾ ਕਬੀਰ ੪੭੭-੧੯)*

(ਸ) ਨਾਮ ਸੰਜੋਗੀ ਗੋਇਲਿ ਥਾਟੁ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ॥
ਬਿਨੁ ਵਖਰ ਸੂਨੋ ਘਰੁ ਹਾਟੁ॥ ਗੁਰ ਮਿਲਿ ਖੋਲੇ ਬਜਰ ਕਪਾਟ॥੪॥

*(ਗਉੜੀ ਮ:੧, ੧੫੩-੧)*

## ਸੂੰਮ/ਕਿਰਪਨ (੬੦੨)

(ੳ) ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥
ਜਮ ਕਾ ਡੰਡ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ॥੩॥
ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ॥੪॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ॥
ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ॥੫॥

*(ਆਸਾ ਕਬੀਰ, ੪੭੯-੧੯)*

(ਅ) ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ ਨਿਰਾਰਥ ਦਾਮ॥
ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ॥
ਨਾਨਕ ਤਾ ਕੈ ਬਲਿ ਬਲਿ ਜਾਉ॥੬॥

*(ਗਉੜੀ ਸੁਖਮਨੀ ਮ:੫, ੨੬੯-੫)*

(ੲ) ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ॥੨॥
ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ॥੩॥

*(ਜੈਤਸਰੀ ਮ:੪, ੬੯੮-੫)*

(ਸ) ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥
ਦਾਨੁ ਪੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥੧॥

*(ਟੋਡੀ ਮ:੫, ੭੧੨-੧੩)*

(ਹ) ਕਿਰਪਨ ਤਨ ਮਨ ਕਿਲਵਿਖ ਭਰੇ॥
ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ॥੧॥ਰਹਾਉ॥

*(ਟੋਡੀ ਮ:੫, ੭੧੪-੭)*

(ਕ) ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ॥
ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ॥੨॥

*(ਸੋਰਠਿ ਕਬੀਰ, ੬੫੪-੧੨)*

(ਖ) ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥
ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥੧੪੪॥

*(ਸਲੋਕ ਕਬੀਰ, ੧੩੭੨-੪)*

(ਗ) ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥

ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥
ਚਿਤਿ ਆਵੈ ਓਸੁ ਪਾਰਬ੍ਰਹਮ ਤਾ ਨਿਮਖ ਸਿਮਰਤ ਤਰਿਆ॥੪॥

*(ਸਿਰੀ ਮ:੫, ੭੦-੧੨)*

(ਘ) ਕਈ ਕੋਟਿ ਕਿਰਪਨ ਕਠੋਰ॥ ਕਈ ਕੋਟਿ ਅਭਿਗ ਆਤਮ ਨਿਕੋਰ॥

... ... ...

ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥ ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ॥੨॥

*(ਗਉੜੀ ਸੁਖਮਨੀ ਮ:੫, ੨੭੫-੧੫)*

(ਙ) ਜਉ ਕਿਰਪਾ ਗੋਬਿੰਦ ਭਈ॥ ਸੁਖ ਸੰਪਤਿ ਹਰਿ ਨਾਮੁ ਫਲ ਪਾਏ ਸਤਿਗੁਰ ਮਿਲਈ॥੧॥ ਰਹਾਉ॥
ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ॥
ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ॥੨॥

*(ਆਸਾ ਮ:੫, ੪੦੨-੭)*

(ਚ) ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ॥੨॥

*(ਧਨਾਸਰੀ ਮ:੩, ੬੬੬-੧੧)*

(ਛ) ਸੋਹਾਗਨਿ ਕਿਰਪਨ ਕੀ ਪੂਤੀ॥ ਸੇਵਕ ਤਜਿ ਜਗਤ ਸਿਉ ਸੂਤੀ॥
ਸਾਧੂ ਕੈ ਠਾਢੀ ਦਰਬਾਰਿ॥ ਸਰਨਿ ਤੇਰੀ ਮੋ ਕਉ ਨਿਸਤਾਰਿ॥੨॥

*(ਗੋਂਡ ਕਬੀਰ, ੮੭੨-੩)*

(ਜ) ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥

*(ਰਾਮਕਲੀ ਵਾਰ ਮ:੩, ੯੫੪-੪)*

(ਝ) ਸਿੰਘ ਰੁਚੈ ਸਦ ਭੋਜਨੁ ਮਾਸ॥ ਰਣੁ ਦੇਖਿ ਸੂਰੇ ਚਿਤ ਉਲਾਸ॥
ਕਿਰਪਨ ਕਉ ਅਤਿ ਧਨ ਪਿਆਰੁ॥ ਹਰਿ ਜਨ ਕਉ ਹਰਿ ਹਰਿ ਆਧਾਰੁ॥੩॥

*(ਬਸੰਤ ਮ:੪, ੧੧੮੦-੧੦)*

(ਞ) ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥ ਲੋਭਿ ਵਿਆਪੀ ਝੂਠੀ ਦੁਨੀਆ॥
ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ॥੧॥

*(ਮਾਰੂ ਮ:੫, ੧੦੦੪-੫)*

(ਸਾਰਾ ਸ਼ਬਦ ਉਧਰਣਯੋਗ ਹੈ)

## ਸੂਰਮਾ/ਵਰਿਆਮ (੬੦੩)

(ੳ) ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥

*(ਸਿਰੀ ਵਾਰ ਮ:੩, ੮੬-੧੪)*

(ਅ) ਜੋ ਹਰਿ ਕੀਤਾ ਆਪਣਾ॥ ਤਿਨਹਿ ਗੁਸਾਈ ਜਾਪਣਾ॥
ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ॥੫॥

*(ਮਾਝ ਮ:੫, ੧੩੨-੧੩)*

(ੲ) ਜਾ ਕਉ ਹਰਿ ਰੰਗ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥੧॥

*(ਧਨਾਸਰੀ ਮ:੫, ੬੭੯-੧੯)*

(ਸ) ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥
ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥
ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥
ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥੯॥

*(ਮਾਰੂ ਵਾਰ ਮ:੩, ੧੦੮੯-੧੩)*

(ਹ) ਹਰਿ ਚਰਣੀ ਜਾ ਕਾ ਮਨੁ ਲਾਗਾ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ॥੧॥
ਹਰਿ ਧਨ ਕੋ ਵਾਪਾਰੀ ਪੂਰਾ॥ ਜਿਸਹਿ ਨਿਵਾਜੇ ਸੋ ਜਨੁ ਸੂਰਾ॥੧॥ਰਹਾਉ॥

*(ਗਉੜੀ ਮ:੫, ੧੯੪-੧੩)*

(ਕ) ਅਤਿ ਸੂਰਾ ਜੇ ਕੋਊ ਕਹਾਵੈ॥ ਪ੍ਰਭ ਕੀ ਕਲਾ ਬਿਨਾ ਕਹ ਧਾਵੈ॥

*(ਗਉੜੀ ਸੁਖਮਨੀ ਮ:੫, ੨੮੨-੧੪)*

(ਖ) ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਾਰੀ॥੫॥

*(ਰਾਮਕਲੀ ਮ:੫, ੯੧੬-੧੭)*

(ਗ) ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ॥ ੧
ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ॥੨॥

*(ਰਾਮਕਲੀ ਮ:੫, ਰੁਤੀ, ੯੨੯-੧੨)*

(ਘ) ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ॥
ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ॥੩੪॥

*(ਗਉੜੀ ਬਾਵਨ ਅਖੀਰ ਕਬੀਰ, ੩੪੨-੬)*

(ਙ) ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥ ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥

*(ਮਾਰੂ ਵਾਰ ਮ:੩, ੧੦੮੯-੫)*

(ਚ) ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥੧॥ਰਹਾਉ॥
ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥
ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ॥੨॥

*(ਆਸਾ ਮ:੫, ੪੦੪-੧੦)*

(ਛ) ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕਉ ਦਾਉ॥੧॥

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥

*(ਮਾਰੂ ਕਬੀਰ, ੧੧੦੫-੪)*

(ਜ) ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥
ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ॥੭॥

*(ਮਾਰੂ ਮ:੫, ਅੰਜੁਲੀਆ, ੧੦੧੯-੧੫)*

(ਝ) ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ॥
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ॥
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ॥

*(ਗਉੜੀ ਬਾਵਨ ਅਖਰੀ ਮ:੫, ੨੫੬-੧੪)*

(ਞ) ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ॥
ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ॥
ਸਚੈ ਅੰਦਰਿ ਮਹਲਿ ਸਬਦਿ ਸਵਾਰਿਆ॥

*(ਮਲਾਰ ਵਾਰ ਮ:੧, ੧੨੮੦-੧੨)*

(ਟ) ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥

*(ਜਪੁ, ੮-੩)*

(ਠ) ਰਾਮ ਰਮਣ ਤਰਣ ਭੈ ਸਾਗਰ॥ ਸਰਣਿ ਸੂਰ ਫਾਰੇ ਜਮ ਕਾਗਰ॥੧॥ਰਹਾਉ॥

*(ਗਉੜੀ ਮ: ੪, ੧੬੬-੩)*

(ਡ) ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥

*(ਆਸਾ ਵਾਰ ਮ:੧, ੪੬੪-੧੫)*

(ਢ) ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ॥੩॥

*(ਬਿਲਾਵਲ ਰਵਿਦਾਸ, ੮੫੮-੧੧)*

(ਣ) ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥

*(ਰਾਮਕਲੀ ਰਵਿਦਾਸ, ੯੭੪-੨)*

(ਤ) ਦੇਹ ਨ ਗੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ॥
ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ॥

ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ॥
ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ॥

*(ਸਵਯੇ ਸ੍ਰੀ ਮੁਖ, ਮ:੫, ੧੩੮੮-੧)*

(ਥ) ਖਤ੍ਰੀ ਕਰਮ ਕਰੇ ਸੂਰਤਣੁ ਪਾਵੈ॥ ਸੂਦੁ ਵੈਸੁ ਪਰ ਕਿਰਤਿ ਕਮਾਵੈ॥
ਮੈ ਮੂਰਖ ਹਰਿ ਨਾਮੁ ਛਡਾਵੈ॥੩॥

*(ਗਉੜੀ ਗੁਆਰੇਰੀ ਮ:੩, ੧੬੪-੨)*

(ਦ) ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ॥੩॥

*(ਗੂਜਰੀ ਮ:੫, ੫੦੭-੧੪)*

(ਧ) ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥੩॥

*(ਆਸਾ ਮ:੫, ੩੯੨-੧੬)*

(ਨ) ਸੂਰਬੀਰ ਵਰੀਆਮ ਕਿਨੈ ਨ ਹੋੜੀਐ॥ ਫਉਜ ਸਤਾਣੀ ਹਾਠ ਪੰਜਾ ਜੋੜੀਐ॥
ਦਸ ਨਾਰੀ ਅਉਧੂਤ ਦੇਨਿ ਚਮੋੜੀਐ॥ ਜਿਣਿ ਲੈਨਿ ਰਲਾਇ ਏਹੋ ਏਨਾ ਲੋੜੀਐ॥
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ॥ ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ
ਬਿਧਿ ਤੋੜੀਐ॥ ਗੁਰੂ ਪੂਰਾ ਆਰਾਧਿ ਬਿਖਮ ਦਲੁ ਫੋੜੀਐ॥
ਹਉ ਤਿਸੁ ਅਗੇ ਦਿਨੁ ਰਾਤਿ ਰਹਾ ਕਰ ਜੋੜੀਐ॥੧੫॥

*(ਗੂਜਰੀ ਵਾਰ ਮ:੫ ੫੨੨-੫)*

(ਪ) ਸੂਰਬੀਰ ਧੀਰਜ ਮਤਿ ਪੂਰਾ॥ ਸਹਜ ਸਮਾਧਿ ਧੁਨਿ ਗਹਿਰ ਗਭੀਰਾ॥
ਸਦਾ ਮੁਕਤੁ ਤਾ ਕੇ ਪੂਰੇ ਕਾਮ॥ ਜਾ ਕੈ ਰਿਦੈ ਵਸੈ ਹਰਿ ਨਾਮ॥੨॥

*(ਰਾਮਕਲੀ ਮ:੫, ੮੯੦-੧੯)*

(ਫ) ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥

*(ਮਾਰੂ ਕਬੀਰ, ੧੧੦੫-੬)*

(ਬ) ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥੧੯੪॥

*(ਸਲੋਕ ਕਬੀਰ, ੧੩੭੪-੧੮)*

(ਭ) ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥

*(ਜਪੁ, ੬-੧੧)*

(ਮ) ਦਰਸਨਿ ਤੇਰੈ ਭਵਨ ਪੁਨੀਤਾ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ॥੩॥

*(ਮਾਝ ਮ:੫, ੯੯-੧੮)*

(ਯ) ਜੋ ਇਸੁ ਮਾਰੇ ਸੋਈ ਸੂਰਾ॥ਜੋ ਇਸੁ ਮਾਰੇ ਸੋਈ ਪੂਰਾ॥
ਜੋ ਇਸੁ ਮਾਰੇ ਤਿਸਹਿ ਵਡਿਆਈ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ॥੧॥

ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ॥ ਇਸਹਿ ਮਾਰਿ ਰਾਜ ਜੋਗੁ ਕਮਾਵੈ॥੧ਰਹਾਉ॥

*(ਗਉੜੀ ਮ:੫, ੨੩੭-੧੭)*

(ਰ) ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ॥

*(ਗਉੜੀ ਥਿਤੀ ਮ:੫, ੩੦੦-੧੨)*

(ਲ) ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ॥੩॥

*(ਰਾਮਕਲੀ ਮ:੧, ਓਅੰਕਾਰ, ੯੩੦-੬)*

(ਵ) ਜਿਸ ਕਉ ਨਦਰਿ ਕਰੇ ਗੁਰੁ ਪੂਰਾ॥ ਸਬਦਿ ਮਿਲਾਏ ਗੁਰਮਤਿ ਸੂਰਾ॥
ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ॥੫॥

*(ਮਾਰੂ ਮ:੧, ੧੦੪੩-੧)*

(ੜ) ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥
ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪॥

*(ਮਾਰੂ ਮ:੩ ੧੦੪੬-੪)*

(ੳੳ) ਆਪੇ ਸਕਤੀ ਸਬਲੁ ਕਹਾਇਆ॥ ਆਪੇ ਸੂਰਾ ਅਮਰੁ ਚਲਾਇਆ॥
ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ॥੧੩॥

*(ਮਾਰੂ ਸੋਲਹੇ ਮ:੫, ੧੦੮੧-੧੯)*

(ੳਅ) ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥

*(ਵਡਹੰਸੁ ਮ:੧, ੫੭੯-੧੯)*

(ੳੲ) ਦੋਵੈ ਥਾਵ ਰਖੇ ਗੁਰ ਸੂਰੇ॥
ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ॥੧॥ਰਹਾਉ॥

*(ਬਿਲਾਵਲ ਮ:੫, ੮੨੫-੧੭)*

(ੳਸ) ਐਸੀ ਜਾਨਿ ਪਾਈ॥ ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ॥੧॥ਰਹਾਉ॥

*(ਮਾਰੂ ਮ:੫, ੧੦੦੫-੧੦)*

(ੳਹ) ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ॥
ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ॥
ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ॥
ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ॥੪॥

*(ਵਡਹੰਸ ਮ:੩, ੫੭੦-੧੦)*

## ਸੂਲ/ਕੰਡਾ (੬੦੪)

ਚੋਭ, ਸੂਲੀ, ਦੁਖ, ਕੰਡਾ।

(ੳ) ਛਠਿ ਖਟੁ ਚਕ੍ਰ ਛਹੂੰ ਦਿਸ ਧਾਇ॥ ਬਿਨੁ ਪਰਚੈ ਨਹੀ ਥਿਰਾ ਰਹਾਇ॥
ਦੁਬਿਧਾ ਮੇਟਿ ਖਿਮਾ ਗਹਿ ਰਹਹੁ॥ ਕਰਮ ਧਰਮ ਕੀ ਸੂਲ ਨ ਸਹਹੁ॥੭॥

*(ਗਉੜੀ ਥਿਤੀ ਕਬੀਰ, ੩੪੩-੧੫)*

(ਅ) ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ॥੧॥ਰਹਾਉ॥

*(ਭੈਰਉ ਮ:੫, ੧੧੩੭-੧੪)*

(ੲ) ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥

*(ਰਾਮਕਲੀ ਕਬੀਰ, ੯੬੯-੧੫)*

(ਸ) ਫਰੀਦਾ ਢੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥
ਖੜਾ ਪੁਕਾਰੇ ਪਤਾਣੀ ਬੇੜਾ ਕਪਰ ਵਾਤਿ॥੮੫॥

*(ਸਲੋਕ ਫਰੀਦ, ੧੩੮੨-੭)*

(ਹ) ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ॥
ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ॥੨॥

*(ਗਉੜੀ ਵਾਰ ਮ:੫, ੩੧੯-੧੯)*

(ਕ) ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ॥
ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ॥੨॥

*(ਗੂਜਰੀ ਵਾਰ ਮ:੫, ੫੧੯-੧੦)*

(ਖ) ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ॥
ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ ਸਦ ਘੁਮਿ ਘੋਲੀਆ॥

*(ਗਉੜੀ ਵਾਰ, ਮ:੪, ੩੧੧-੨)*

(ਗ) ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ॥
ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ॥
ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ॥੪॥

*(ਸੋਰਠਿ ਮ:, ੬੪੧-੩)*

(ਘ) ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ॥੨॥

*(ਗਉੜੀ ਪੂਰਬੀ ਮ:੪, ੧੩-੧੦)*

(ਙ) ਸਤਿਗੁਰੁ ਤੁਠਾ ਸਚੁ ਦ੍ਰਿੜਾਏ॥ ਸਭਿ ਦੁਖ ਮੇਟੇ ਮਾਰਗਿ ਪਾਏ॥
ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ॥੧੧॥

*(ਮਾਰੂ ਮ:੧, ੧੦੨੯-੧੨)*

## ਸੇਵਕ ਅਤੇ ਸੇਵਾ (੬੦੫)

ਅਹੰਕਾਰੀ ਸੇਵਕ ਅਤੇ ਸੇਵਾ ਦੀ ਹੋਰ ਜਾਣਕਾਰੀ ਵਾਸਤੇ ਦੇਖੋ, "ਲਾਲਾ ਗੋਲਾ", "ਟਹਲ ਅਤੇ ਮਹਲ", "ਚਾਕਰੀ, ਅਤੇ ਚਾਕਰ", "ਖਿਦਮਤ ਅਤੇ ਖਿਦਮਤਗਾਰ"। ਜੋ ਪ੍ਰਾਣੀ ਅਹੰਕਾਰ ਵਿਚ ਵਿਚਰਦਾ ਹੋਇਆ ਸੇਵਾ ਕਰਦਾ ਹੈ, ਉਹ ਸੇਵਕ ਦੀ ਪਦਵੀ ਤੋਂ ਵਾਂਞਾ ਰਹਿ ਜਾਂਦਾ ਹੈ। ਇਸ ਪਰਥਾਇ ਕੁਝ ਪਾਵਨ ਗੁਰਬਾਣੀ ਦੇ ਉਦਾਹਰਣ ਪ੍ਰੇਮੀ ਗੁਰਸਿਖਾਂ ਦੀ ਜਾਣਕਾਰੀ ਵਾਸਤੇ ਦਰਜ ਕੀਤੇ ਹਨ।

(ੳ) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥ ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥

*(ਆਸਾ ਵਾਰ ਮ:੧, ੪੭੪-੯)*

(ਅ) ਵਿਚਿ ਹਉਮੈ ਸੇਵਾ ਥਾਇ ਨ ਪਾਇ॥ ਜਨਮਿ ਮਰੈ ਫਿਰਿ ਆਵੈ ਜਾਇ॥
ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ॥੧੧॥

*(ਮਾਰੂ ਮ:੪, ੧੦੭੧-੧)*

(ੲ) ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥
ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥
ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ॥੪੫॥

*(ਰਾਮਕਲੀ ਮ:੧, ਓਅੰਕਾਰ, ੯੩੬-੧੨)*

## ਸੇਵਕ ਅਤੇ ਸੁਆਮੀ ਦੀ ਅਭੇਦਤਾ (੬੦੬)

(ੳ) ਗੁਰ ਬਚਨਿ ਧਿਆਇਆ ਜਿਨਾ ਅਗੁਮ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ॥

*(ਕਾਨੜਾ ਵਾਰ ਮ:੪, ੧੩੧੬-੧੬)*

(ਅ) ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਸ ਦੇਹਾ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥੮॥

*(ਮਾਰੂ ਸੋਹਲੇ ਮ:੫, ੧੦੭੬-੩)*

## ਸੇਵਕ ਕੀ ਪ੍ਰੀਭਾਸ਼ਾ (੬੦੭)

ਸੇਵਕ ਕੈਸਾ ਹੋਵੇ, ਸੇਵਕ ਦੇ ਲੱਖਣ, ਸੇਵਕ ਦੇ ਚਿੰਨ੍ਹ, ਸੇਵਕ ਦੀਆਂ ਇਲਾਮਤਾਂ, ਸੇਵਕ ਦੀਆਂ, ਨਿਸ਼ਾਨੀਆਂ।

(ੳ) ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ॥
ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ॥

*(ਸਿਰੀ ਮ:੩, ੨੮-੧੮)*

(ਅ) ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥

*(ਸਿਰੀ ਮ:੫, ੫੧-੧੪)*

(ੲ) ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ॥
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ॥੪॥

*(ਵਡਹੰਸੁ ਮ:੧, ੫੬੭-੨)*

(ਸ) ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ॥
ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ॥
ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ॥
ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ॥੩॥

*(ਸੂਹੀ ਮ:੩, ੭੫੩-੧੧)*

(ਹ) ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ॥

ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ॥੧॥

*(ਰਾਮਕਲੀ ਮ:੫, ਛੰਤ, ੯੨੬-੧੨)*

(ੳ) ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥੨॥

*(ਆਸਾ ਵਾਰ ਮ:੨, ੪੭੫-੧)*

(ਖ) ਗੁਰ ਕਾ ਸੇਵਕੁ ਨਰਕਿ ਨ ਜਾਏ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ॥
ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ॥੩॥

*(ਮਾਰੂ ਮ:੫, ਸੋਲਹੇ, ੧੦੭੫-੨)*

(ਗ) ਹੁਕਮੁ ਬੂਝੈ ਸੋ ਸੇਵਕੁ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥
ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥੧੩॥

*(ਮਾਰੂ ਮ:੫, ਸੋਲਹੇ, ੧੦੭੬-੧੦)*

(ਘ) ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ॥
ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ॥੧॥ਰਹਾਉ॥

*(ਮਾਰੂ ਮ:੧, ੧੦੧੦-੫੮)*

(ਸਾਰੀ ਅਸ਼ਟਪਦੀ ਦੇਖੋ ਜੀ)

(ਙ) ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਿਜ ਸੁਭਾਈ॥
ਲਾਲੈ ਖਸਮੁ ਪਛਾਣਿਆ ਵਡੀ ਵਡਿਆਈ॥
ਖਸਮ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ॥੧॥
ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ॥ ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ॥

*(ਮਾਰੂ ਮ:੧, ੧੦੧੧-੯)*

(ਸਾਰੀ ਅਸ਼ਟਪਦੀ ਦੇਖੋ ਜੀ)

(ਚ) ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥੧॥

*(ਮਾਰੂ ਮ:੧, ੯੯੧-੧)*

(ਸਾਰਾ ਸ਼ਬਦ ਉਧਰਣਯੋਗ ਹੈ)

(ਛ) ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥ਰਹਾਉ॥
ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖ ਨਹੀ ਮੋਰਿਓ॥
ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥
ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥
ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥੩॥
ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ॥
ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ॥੪॥

*(ਮਾਰੂ ਮ:੫, ੧੦੦੦-੨)*

(ਝ) ਬੀਸ ਬਿਸਵੇ ਗੁਰ ਕਾ ਮਨੁ ਮਾਨੈ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥

*(ਗਉੜੀ ਸੁਖਮਨੀ ਮ:੫, ੨੮੭-੧)*

(ਞ) ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ ਕਹਹੁ ਨ ਕੋਇ॥
ਵਿਚਿ ਸਨਾਂਤੀ ਸੇਵਕੁ ਹੋਇ॥ ਨਾਨਕ ਪਣ੍ਹੀਆ ਪਹਿਰੈ ਸੋਇ॥੪॥

*(ਮਲਾਰ ਮ:੧, ੧੨੫੬-੧੧)*

(ਟ) ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥

*(ਸਿਰੀ ਮ:੫, ੫੧-੧੪)*

(ਠ) ਓਤਿ ਪੋਤਿ ਸੇਵਕ ਸੰਗਿ ਰਾਤਾ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ॥
ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ॥੧॥

*(ਮਾਝ ਮ:੧, ੧੦੧-੧੬)*

(ਡ) ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਗਉੜੀ ਸੁਖਮਨੀ ਮ:੫, ੨੮੬-੧੨)*

(ਢ) ਠਾਕੁਰ ਕਾ ਸੇਵਕੁ ਆਗਿਆਕਾਰੀ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ॥
ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥

*(ਗਉੜੀ ਸੁਖਮਨੀ ਮ:੫, ੨੭੪, ੧੯)*

(ਣ) ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥

*(ਗਉੜੀ ਸੁਖਮਨੀ ਮ:੫, ੨੯੨-੧੨)*

(ਤ) ਸਰਬ ਕਲਿਆਣ ਕੀਏ ਗੁਰਦੇਵ॥ ਸੇਵਕੁ ਅਪਨੀ ਲਾਇਓ ਸੇਵ॥
ਬਿਘਨੁ ਨ ਲਾਗੈ ਜਪਿ ਅਲਖ ਅਭੇਵ॥੧॥

*(ਬਿਲਾਵਲ ਮ:੫, ੮੦੧-੧੫)*

(ਥ) ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ॥
ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ॥੪॥

*(ਗਉੜੀ ਕਬੀਰ, ੩੩੨-੧੪)*

(ਦ) ਸੇਵਕ ਸਚੇ ਸਾਹ ਕੇ ਸੇਈ ਪਰਵਾਣੁ॥ ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ॥੧॥

*(ਗਉੜੀ ਵਾਰ ਮ:੫, ੩੧੫-੫)*

(ਧ) ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ॥
ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ॥੨੯॥

*(ਗਉੜੀ ਵਾਰ ਮ:੫, ੩੧੫-੧੩)*

(ਨ) ਸੇਵਕ ਸੇਵਹਿ ਸਬਦਿ ਸਲਾਹਹਿ।॥ ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ॥

ਆਪੇ ਬਖਸੇ ਸਬਦਿ ਮਿਲਾਏ ਪਰਮਲ ਵਾਸੁ ਮਨਿ ਤਾਹਾ ਹੇ॥੧੧॥

*(ਮਾਰੂ ਮ:੩, ੧੦੫੭-੪)*

(ਪ) ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ॥ ਮਨਮੁਖ ਹੁਕਮ ਨ ਜਾਣਹਿ ਸਾਰਾ॥
ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ॥੧੨॥

*(ਮਾਰੂ ਮ:੩, ੧੦੫੪-੭)*

(ਫ) ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ॥
ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗੁਣ ਨ ਪਛਾਣੇ॥੭॥

*(ਸਾਰਗ ਮ:੩, ੧੨੩੩-੧੭)*

(ਬ) ਸੇਵਕ ਕੀ ਅਰਦਾਸਿ ਪਿਆਰੇ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ॥੧॥ਰਹਾਉ॥

*(ਵਡਹੰਸੁ ਮ:੫, ੫੬੨-੧੯)*

(ਭ) ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ॥
ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ॥੨॥

*(ਬਿਲਾਵਲ ਮ:੫, ੮੦੭-੧੭)*

## ਸੇਵਕ ਕੀ ਪੈਜ ਰਾਖੈ (੬੦੮)

(ੳ) ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥
ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥ ਗੁਰ ਕਾ ਸਿਖੁ ਵਡਭਾਗੀ ਹੇ॥
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥ ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥੧॥

*(ਗਉੜੀ ਸੁਖਮਨੀ ਮ:੫, ੨੮੬-੧੪)*

(ਅ) ਕਾਟੇ ਕਸਟ ਪੂਰੇ ਗੁਰਦੇਵ॥ ਸੇਵਕ ਕਉ ਦੀਨੀ ਅਪੁਨੀ ਸੇਵ॥੧॥ਰਹਾਉ॥
ਮਿਟਿ ਗਈ ਚਿੰਤ ਪੁਨੀ ਮਨ ਆਸਾ॥ ਕਰੀ ਦਇਆ ਸਤਿਗੁਰਿ ਗੁਣਤਾਸਾ॥੨॥
ਦੁਖ ਨਾਠੇ ਸੁਖ ਆਇ ਸਮਾਏ॥ ਢੀਲ ਨ ਪਰੀ ਜਾ ਗੁਰਿ ਫੁਰਮਾਏ॥੩॥
ਇਛ ਪੁਨੀ ਪੂਰੇ ਗੁਰ ਮਿਲੇ॥ ਨਾਨਕ ਤੇ ਜਨ ਸੁਫਲ ਫਲੇ॥੪॥

*(ਗਉੜੀ ਮ:੫, ੧੯੧-੯)*

(ੲ) ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥੧॥ਰਹਾਉ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥
ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥੨॥

*(ਆਸਾ ਮ:੫, ੪੦੩-੧੪)*

(ਸ) ਸੇਵਕ ਕਉ ਪ੍ਰਭ ਪਾਲਨਹਾਰਾ॥ ਸੇਵਕ ਕੀ ਰਾਖੈ ਨਿਰੰਕਾਰਾ॥

*(ਗਉੜੀ ਸੁਖਮਨੀ ਮ:੫, ੨੮੫-੧੪)*

(ਹ) ਅਪੁਨੇ ਜਨ ਕਾ ਪਰਦਾ ਢਾਕੈ॥ ਅਪਨੇ ਸੇਵਕ ਕੀ ਸਰਪਰ ਰਾਖੈ॥
ਅਪਨੇ ਦਾਸ ਕਉ ਦੇਇ ਵਡਾਈ॥ ਅਪਨੇ ਸੇਵਕ ਕਉ ਨਾਮੁ ਜਪਾਈ॥
ਅਪਨੇ ਸੇਵਕ ਕੀ ਆਪਿ ਪਤਿ ਰਾਖੈ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ॥
ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ॥ ਪ੍ਰਭ ਕੇ ਸੇਵਕ ਊਚ ਤੇ ਊਚੇ॥
ਜੋ ਪ੍ਰਭਿ ਅਪਨੀ ਸੇਵਾ ਲਾਇਆ॥ ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ॥੪॥

*(ਗਉੜੀ ਸੁਖਮਨੀ ਮ:੫:, ੨੮੫-੧੫)*

(ਕ) ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ॥

*(ਮਾਰੂ ਮ:੪, ੯੯੫-੯)*

(ਖ) ਥੰਮੁ ਉਪਾੜਿ ਹਰਿ ਆਪੁ ਦਿਖਾਇਆ॥ ਅਹੰਕਾਰੀ ਦੈਤੁ ਮਾਰਿ ਪਚਾਇਆ॥
ਭਗਤਾ ਮਨਿ ਆਨੰਦ ਵਜੀ ਵਧਾਈ॥ ਅਪਨੇ ਸੇਵਕ ਕਉ ਦੇ ਵਡਿਆਈ॥੯॥

*(ਭੈਰਉ ਮ:੩, ੧੧੫੪-੧੬)*

(ਗ) ਅਪਣਿਆ ਭਗਤਾ ਨੋ ਆਪੇ ਤੁਠਾ ਅਪਣੀ ਕਿਰਪਾ ਕਰਿ ਕਲ ਧਾਰੀ॥੧੨॥

*(ਰਾਮਕਲੀ ਮ:੩, ੯੧੧-੨)*

(ਘ) ਸੰਡੈ ਮਰਕੈ ਕੀਈ ਪੂਕਾਰ॥ਸਭੇ ਦੈਤ ਰਹੇ ਝਖ ਮਾਰਿ॥
ਭਗਤ ਜਨਾ ਕੀ ਪਤਿ ਰਾਖੈ ਸੋਈ॥ ਕੀਤੇ ਕੈ ਕਹਿਐ ਕਿਆ ਹੋਈ॥੫॥

*(ਭੈਰਉ ਮ:੩, ੧੧੫੪-੯)*

(ਙ) ਹੁਕਮੁ ਕਰਿ ਕੀਨ੍ਹੇ ਨਿਹਾਲ॥ ਅਪਨੇ ਸੇਵਕ ਕਉ ਭਇਆ ਦਇਆਲੁ॥੧॥
ਗੁਰਿ ਪੂਰੈ ਸਭੁ ਪੂਰਾ ਕੀਆ॥ ਅੰਮ੍ਰਿਤ ਨਾਮੁ ਰਿਦ ਮਹਿਦੀਆ॥੧॥ਰਹਾਉ॥
ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ॥ ਬਾਹ ਪਕਰਿ ਭਵਜਲੁ ਨਿਸਤਾਰਿਓ॥੨॥

*(ਬਸੰਤੁ ਮ:੫, ੧੧੮੪-੧੮)*

(ਚ) ਅਪਣੇ ਦਾਸ ਕਉ ਕੰਠਿ ਲਗਾਵੈ॥ ਨਿੰਦਕ ਕਉ ਅਗਨਿ ਮਹਿ ਪਾਵੈ॥੧॥
ਪਾਪੀ ਤੇ ਰਾਖੇ ਨਾਰਾਇਣ॥
ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ॥੧॥ਰਹਾਉ॥

*(ਭੈਰਉ ਮ:੫, ੧੧੩੮-੧੦)*

(ਛ) ਅੰਤਰਜਾਮੀ ਪ੍ਰਭ ਦਇਆਲ॥ ਅਪਣੇ ਦਾਸ ਕਉ ਨਦਰਿ ਨਿਹਾਲਿ॥
ਕਰਿ ਕਿਰਪਾ ਮੋਹਿ ਦੇਹੁ ਦਾਨੁ॥ ਜਪਿ ਜੀਵੈ ਨਾਨਕੁ ਤੇਰੋ ਨਾਮੁ॥੪॥

*(ਬਸੰਤੁ ਮ:੫, ੧੧੮੩-੩)*

(ਜ) ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥
ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ॥੨॥

*(ਸੋਰਠਿ ਮ:੫ , ੬੧੯-੧੯)*

(ਝ) ਜਾ ਕਉ ਰਾਖੈ ਰਾਖਣਹਾਰੁ॥ ਤਿਸ ਕਾ ਅੰਗੁ ਕਰੇ ਨਿਰੰਕਾਰੁ॥੧॥ਰਹਾਉ॥
ਮਾਤ ਗਰਭ ਮਹਿ ਅਗਨਿ ਨ ਜੋਹੈ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ॥

ਸਾਧਸੰਗਿ ਜਪੈ ਨਿਰੰਕਾਰੁ॥ ਨਿੰਦਕ ਕੈ ਮੁਹਿ ਲਾਗੈ ਛਾਰੁ॥੧॥

... ... ...

ਅਪਣੇ ਦਾਸ ਰਖੇ ਕਿਰਪਾ ਧਾਰਿ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ॥੪॥

*(ਗੋਂਡ ਮ:੫, ੮੬੮-੬)*

(ਞ) ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ॥ ਭਗਤ ਜਨਾ ਕੇ ਸਾਸ ਨਿਹਾਰੈ॥
ਮਾਨਸ ਕੀ ਕਹੁ ਕੇਤਕ ਬਾਤ॥ ਜਮ ਤੇ ਰਾਖੈ ਦੇ ਕਰਿ ਹਾਥ॥੩॥

*(ਭੈਰਉ ਮ:੫, ੧੧੪੯-੧੦)*

(ਟ) ਪ੍ਰਭ ਕੋ ਭਗਤਿ ਬਛਲੁ ਬਿਰਦਾਇਓ॥
ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ॥੧॥ਰਹਾਉ॥

... ... ...

ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਮੇਟਿ ਸੁਖਾਇਓ॥
ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ॥੨॥

*(ਮਲਾਰ ਮ:੫, ੧੨੭੦-੧)*

(ਠ) ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥੧॥ਰਹਾਉ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥
ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥੨॥

*(ਆਸਾ ਮ:੫, ੪੦੩-੧੪)*

(ਡ) ਜੀਅ ਜੰਤ੍ਰ ਤਿਸ ਕੇ ਕੀਏ ਸੋਈ ਸੰਤ ਸਹਾਈ॥
ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ॥

*(ਸੋਰਠਿ ਮ:੫, ੬੨੧-੧)*

(ਢ) ਅਪਨੇ ਦਾਸ ਕਉ ਦੇ ਰਾਖੈ ਹਾਥ॥ ਨਿਮਖ ਨ ਛੋਡੈ ਸਦ ਹੀ ਸਾਥ॥੨॥

*(ਭੈਰਉ ਮ:੫, ੧੧੫੧-੩)*

(ਣ) ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ॥
ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ॥੨॥

*(ਸੋਰਠਿ ਮ:੫, ੬੧੧-੮)*

(ਤ) ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧॥
ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧॥ਰਹਾਉ॥

*(ਗਉੜੀ ਮ:੫, ੧੯੯-੧੧)*

(ਥ) ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ॥ ਨਾਨਕ ਓਇ ਪਰਮੇਸੁਰ ਕੇ ਪਿਆਰੇ॥੮॥

*(ਗਉੜੀ ਸੁਖਮਨੀ ਮ:੫, ੨੭੬-੧੭)*

(ਦ) ਹਰਿ ਹਰਿ ਲੀਨੇ ਸੰਤ ਉਬਾਰਿ॥
ਹਰਿ ਕੇ ਦਾਸ ਕੀ ਚਿਤਵੈ ਬਰਿਆਈ ਤਿਸ ਹੀ ਕਉ ਫਿਰਿ ਮਾਰਿ॥੧॥ਰਹਾਉ॥
ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ॥
ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ॥੨॥

*(ਧਨਾਸਰੀ ਮ:੫, ੬੭੪-੧੪)*

## ਸੇਵਕ ਜੋ ਕਪਟੀ ਹੈ (੬੦੯)

(ੳ) ਰਾਮ ਮੋ ਕਉ ਹਰਿ ਜਨ ਕਾਰੈ ਲਾਈਐ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ॥੧॥ਰਹਾਉ॥
ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਿਗੁਰ ਮੇਲਿ ਮਿਲਾਈਐ॥
ਸਤਿਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਿਗੁਰ ਪੁਰਖ ਧਿਆਈਐ॥੨॥
ਸਤਿਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ॥੩॥
ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥੪॥

*(ਰਾਮਕਲੀ ਮ:੪, ੮੮੧-੧੫)*

## ਸੇਵਕ ਦਾ ਆਸਰਾ ਤੇ ਪੂੰਜੀ (੬੧੦)

(ੳ) ਚਰਨ ਕਮਲ ਆਧਾਰੁ ਜਨ ਕਾ ਆਸਰਾ

*(ਰਾਮਕਲੀ ਮ:੫, ੯੨੫-੪)*

(ਅ) ਜਨ ਕੀ ਟੇਕ ਹਰਿ ਨਾਮੁ ਹਰਿ ਬਿਨੁ ਨਾਵੈ ਠਵਰ ਨ ਠਾਉ॥
ਗੁਰਮਤੀ ਨਾਉ ਮਨਿ ਵਸੈ ਸਹਜੇ ਸਹਜਿ ਸਮਾਉ॥

*(ਸਲੋਕ ਮ:੩, ੧੪੧੬-੧)*

(ੲ) ਜਨ ਕੀ ਟੇਕ ਹਰਿ ਨਾਮੁ ਟਿਕਈਆ॥
ਸਤਿਗੁਰ ਕੀ ਧਰ ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ॥੧॥ਰਹਾਉ॥

*(ਬਿਲਾਵਲੁ ਮ:੪, ੮੩੪-੧੪)*

## ਸੇਵਕ ਦਾ ਮਾਣ, ਸਤਿਕਾਰ ਅਤੇ ਭੇਂਟ (੬੧੧)

(ੳ) ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ॥
ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ॥
ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ॥੧॥

*(ਗਉੜੀ ਵਾਰ ਮ:੪, ੩੧੧-੪)*

## ਸੇਵਕ ਦੀ ਜੀਵਨੀ (੬੧੨)

(ੳ) ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ॥
ਹਰਿ ਜਨ ਕੀ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ॥੩॥

*(ਮਲਾਰ ਮ:੩, ੧੨੬੦-੧੯)*

## ਸੇਵਾ (੬੧੩)

(ੳ) ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥

*(ਜਪੁ, ੨-੭)*

(ਅ) ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥ ਸਭ ਦੁਨੀਆ ਆਵਣ ਜਾਣੀਆ॥੩॥

*(ਸਿਰੀ ਮ:੧, ੨੫-੧੯)*

(ੲ) ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ॥
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ॥
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ॥
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ॥੧॥

*(ਸਿਰੀ ਮ:੩, ੨੬-੪)*

(ਸ) ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ॥
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ॥
ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ॥੭॥

*(ਸੋਰਠਿ ਮ:੧, ੬੩੫-੩)*

(ਹ) ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ॥੨॥

*(ਬਿਲਾਵਲੁ ਮ:੫, ੮੨੮-੧੯)*

(ਕ) ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ॥ ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ॥੮॥

*(ਆਸਾ ਮ:੧, ੪੨੧-੧)*

(ਖ) ਅੰਮ੍ਰਿਤੁ ਤੇਰੀ ਬਾਣੀਆ॥ ਤੇਰਿਆ ਭਗਤਾ ਰਿਦੈ ਸਮਾਣੀਆ॥
ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ॥੧੨॥

*(ਸਿਰੀ ਮ:੫, ੭੨-੧੦)*

(ਗ) ਰੇ ਮਨ ਟਹਲ ਹਰਿ ਸੁਖ ਸਾਰ॥
ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ॥੧॥ਰਹਾਉ॥

*(ਮਾਲੀ ਗਉੜਾ ਮ:੫, ੯੮੬-੮)*

(ਘ) ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ॥੨॥

*(ਸੂਹੀ ਮ:੫, ੭੪੯-੯)*

(ਙ) ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ॥

*(ਗਉੜੀ ਬਾਵਨ ਅਖਰੀ ਮ:੫, ੨੫੫-੧੬)*

(ਚ) ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦.੧੩)*

(ਛ) ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥੪॥

*(ਸਿਰੀ ਮ:੧, ੨੬-੧)*

(ਜ) ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ॥
ਨੈਨ ਨਿਹਾਲੀ ਤਿਸੁ ਪੁਰਖ ਦਇਆਲੈ॥
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥੨॥

*(ਮਾਝ ਮ:੫, ੧੦੨-੧੦)*

(ਝ) ਮੈ ਬਧੀ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥

*(ਸਿਰੀ ਮ:੫, ੭੩-੧੯)*

(ਞ) ਹਸਤੀ ਸਿਰੀ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥੧॥

*(ਸੋਰਠਿ ਵਾਰ ਮ:੩, ੬੪੭-੧੮)*

(ਟ) ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥੧॥ਰਹਾਉ॥
ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥੧॥

*(ਸੂਹੀ ਮ:੫, ੭੪੫-੧੨)*

(ਠ) ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ॥੧॥

*(ਬਿਲਾਵਲ ਮ:੫. ੮੧੩-੧੩)*

(ਸਾਰੇ ਸ਼ਬਦ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇਖੋ)

(ਡ) ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵਾ ਕਮਾਵਹੁ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥੧॥

*(ਰਾਮਕਲੀ ਮ:੫, ੮੮੩-੨)*

(ਢ) ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ॥
ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ॥

*(ਵਡਹੰਸ ਮ:੧, ੫੭੯-੧੬)*

(ਣ) ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥੮॥

ਸਤਿਗੁਰ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸੁ ਰਹੀਜੈ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥੯॥

*(ਮਾਰੂ ਮ:੧, ਸੋਲਹੇ, ੧੦੪੩-੫)*

(ਤ) ਐਸੀ ਸੇਵਕੁ ਸੇਵਾ ਕਰੈ॥ ਜਿਸ ਕਾ ਜੀਉ ਤਿਸੁ ਆਗੈ ਧਰੈ॥
ਸਾਹਿਬ ਭਾਵੈ ਸੋ ਪਰਵਾਣੁ॥ ਸੋ ਸੇਵਕੁ ਦਰਗਹ ਪਾਵੈ ਮਾਣੁ॥੩॥
... ... ...
ਭਨਤਿ ਨਾਨਕੁ ਕਰੇ ਵੀਚਾਰੁ॥ ਸਾਚੀ ਬਾਣੀ ਸਿਉ ਧਰੇ ਪਿਆਰੁ॥
ਤਾ ਕੋ ਪਾਵੈ ਮੋਖ ਦੁਆਰੁ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ॥੫॥

*(ਧਨਾਸਰੀ ਮ:੧, ੬੬੧-੧੩)*

(ਥ) ਤੋਰਉ ਨ ਪਾਤੀ ਪੂਜਉ ਨ ਦੇਵਾ॥ ਰਾਮ ਭਗਤਿ ਬਿਨੁ ਨਿਹਫਲ ਸੇਵਾ॥੨॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥ ਐਸੀ ਸੇਵ ਦਰਗਹ ਸੁਖੁ ਪਾਵਉ॥੩॥

*(ਭੈਰਉ ਕਬੀਰ, ੧੧੫੮-੧੭)*

(ਦ) ਜਿਨ੍ਹੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ॥
ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ॥

*(ਬਿਲਾਵਲੁ ਵਾਰ ਮ:੩, ੮੫੪-੧੦)*

(ਧ) ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ॥
ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ॥
ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ॥
ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ॥੨॥
ਪਉੜੀ॥ ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ॥
ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ॥
ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ॥
ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ॥
ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ॥੧੦॥

*(ਸਿਰੀ ਮ:੪ ਵਾਰ, ੮੬-੯)*

(ਨ) ਜਿਨ੍ਹੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ॥
... ... ...
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ॥
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ॥੩॥

*(ਸਿਰੀ ਮ:੩, ੨੬-੭)*

(ਪ) ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ॥

ਤਿਨ੍ਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ॥੧॥

*(ਸੋਰਠਿ ਮ:੧, ੬੩੬-੩)*

(ਫ) ਗੁਰਮੁਖਿ ਸੇਵਾ ਘਾਲ ਜਿਨਿ ਘਾਲੀ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ॥੨॥

*(ਭੈਰਉ ਮ:੪, ੧੧੩੪-੧੧)*

(ਬ) ਜਿਨ੍ੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥

*(ਰਾਮਕਲੀ ਵਾਰ, ਬਲਵੰਡਿ, ੯੬੮-੧੧)*

(ਭ) ਜਿਨਿ ਸੇਵਿਆ ਸੋ ਪਾਰਿ ਪਰਿਓ॥ ਜਨ ਨਾਨਕੁ ਗੁਰਮੁਖਿ ਜਗਤੁ ਤਰਿਓ॥੮॥

*(ਗਉੜੀ ਮ:੫, ੨੪੧-੧੩)*

(ਮ) ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ॥
ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ॥

*(ਮਲਾਰ ਕੀ ਵਾਰ ਮ:੧, ੧੨੮੬-੧੭)*

(ਯ) ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥
ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ॥
ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ॥੧੦॥

*(ਵਡਹੰਸ ਵਾਰ ਮ:੪, ੫੯੦-੩)*

(ਰ) ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ॥੨॥

*(ਸਿਰੀ ਮ:੫, ੪੯-੧)*

(ਲ) ਸਚੁ ਸਾਲਾਹੀ ਅਵਰੁ ਨ ਕੋਈ॥ ਜਿਤੁ ਸੇਵਿਐ ਸਦਾ ਸੁਖੁ ਹੋਈ॥
ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ॥੮॥

*(ਮਾਝ ਮ:੩, ੧੨੦-੧੯)*

## ਸੇਵਾ ਅਤੇ ਸਿਮਰਨ (੬੧੪)

ਸੇਵਾ ਤੋਂ ਬਿਨਾ ਸਿਮਰਨ ਅਧੂਰਾ ਹੈ, ਔਰ ਸਿਰਮਨ ਬਿਨਾ ਸੇਵਾ ਅਧੂਰੀ ਹੈ। ਤਾਂਤੇ ਇਹ ਦੋਵੇਂ ਅੰਗ ਲਾਜ਼ਮੋ ਮਜਲੂਮ ਹਨ। ਇਸ ਪਰਥਾਇ ਕੁਝ ਪਾਵਨ ਉਦਾਹਰਨ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੇ ਹਨ:

(ੳ) ਸੇਵ ਕੀਤੀ ਸੰਤੋਖੀਂਈ ਜਿਨ੍ੀ ਸਚੋ ਸਚੁ ਧਿਆਇਆ॥
ਓਨ੍ੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥
ਵਡਿਆਈ ਵਡਾ ਪਾਇਆ॥੭॥

*(ਆਸਾ ਵਾਰ ਮ:੧, ੪੬੬-੧੯)*

(ਅ) ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥

*(ਗੂਜਰੀ ਮ:੫, ੫੦੦-੧)*

(ੲ) ਪ੍ਰਭ ਇਹੈ ਮਨੋਰਥੁ ਮੇਰਾ॥
ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥ਰਹਾਉ॥
ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ॥੧॥
ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤਸੰਗਿ ਨਿਤ ਰਹੀਐ॥
ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ॥੨॥

*(ਦੇਵਗੰਧਾਰੀ ਮ:੫, ੫੩੩-੯)*

(ਸ) ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥
ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥ ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥
ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥ ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥੩॥

*(ਗੂਜਰੀ ਵਾਰ ਮ:੫, ੫੧੯-੧੩)*

(ਹ) ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥੧॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥
... ... ...
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥

*(ਸੂਹੀ ਮ:੫, ੭੪੯-੧)*

(ਕ) ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ॥੧॥

*(ਬਿਲਾਵਲੁ ਮ:੫, ੮੧੦-੧੮)*

(ਖ) ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ॥
ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ॥੧॥
... ... ...
ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ॥
ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ॥੩॥

ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥
ਸਫਲੁ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥੪॥

*(ਬਿਲਾਵਲੁ ਮ:੫, ੮੧੨-੧)*

(ਗ) ਗੁਰ ਤੇ ਸਾਤਿ ਸਹਜ ਸੁਖੁ ਬਾਣੀ॥ ਸੇਵਾ ਸਾਚੀ ਨਾਮਿ ਸਮਾਣੀ॥
ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ॥ ਸਾਚ ਨਾਮਿ ਵਡਿਆਈ ਪਾਏ॥੩॥

*(ਧਨਾਸਰੀ ਮ:੩, ੬੬੪-੧੧)*

(ਘ) ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥
ਨਾਨਕੁ ਤਾ ਕਾ ਦਾਸੁ ਹੈ ਬਿੰਦੁ ਬਿੰਦ ਚੁਖ ਚੁਖ ਹਇ॥੪॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ॥੧॥ਰਹਾਉ॥

*(ਧਨਾਸਰੀ ਮ:੩, ੬੬੦-੬)*

(ਙ) ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥
ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਇ॥੨॥

*(ਗਉੜੀ ਗੁਆਰੇਰੀ ਮ:੧, ੨੨੨-੧੨)*

(ਚ) ਸਤਿਗੁਰੁ ਸੇਵੇ ਭਰਮੁ ਚੁਕਾਏ॥ ਅਨਦਿਨੁ ਜਾਗੈ ਸਚਿ ਲਿਵ ਲਾਏ॥
ਏਕੋ ਜਾਣੈ ਅਵਰੁ ਨ ਕੋਇ॥ ਸੁਖਦਾਤਾ ਸੇਵੇ ਨਿਰਮਲੁ ਹੋਇ॥੬॥
ਸੇਵਾ ਸੁਰਤਿ ਸਬਦਿ ਵੀਚਾਰਿ॥ ਜਪੁ ਤਪੁ ਸੰਜਮੁ ਹਉਮੈ ਮਾਰਿ॥
ਜੀਵਨ ਮੁਕਤੁ ਜਾ ਸਬਦੁ ਸੁਣਾਏ॥ ਸਚੀ ਰਹਤ ਸਚਾ ਸੁਖੁ ਪਾਏ॥੭॥

*(ਪ੍ਰਭਾਤੀ ਮ:੧, ੧੩੪੩-੨)*

(ਛ) ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ॥
ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥੨॥

*(ਗਉੜੀ ਮਾਝ ਮ:੫, ੨੧੮-੬)*

(ਜ) ਸੰਤਨ ਕੀ ਸਰਣਾਈ ਪੜਿਆ॥ ਜੀਉ ਪ੍ਰਾਣ ਧਨੁ ਆਗੈ ਧਰਿਆ॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ॥੧੨॥
... ... ...
ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ॥੧੪॥

*(ਮਾਰੂ ਮ:੫, ੧੦੭੮-੧੨)*

(ਝ) ਰਾਮ ਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਈਐ॥
ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ॥
ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ॥
ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ॥੩॥

*(ਗਉੜੀ ਮ:੩, ਛੰਤ, ੨੪੬-੫)*

(ਞ) ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ॥

ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥
ਹਮ ਨੀਚ ਹੋਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ॥
ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ॥੩॥

*(ਮਲਾਰ ਮ:੧, ੧੨੫੫-੬)*

(ਟ) ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥

*(ਮਾਝ ਮ:੫, ਦਿਨ ਰੈਣਿ, ੧੩੬-੧੫)*

## ਸੇਵਾ ਅਬੇ ਤਬੇ ਕੀ (੬੧੫)

ਭਾਵ ਵਾਹਿਗੁਰੂ ਨੂੰ ਛੱਡਕੇ ਹੋਰ ਦੀ ਸੇਵਾ ਕਰਨੀ, ਜੋ ਬ੍ਰਿਥੀ ਜਾਂਦੀ ਹੈ। ਹੋਰ ਜਾਣਕਾਰੀ ਵਾਸਤੇ, ਦੇਖੋ "ਸੇਵਾ ਦੂਜੇ ਭਾਵ ਕੀ"।

(ੳ) ਖਾਨੁ ਮਲੂਕੁ ਕਹਾਵਉ ਰਾਜਾ॥ ਅਬੇ ਤਬੇ ਕੂੜੇ ਹੈ ਪਾਜਾ॥ ਬਿਨੁ ਗੁਰ ਸਬਦ ਨ ਸਵਰਸਿ ਕਾਜਾ॥

*(ਗਉੜੀ ਮ:੧, ੨੨੫-੧੩)*

(ਅ) ਸੇਵਾ ਏਕ ਨ ਜਾਨਸਿ ਅਵਰੇ॥ ਪਰਪੰਚ ਬਿਆਧਿ ਤਿਆਗੈ ਕਵਰੇ॥
ਭਾਇ ਮਿਲੈ ਸਚੁ ਸਾਚੈ ਸਚੁ ਰੇ॥੧॥

*(ਗਉੜੀ ਮ:੧, ੨੨੫-੧੫)*

(ੲ) ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ॥
ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ॥੪॥

*(ਆਸਾ ਮ:੧, ੪੨੦-੮)*

(ਸ) ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥
ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ॥ ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ॥੧॥
... ... ...
ਮਾਣਸ ਸੇਵਾ ਖਰੀ ਦੁਹੇਲੀ॥ ਸਾਧ ਕੀ ਸੇਵਾ ਸਦਾ ਸੁਹੇਲੀ॥੨॥
ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥
ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥੩॥

*(ਬਸੰਤੁ ਮ:੫, ੧੧੮੨-੫)*

## ਸੇਵਾ ਸਤਿਗੁਰੁ ਕੀ ਸਫਲ ਹੈ (੬੧੬)

(ੳ) ਭਾਈ ਰੇ ਦਾਸਨਿ ਦਾਸਾ ਹੋਇ॥ ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥੧॥ ਰਹਾਉ॥

*(ਸਿਰੀ ਮ:੩, ੬੬-੧੫)*

(ਅ) ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥
ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ॥
ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ॥੨॥

*(ਸਿਰੀ ਵਾਰ ਮ:੩, ੯੦-੧੨)*

(ੲ) ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ॥

ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ॥੧॥ਰਹਾਉ॥

*(ਮਾਝ ਮ:੩, ੧੨੮-੨)*

(ਸ) ਗੁਰ ਕੀ ਸੇਵਾ ਖਰੀ ਸੁਖਾਲੀ ਜਿਸ ਨੋ ਆਪਿ ਕਰਾਏ॥
ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ॥
ਨਾਨਕ ਸਚਿ ਨਾਮਿ ਵਡਿਆਈ ਪੂਰਬਿ ਲਿਖਿਆ ਪਾਏ॥੧॥

*(ਗਉੜੀ ਮ:੩, ੨੪੬-੧੩)*

(ਹ) ਗੁਰ ਸੇਵਾ ਜੁਗ ਚਾਰੇ ਹੋਈ॥ ਪੂਰਾ ਜਨੁ ਕਾਰ ਕਮਾਵੈ ਕੋਈ॥
ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ॥੧॥
ਏ ਮਨ ਮੇਰੇ ਭਰਮੁ ਨ ਕੀਜੈ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ॥੧॥ਰਹਾਉ॥
... ... ...
ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ॥ ਜੁਗੁ ਜੁਗੁ ਭਗਤੀ ਆਖਿ ਵਖਾਣੀ॥
ਅਨਦਿਨੁ ਜਪਹਿ ਹਰਿ ਸਾਰੰਗਪਾਣੀ॥ ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ॥੪॥

*(ਗਉੜੀ ਗੁਆਰੇਰੀ ਮ:੩, ੧੬੧-੧੪)*

(ਕ) ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥
ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ॥
ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ॥੧॥

*(ਗਉੜੀ ਵਾਰ ਮ:੪, ੩੦੪-੧੯)*

(ਖ) ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ॥
ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ॥ ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ॥
ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ॥ ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ॥੮॥

*(ਗਉੜੀ ਵਾਰ ਮ:੫, ੩੨੦-੧)*

(ਗ) ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥੨॥

*(ਗਉੜੀ ਵਾਰ ਮ:੪, ੩੦੬-੧੨)*

(ਘ) ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥
ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥੨੫॥

*(ਗਉੜੀ ਵਾਰ ਮ:੪, ੩੧੪-੮)*

(ਙ) ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥

ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ॥
ਉਤਮੁ ਪਦਵੀ ਪਾਈਐ ਸਚੇ ਰਹੈ ਸਮਾਇ॥
ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ॥੧॥

*(ਬਿਹਾਗੜਾ ਵਾਰ ਮ:੩, ੫੫੨-੬)*

(ਚ) ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ॥
... ... ...
ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ॥
ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ॥
ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ॥੧॥

*(ਵਡਹੰਸ ਵਾਰ ਮ:੩, ੫੮੬-੮)*

(ਛ) ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ॥
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ॥
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ॥
ਸੋ ਸਤਿਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ॥੩॥

*(ਵਡਹੰਸ ਵਾਰ ਮ:੩, ੫੮੬-੧੬)*

(ਜ) ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥
ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ॥੧॥

*(ਸੋਰਠਿ ਵਾਰ ਮ:੩, ੬੪੪-੧੫)*

(ਝ) ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥
ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥
ਨਾਨਕ ਗਣਤੈ ਸੇਵਕੁ ਨ ਮਿਲੈ ਜਿਸੁ ਬਖਸੇ ਸੋ ਪਵੈ ਥਾਇ॥

*(ਸੋਰਠਿ ਵਾਰ ਮ:੩, ੬੪੯-੬)*

(ਞ) ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ॥੧॥ਰਹਾਉ॥
ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ॥
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ॥੨॥

*(ਸੂਹੀ ਮ:੪, ੭੩੪-੧੪)*

(ਟ) ਗੁਰ ਸੇਵਾ ਲਹੈ ਪਦਾਰਥੁ॥ ਹਿਰਦੈ ਨਾਮੁ ਸਦਾ ਕਿਰਤਾਰਥੁ॥
ਸਾਚੀ ਦਰਗਹ ਪੂਛ ਨ ਹੋਇ॥ ਮਾਨੇ ਹਕਮੁ ਸੀਝੈ ਦਰਿ ਸੋਇ॥੬॥

*(ਬਿਲਾਵਲੁ ਮ:੧, ੮੩੨-੯)*

(ਠ) ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ॥ ਅਉਗਣ ਕਾਟਿ ਪਾਪਾ ਮਤਿ ਖਾਈ॥
ਕੰਚਨ ਕਾਇਆ ਜੋਤੀ ਜੋਤਿ ਸਮਾਈ॥੬॥
ਸਤਿਗੁਰਿ ਮਿਲਿਐ ਵਡੀ ਵਡਿਆਈ॥ ਦੁਖੁ ਕਾਟੈ ਹਿਰਦੇ ਨਾਮੁ ਵਸਾਈ॥
ਨਾਮਿ ਰਤੇ ਸਦਾ ਸੁਖੁ ਪਾਈ॥੭॥

*(ਬਿਲਾਵਲ ਮ:੩, ੮੩੩-੨)*

(ਡ) ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ॥
ਮਨਿ ਆਨੰਦੁ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ॥
ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ॥੧॥
ਮਨ ਰੇ ਸਤਿਗੁਰੁ ਸੇਵਿ ਨਿਸੰਗੁ॥
ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ॥੧॥ਰਹਾਉ॥

*(ਸਿਰੀ ਮ:੫. ੬੯-੧੧)*

(ਢ) ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ॥
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ॥੭॥

*(ਸੋਰਠਿ ਮ:੩, ੬੩੮-੧੨)*

(ਣ) ਸਤਿਗੁਰ ਹਮਰਾ ਭਰਮੁ ਗਵਾਇਆ॥ ਹਰਿ ਨਾਮੁ ਨਿਰੰਜਨੁ ਮੰਨਿ ਵਸਾਇਆ॥
ਸਬਦੁ ਚੀਨਿ ਸਦਾ ਸੁਖੁ ਪਾਇਆ॥੧॥
ਸੁਣਿ ਮਨ ਮੇਰੇ ਤਤੁ ਗਿਆਨੁ॥
ਦੇਵਣ ਵਾਲਾ ਸਭ ਬਿਧਿ ਜਾਣੈ ਗੁਰਮੁਖਿ ਪਾਈਐ ਨਾਮੁ ਨਿਧਾਨੁ॥੧॥ਰਹਾਉ॥
ਸਤਿਗੁਰ ਭੇਟੇ ਕੀ ਵਡਿਆਈ॥ ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ॥
ਸਹਜੇ ਮਾਤਾ ਹਰਿ ਗੁਣ ਗਈ॥੨॥
ਵਿਣੁ ਗੁਰ ਪੂਰੇ ਕੋਇ ਨ ਜਾਣੀ॥ ਮਾਇਆ ਮੋਹਿ ਦੂਜੈ ਲੋਭਾਣੀ॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ॥੩॥
ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥
ਦਰਿ ਸਾਚੈ ਦੀਸੈ ਸਚਿਆਰੁ॥੪॥
ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ॥ ਆਪੁ ਪਛਾਣਿ ਹਰਿ ਪਾਵੈ ਸੋਇ॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ॥੫॥
ਗੁਰ ਸੇਵਾ ਤੇ ਸਭ ਕੁਲ ਉਧਾਰੇ॥ ਨਿਰਮਲ ਨਾਮੁ ਰਖੈ ਉਰਿ ਧਾਰੇ॥
ਸਾਚੀ ਸੋਭਾ ਸਾਚਿ ਦੁਆਰੇ॥੬॥
ਸੇ ਵਡਭਾਗੀ ਜਿ ਗੁਰਿ ਸੇਵਾ ਲਾਏ॥ ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ॥
ਨਾਮੇ ਉਧਰੇ ਕੁਲ ਸਬਾਏ॥੭॥
ਨਾਨਕੁ ਸਾਚੁ ਕਹੈ ਵੀਚਾਰੁ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ॥

ਹਰਿ ਭਗਤੀ ਰਾਤੇ ਮੋਖ ਦੁਆਰੁ॥੮॥

*(ਆਸਾ ਮ:੩, ੪੨੩-੯)*

(ਤ) ਸਤਿਗੁਰ ਬਾਝੁ ਨ ਬੇਲੀ ਕੋਈ॥ ਐਥੈ ਓਥੈ ਰਾਖਾ ਪ੍ਰਭੁ ਸੋਈ॥
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ॥੧੨॥
ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ॥੧੩॥
ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ॥
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ॥ ਜਿਸੁ ਬਖਸੇ ਤਿਸਹਿ ਪਛਾਤਾ ਹੇ॥੧੪॥
ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ॥
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ॥੧੫॥
ਭੋਜਨ ਗਿਆਨੁ ਮਹਾ ਰਸੁ ਮੀਠਾ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ॥੧੬॥
ਸਤਿਗੁਰੁ ਸੇਵਹਿ ਸੇ ਪਰਧਾਨਾ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ॥
ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ॥੧੭॥

*(ਮਾਰੂ ਮ: ੧, ੧੦੩੧-੧੯)*

(ਥ) ਸਤਿਗੁਰ ਅਪੁਨੇ ਸੁਨੀ ਅਰਦਾਸਿ॥ ਕਾਰਜੁ ਆਇਆ ਸਗਲਾ ਰਾਸਿ॥
ਮਨ ਤਨ ਅੰਤਰਿ ਪ੍ਰਭੂ ਧਿਆਇਆ॥ ਗੁਰ ਪੂਰੇ ਡਰੁ ਸਗਲ ਚੁਕਾਇਆ॥੧॥
ਸਭ ਤੇ ਵਡ ਸਮਰਥ ਗੁਰਦੇਵ॥ ਸਭਿ ਸੁਖ ਪਾਈ ਤਿਸ ਕੀ ਸੇਵ॥ਰਹਾਉ॥
ਜਾ ਕਾ ਕੀਆ ਸਭੁ ਕਿਛੁ ਹੋਇ॥ ਤਿਸ ਕਾ ਅਮਰੁ ਨ ਮੇਟੈ ਕੋਇ॥
ਪਾਰਬ੍ਰਹਮੁ ਪਰਮੇਸਰੁ ਅਨੂਪੁ॥ ਸਫਲ ਮੂਰਤਿ ਗੁਰੁ ਤਿਸ ਕਾ ਰੂਪੁ॥੨॥
ਜਾ ਕੈ ਅੰਤਰਿ ਬਸੈ ਹਰਿ ਨਾਮੁ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ॥
ਬੀਸ ਬਿਸੁਏ ਜਾ ਕੈ ਮਨਿ ਪਰਗਾਸੁ॥ ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ॥੩॥
ਤਿਸੁ ਗੁਰ ਕਉ ਸਦ ਕਰੀ ਨਮਸਕਾਰ॥ ਤਿਸੁ ਗੁਰ ਕਉ ਸਦ ਜਾਉ ਬਲਿਹਾਰ॥
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ॥ ਗੁਰ ਨਾਨਕ ਜਪਿ ਜਪਿ ਸਦ ਜੀਵਾ॥੪॥

*(ਭੈਰਉ ਮ:੫, ੧੧੫੨-੧੩)*

(ਦ) ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ॥
ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ॥੬॥

*(ਮਾਰੂ ਮ:੩, ੧੦੬੨-੨)*

(ਧ) ਸਤਿਗੁਰੁ ਸੇਵਿ ਤੂਟੈ ਜਮਕਾਲੁ॥ ਹਿਰਦੈ ਸਾਚਾ ਸਬਦੁ ਸਮ੍ਹਾਲੁ॥੬॥

*(ਮਲਾਰ ਮ:੧, ੧੨੭੫-੧੨)*

(ਨ) ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰ॥
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ॥੧॥ਰਹਾਉ॥
ਦੂਜਾ ਨਾਹੀ ਅਉਰੁ ਕੋ ਤਾ ਕਾ ਭਉ ਕਰੀਐ॥ ਗੁਰ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ॥੨॥

*(ਆਸਾ ਮ:੫, ੩੯੯-੧੮)*

(ਪ) ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ॥
ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ॥੧॥ਰਹਾਉ॥

(ਆਸਾ ਮ:੫, ੩੯੯-੧੩)

(ਫ) ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ॥

(ਬਿਹਾਗੜਾ ਮ:੪, ੫੪੧-੪)

(ਬ) ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ॥
ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ॥੨॥

(ਬਿਹਾਗੜਾ ਵਾਰ ਮ:੪, ੫੫੨-੧੬)

(ਭ) ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ॥
ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ॥੨॥

(ਸੋਰਠਿ ਮ:੫, ੬੩੯-੩)

(ਮ) ਗੁਰ ਸੇਵਾ ਤੇ ਸੁਖੁ ਉਪਜੈ ਫਿਰਿ ਦੁਖੁ ਨ ਲਗੈ ਆਇ॥
ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ॥
ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ॥
ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ॥੧॥

(ਸੋਰਠਿ ਵਾਰ ਮ:੩, ੬੫੧-੧੭)

(ਯ) ਗੁਰ ਸੇਵਾ ਤੇ ਜਨੁ ਨਿਰਮਲੁ ਹੋਇ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ॥ਰਹਾਉ॥

(ਧਨਾਸਰੀ ਮ:੩, ੬੬੪-੧੬)

(ਰ) ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ॥ ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ॥੪॥

(ਤਿਲੰਗ ਮ:੪, ੭੨੫-੧੪)

(ਲ) ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ॥
ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ॥੬॥

... ... ...

ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ॥
ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ॥੧੦॥

(ਤਿਲੰਗ ਮ:੪, ੭੨੫-੧੫)

(ਵ) ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ॥ ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥੩॥

(ਬਿਲਾਵਲੁ ਮ:੫, ੮੧੪-੧੮)

(ੜ) ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ॥
ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ॥
ਨਾਨਕ ਸਹਜੇ ਮਿਲਿ ਰਹੇ ਨਾਮੁ ਵਡਿਆਈ ਦੇਇ॥੨॥

(ਬਿਲਾਵਲ ਵਾਰ ਮ:੪, ੮੫੦-੧੩)

(ੳੳ) ਜਿ ਸਤਿਗੁਰੁ ਸੇਵੇ ਸੋ ਪਰਵਾਣੁ॥ ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ॥
ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ ਹਰਿ ਗੁਣ ਗਾਇਦਾ॥੧੩॥
ਬਿਨੁ ਭਾਗਾ ਗੁਰੁ ਸੇਵਿਆ ਨ ਜਾਇ॥ ਮਨਮੁਖ ਭੂਲੇ ਮੁਏ ਬਿਲਲਾਇ॥
ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ॥੧੪॥

*(ਮਾਰੂ ਮ:੩, ੧੦੬੫-੧੬)*

(ੳਅ) ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥
ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ॥
ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥
ਮਨ ਚਿੰਦਿਆ ਫਲੁ ਪਇਸੀ ਅੰਤਰਿ ਬਿਬੇਕ ਬੀਚਾਰੁ॥

*(ਸਲੋਕ ਮ:੪, ੧੪੨੨-੧੬)*

(ਸਾਰਾ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੇਖੋ)

(ੲ) ਜਿਸ ਕਉ ਨਦਰਿ ਕਰੇ ਗੁਰੁ ਪੂਰਾ॥ ਸਬਦਿ ਮਿਲਾਏ ਗੁਰਮਤਿ ਸੂਰਾ॥
ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ॥੫॥
... ... ...
ਸਤਿਗੁਰੁ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸੁ ਰਹੀਜੈ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥੯॥

*(ਮਾਰੂ ਮ:੧, ੧੦੪੩-੧)*

(ੳਸ) ਸਚੁ ਸੰਜਮੁ ਸਤਿਗੁਰੂ ਦੁਆਰੈ॥ ਹਉਮੈ ਕ੍ਰੋਧੁ ਸਬਦਿ ਨਿਵਾਰੈ॥
ਸਤਿਗੁਰ ਸੇਵਿ ਸਦਾ ਸੁਖੁ ਪਈਐ ਸੀਲੁ ਸੰਤੋਖੁ ਸਭੁ ਤਾਹਾ ਹੇ॥੫॥
ਹਉਮੈ ਮੋਹੁ ਉਪਜੈ ਸੰਸਾਰਾ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ॥

*(ਮਾਰੂ ਮ:੩, ੧੦੫੭-੧੭)*

(ੳਹ) ਹਰਿ ਸੰਤਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ॥

*(ਤੁਖਾਰੀ ਮ:੪, ੧੧੧੫-੧੩)*

(ੳਕ) ਗੁਰ ਕਾ ਸੇਵਕੁ ਨਰਕਿ ਨ ਜਾਏ॥ ਗੁਰ ਕਾ ਸੇਵਕੁ ਪਰਬ੍ਰਹਮੁ ਧਿਆਏ॥
ਗੁਰ ਕਾ ਸੇਵਕੁ ਸਾਧ ਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ॥੩॥

*(ਮਾਰੂ ਮ:੫, ੧੦੭੫-੭)*

(ਸਾਰਾ ਸ਼ਬਦ ਇਸੇ ਪਰਥਾਇ ਹੈ)

(ੳਖ) ਗੁਰ ਸਰਣਾਈ ਸਗਲ ਨਿਧਾਨ॥ ਸਾਚੀ ਦਰਗਹਿ ਪਾਈਐ ਮਾਨੁ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ॥ ਸਾਧਸੰਗਿ ਸਦ ਹਰਿ ਗੁਣ ਗਾਇ॥੧॥
ਮਨ ਮੇਰੇ ਗੁਰੁ ਪੂਰਾ ਸਾਲਾਹਿ॥
ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ॥੧॥ਰਹਾਉ॥

*(ਮਲਾਰ ਮ ੫:, ੧੨੭੧-੭)*

(ੳਗ) ਗੁਰ ਪੂਰੇ ਚਾਕਰੀ ਥਿਰੁ ਕੰਧੁ ਸਬਾਇਆ॥

ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ॥੩੩॥

*(ਸਾਰੰਗ ਵਾਰ ਮ:੪, ੧੨੫੦-੯)*

(ੳਘ) ਗੁਰ ਕੀ ਸੇਵਾ ਸਦਾ ਸੁਖੁ ਪਾਏ॥ ਸੰਤਸੰਗਤਿ ਮਿਲਿ ਹਰਿ ਗੁਣ ਗਾਏ॥
ਨਾਮੇ ਨਾਮਿ ਕਰੇ ਵੀਚਾਰੁ॥ ਆਪਿ ਤਰੈ ਕੁਲ ਉਧਰਣਹਾਰੁ॥੩॥

*(ਆਸਾ ਮ:੩, ੩੬੨-੯)*

(ੳਙ) ਗੁਰ ਕੇ ਸੇਵਕ ਸਤਿਗੁਰ ਪਿਆਰੇ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ॥੧੫॥

*(ਮਾਰ ਮ:੧, ਸੋਹਲੇ, ੧੦੨੬-੧੧)*

(ੳਚ) ਗੁਰ ਕੀ ਸੇਵਾ ਕਰਹੁ ਦਿਨੁ ਰਾਤਿ॥ ਸੂਖ ਸਹਜ ਮਨਿ ਆਵੈ ਸਾਂਤਿ॥੩॥

*(ਸੂਹੀ ਮ:੫, ੭੪੧-੧੫)*

(ੳਛ) ਭਾਈ ਰੇ ਦਾਸਨਿ ਦਾਸਾ ਹੋਇ॥ ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥੧॥ ਰਹਉ॥

*(ਸਿਰੀ ਮ:੩, ੬੬-੧੫)*

(ੳਜ) ਗੁਰ ਕੀ ਸੇਵ ਨ ਜਾਣੈ ਕੋਈ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ॥
ਜਿਸਨੋ ਲਾਇ ਲਏ ਸੋ ਸੇਵਕੁ ਜਿਸੁ ਵਡ ਭਾਗ ਮਥਾਇਣਾ॥੯॥

*(ਮਾਰੂ ਸੋਲਹੇ ਮ:੫, ੧੦੭੮-੮)*

(ੳਝ) ਮੀਤ ਸਖੇ ਕੇਤੇ ਜਗ ਮਾਹੀ॥ ਬਿਨੁ ਗੁਰ ਪਰਮੇਸਰ ਕੋਈ ਨਾਹੀ॥
ਗੁਰ ਕੀ ਸੇਵਾ ਮੁਕਤਿ ਪਰਾਇਣਿ॥ ਅਨਦਿਨੁ ਕੀਰਤਨੁ ਕੀਨਾ ਹੈ॥੧੧॥

*(ਮਾਰੂ ਮ:੧, ੧੦੨੮-੯)*

(ੳਞ) ਸਤਿਗੁਰਿ ਸੇਵਿਐ ਸਹਜ ਅਨੰਦਾ॥ ਹਿਰਦੈ ਆਇ ਵੁਠਾ ਗੋਵਿੰਦਾ॥
ਸਹਜੇ ਭਗਤਿ ਕਰੇ ਦਿਨੁ ਰਾਹੀ ਆਪੇ ਭਗਤਿ ਕਰਾਇਦਾ॥੪॥

... ... ...

ਸਤਿਗੁਰੁ ਸੇਵਹਿ ਸੇ ਵਡਭਾਗੀ॥ ਸਹਜ ਭਾਇ ਸਚੀ ਲਿਵ ਲਾਗੀ॥
ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ॥੬॥

*(ਮਾਰੂ ਮ:੩, ਸੋਲਹੇ, ੧੦੬੩-੧੩)*

(ੳਟ) ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ॥੧੫॥

*(ਮਾਰੂ ਮ:੩, ੧੦੬੨-੧)*

(ੳਠ) ਸਤਿਗੁਰ ਸੇਵਿਐ ਸੂਤਕੁ ਜਾਇ॥ ਮਰੈ ਨ ਜਨਮੈ ਕਾਲੁ ਨ ਖਾਇ॥੫॥

*(ਗਉੜੀ ਗੁਆਰੇਰੀ ਮ:੩, ੨੨੯-੧੫)*

(ੳਡ) ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ॥
ਦੁਸਮਨੁ ਦੂਖੁ ਤਿਸ ਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ॥

*(ਵਡਹੰਸ ਮ:੩, ੫੯੬-੧)*

(ੳਢ) ਸਤਿਗੁਰੁ ਸੇਵੇ ਆਪੁ ਗਵਾਏ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ॥

ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ॥੬॥

... ... ...

ਸਤਿਗੁਰੁ ਸੇਵਨਿ ਸੇ ਵਡਭਾਗੀ॥ ਸਾਚੈ ਨਾਮਿ ਸਦਾ ਲਿਵ ਲਾਗੀ॥
ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ॥੧੦॥

... ... ...

ਸਬਦੁ ਬੁਝੈ ਸੋ ਮੈਲੁ ਚੁਕਾਏ॥ ਨਿਰਮਲ ਨਾਮੁ ਵਸੈ ਮਨਿ ਆਏ॥
ਸਤਿਗੁਰੁ ਅਪਣਾ ਸਚ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ॥੧੨॥

*(ਮਾਰੂ ਮ:੩, ਸੋਲਹੇ, ੧੦੪੪-੫)*

(ੳਣ) ਸਭ ਏਕਾ ਜੋਤਿ ਜਾਣੈ ਜੇ ਕੋਈ॥ ਸਤਿਗੁਰੁ ਸੇਵਿਐ ਪਰਗਟੁ ਹੋਈ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥੨॥

*(ਮਾਝ ਮ:੩, ੧੨੦-੧੧)*

(ੳਤ) ਜੋ ਜਨਮੇ ਸੇ ਰੋਗਿ ਵਿਆਪੇ॥ ਹਉਮੈ ਮਾਇਆ ਦੂਖਿ ਸੰਤਾਪੇ॥
ਸੇ ਜਨ ਬਾਚੇ ਜੋ ਪ੍ਰਭਿ ਰਾਖੇ॥ ਸਤਿਗੁਰੁ ਸੇਵਿ ਅੰਮ੍ਰਿਤ ਰਸ ਚਾਖੈ॥੩॥

... ... ...

ਸਾਚੈ ਸਬਦਿ ਮੁਕਤਿ ਗਤਿ ਪਾਏ॥ ਨਾਨਕ ਵਿਚਹੁ ਆਪੁ ਗਵਾਏ॥੪॥

*(ਆਸਾ ਮ:੧, ੩੫੨-੧੫)*

(ੳਥ) ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥ ਸਤਿਗੁਰਿ ਸੇਵਿਐ ਰਿਦੈ ਸਮਾਣੀ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ॥੮॥

*(ਮਾਝ ਮ:੩, ੧੧੯-੩)*

(ੳਦ) ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥ ਸਤਿਗੁਰੁ ਸੇਵੀ ਅਵਰੁ ਨ ਦੂਜਾ॥
ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ॥੩॥
ਬਿਨੁ ਸਤਿਗੁਰ ਜੋ ਦੂਜੈ ਲਾਗੇ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ॥
ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ॥੪॥

*(ਮਾਰੂ ਸੋਲਹੇ ਮ:, ੧੦੬੯-੨)*

(ੳਧ) ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ॥
ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ॥
ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ॥
ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ॥੪੯॥

*(ਸਲੋਕ ਮ:੩, ੧੪੧੮-੧੯)*

(ੳਨ) ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ॥
ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ॥

*(ਸਿਰੀ ਵਾਰ ਮ:੩, ੮੫-੧੯)*

(ੳਪ) ਸਤਿਗੁਰੁ ਸੇਵੈ ਸੋ ਜਨੁ ਸੋਹੈ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ॥

ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ॥੫॥

*(ਮਾਝ ਮ:੩, ੧੧੯-੧੧)*

(ੳਫ) ਸਿਧ ਸਾਧਿਕ ਜੇ ਕੋ ਕਹੈ ਕਹਾਏ॥ ਭਰਮੇ ਭੂਲਾ ਆਵੈ ਜਾਏ॥
ਸਤਿਗੁਰੁ ਸੇਵੈ ਸੋ ਜਨੁ ਬੂਝੈ॥ ਹਉਮੈ ਮਾਰੇ ਤਾ ਦਰੁ ਸੂਝੈ॥੨॥

*(ਬਿਲਾਵਲ ਮ:੩, ੮੪੨-੨)*

(ੳਬ) ਦੂਜੇ ਭਾਇ ਲਗੇ ਦੁਖੁ ਪਾਇਆ॥ ਬਿਨੁ ਸਬਦੈ ਬਿਰਥਾ ਜਨਮੁ ਗਵਾਇਆ॥
ਸਤਿਗੁਰੁ ਸੇਵੈ ਸੋਝੀ ਹੋਇ॥ ਦੂਜੈ ਭਾਇ ਨ ਲਾਗੈ ਕੋਇ॥੧॥

... ... ...

ਗੁਰ ਕੀ ਸੇਵਾ ਸਦਾ ਸੁਖੁ ਪਾਏ॥ ਸੰਤਸੰਗਤਿ ਮਿਲਿ ਹਰਿ ਗੁਣ ਗਾਏ॥
ਨਾਮੇ ਨਾਮਿ ਕਰੇ ਵੀਚਾਰੁ॥ ਆਪਿ ਤਰੈ ਕੁਲ ਉਧਰਣਹਾਰੁ॥੩॥

*(ਆਸਾ ਮ:੩, ੩੬੨-੬)*

(ੳਭ) ਕਾਮਣਿ ਗੁਣਵੰਤੀ ਹਰਿ ਪਾਏ॥ ਭੈ ਭਾਇ ਸੀਗਾਰੁ ਬਣਾਏ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ॥੪॥

*(ਮਾਝ ਮ:੩, ੧੨੩-੪)*

(ੳਮ) ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ॥
ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ॥
ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ॥੧॥

*(ਸੋਰਠਿ ਮ:੩, ੬੦੨-੨)*

(ੳਯ) ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ॥
ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ॥੩॥

*(ਸਿਰੀ ਮ:੩, ੩੧-੪)*

(ੳਰ) ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਕਿਉ ਪਾਈਐ ਉਪਦੇਸੁ ਜਨ ਕਰਹੁ॥
ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ॥੨॥

*(ਬਿਲਾਵਲੁ ਮ:੪, ੮੦੦-੧)*

(ੳਲ) ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ॥੧॥

... ... ...

ਸਤਿਗੁਰੁ ਸੇਵੇ ਸੋ ਵਡਭਾਗੀ ਜਿਸਨੋ ਆਪਿ ਮਿਲਾਏ॥
ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ॥੩॥

*(ਸੋਰਠਿ ਮ:੩, ੬੦੩-੧੦)*

(ਓਵ) ਸੁਤਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ॥
ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ॥੧॥ਰਹਾਉ॥

*(ਬਿਲਾਵਲੁ ਮ:੫, ੮੦੯-੧੩)*

(ਓੜ) ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥੮॥
ਸਤਿਗੁਰ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸੁ ਰਹੀਜੈ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥੯॥

*(ਮਾਰੂ ਮ:੧, ੧੦੪੩-੫)*

(ਅਓ) ਸਤਿਗੁਰੁ ਸੇਵਹਿ ਸੇ ਜਨ ਸਾਚੇ॥ ਮਨਮੁਖ ਸੇਵਿ ਨ ਜਾਣਨਿ ਕਾਚੇ॥
ਆਪੇ ਕਰਤਾ ਕਰਿ ਕਰਿ ਵੇਖੇ ਜਿਉ ਭਾਵੈ ਤਿਉ ਲਾਈ ਹੇ॥੧੩॥

... ... ...

ਹਉਮੈ ਮਾਇਆ ਮੈਲੁ ਕਮਾਇਆ॥ ਮਰਿ ਮਰਿ ਜੰਮਹਿ ਦੂਜਾ ਭਾਇਆ॥
ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ ਲਿਵ ਲਾਈ ਹੇ॥੧੫॥

*(ਮਾਰੂ ਮ:੩, ੧੦੪੬-੧੬)*

(ਅਅ) ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ॥
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ॥
ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ॥

*(ਮਲਾਰ ਵਾਰ ਮ:੧, ੧੨੮੨-੨)*

(ਅਏ) ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ॥
ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ॥
ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥੫॥

*(ਸਿਰੀ ਮ:੩, ੬੭-੧੬)*

(ਅਸ) ਸਤਿਗੁਰੁ ਸੇਵੇ ਕਰਣੀ ਸਾਰੀ॥ ਦਰਿ ਸਾਚੈ ਸਾਚੇ ਵੀਚਾਰੀ॥੬॥

*(ਬਿਲਾਵਲ ਮ:੩, ਵਾਰ ਸਤ, ੮੪੨-੧੪)*

(ਅਹ) ਦੁਰਮਤਿ ਘਣੀ ਵਿਗੂਤੀ ਭਾਈ ਦੂਜੇ ਭਾਇ ਖੁਆਈ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ॥
ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ॥
ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥੪॥

*(ਸੋਰਠਿ ਮ:੧, ੬੩੫-੧੨)*

(ਅਕ) ਤੇਰੀਆ ਖਾਣੀ ਤੇਰੀਆ ਬਾਣੀ॥ ਬਿਨੁ ਨਾਵੈ ਸਭ ਭਰਮਿ ਭੁਲਾਣੀ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ॥੧॥

... ... ...

ਸਤਿਗੁਰੁ ਸੇਵੇ ਤਾ ਮਲੁ ਜਾਏ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ॥
ਹਰਿ ਨਿਰਮਲੁ ਸਚੁ ਮੈਣੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ॥੪॥

*(ਮਾਝ ਮ:੩, ੧੧੬-੪)*

(ਅਖ) ਪੰਚ ਦੂਤ ਚਿਤਵਹਿ ਵਿਕਾਰਾ॥ ਮਾਇਆ ਮੋਹ ਕਾ ਏਹੁ ਪਸਾਰਾ॥
ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ॥੨॥

... ... ...

ਸਾਚਾ ਦਰੁ ਸਾਚਾ ਦਰਵਾਰਾ॥ ਸਚੇ ਸੇਵਹਿ ਸਬਦਿ ਪਿਆਰਾ॥
ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ॥੯॥

*(ਮਾਰੂ ਮ:੩, ੧੦੬੮-੧੦)*

(ਅਗ) ਸਬਦਿ ਮੁਆ ਵਿਚਹੁ ਆਪੁ ਗਵਾਇ॥ ਸਤਿਗੁਰੁ ਸੇਵੇ ਤਿਲੁ ਨ ਤਮਾਇ॥
ਨਿਰਭਉ ਦਾਤਾ ਸਦਾ ਮਨਿ ਹੋਇ॥ ਸਚੀ ਬਾਣੀ ਪਾਏ ਭਾਗਿ ਕੋਇ॥੧॥

*(ਆਸਾ ਮ:੩, ੩੬੧-੬)*

(ਅਘ) ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ॥
ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ॥

*(ਸੂਹੀ ਮ:੩, ੭੭੦-੪)*

(ਅਙ) ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ॥
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ॥

... ... ...

ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ॥੨॥
ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ॥
ਹਉਮੈ ਮਮਤਾ ਮਾਰਿ ਕੇ ਹਰਿ ਰਾਖਿਆ ਉਰ ਧਾਰਿ॥੩॥

*(ਸਿਰੀ ਮ:੩, ੨੬-੪)*

(ਅਚ) ਸਤਿਗੁਰੁ ਸੇਵੇ ਸੋ ਜੋਗੀ ਹੋਇ॥ ਭੈ ਰਚਿ ਰਹੈ ਸੁ ਨਿਰਭਉ ਹੋਇ॥
ਜੈਸਾ ਸੇਵੈ ਤੈਸੋ ਹੋਇ॥੪॥

*(ਗਉੜੀ ਮ:੧, ੨੨੩-੧੯)*

(ਅਛ) ਸਤਿਗੁਰੁ ਸੇਵਨਿ ਸੇ ਵਡਭਾਗੀ॥ ਸਚੈ ਸਬਦਿ ਜਿਨ੍ਹਾ ਏਕ ਲਿਵ ਲਾਗੀ॥
ਗਿਰਹ ਕੁਟੰਬ ਮਹਿ ਸਹਜਿ ਸਮਾਧੀ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ॥੧॥

*(ਸਾਰੰਗ ਵਾਰ ਮ:੪, ੧੨੪੬-੭)*

(ਅਜ) ਪੜ੍ਹਿ ਪੜ੍ਹਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ॥

... ... ...

ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥

ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥੧॥

*(ਸਾਰੰਗ ਮ:੩, ੧੨੪੬-੧੪)*

(ਅਝ) ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ॥
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ॥
ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ॥
ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥

*(ਵਾਰ ਵਡਹੰਸ ਮ:੩, ੫੯੨-੧੯)*

(ਅਞ) ਬਿਰਲਾ ਬੁਝੈ ਪਾਵੈ ਭੇਦੁ॥ ਸਾਖਾ ਤੀਨਿ ਕਹੈ ਨਿਤ ਬੇਦੁ॥
ਨਾਦ ਬਿੰਦ ਕੀ ਸੁਰਤਿ ਸਮਾਇ॥ ਸਤਿਗੁਰੁ ਸੇਵਿ ਪਰਮ ਪਦੁ ਪਾਇ॥੨॥

*(ਆਸਾ ਮ:੧, ੩੫੨-੭)*

(ਅਟ) ਸਤਿਗੁਰੁ ਸੇਵਿ ਪਰਮ ਪਦੁ ਪਾਯਉ॥ ਅਬਿਨਾਸੀ ਅਬਿਗਤੁ ਧਿਆਯਉ॥
ਤਿਸੁ ਭੇਟੇ ਦਾਰਿਦ੍ਰੁ ਨ ਚੰਪੈ॥ ਕਲ੍ਯ੍ਯ ਸਹਾਰੁ ਤਾਸੁ ਗੁਣ ਜੰਪੈ॥
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ॥
ਇਨਿ ਸਤਿਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ॥

*(ਸਵਈਏ ਮ:੪ ਕੇ, ੧੩੯੬-੧੨)*

(ਅਠ) ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥
ਧੰਨੁ ਵਡਭਾਗੀ ਵਡਭਾਗੀਆ ਜੋ ਆਇ ਮਿਲੇ ਗੁਰ ਪਾਸਿ॥੨॥

*(ਸਿਰੀ ਮ:੪, ੪੦-੬)*

(ਅਡ) ਗੁਰ ਕਾ ਸੇਵਕੁ ਨਰਕਿ ਨ ਜਾਏ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ॥
ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ॥੩॥
... ... ...
ਗੁਰਿ ਮਿਲੀਐ ਸਭ ਤ੍ਰਿਸਨ ਬੁਝਾਈ॥ ਗੁਰਿ ਮਿਲਿਐ ਨਹ ਜੋਹੈ ਮਾਈ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ॥੭॥

*(ਮਾਰੂ ਮ:੫, ਸੋਲਹੇ, ੧੦੭੫-੭)*

(ਅਢ) ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ॥੪॥

*(ਧਨਾਸਰੀ ਮ:੫, ੬੭੧-੧੫)*

## ਸੇਵਾ ਸਤਿਗੁਰੂ ਕੀ, ਕੀ ਵਸਤੂ ਹੈ? (੬੧੭)

(ੳ) ਦੀਨ ਦਇਆਲ ਗੋਪਾਲ ਗੋਵਿੰਦ॥ ਗੁਰਮੁਖਿ ਜਪੀਐ ਉਤਰੈ ਚਿੰਦ॥
ਨਾਨਕ ਕਉ ਗੁਰਿ ਦੀਆ ਨਾਮੁ॥ ਸੰਤਨ ਕੀ ਟਹਲ ਸੰਤ ਕਾ ਕਾਮੁ॥੪॥

*(ਰਾਮਕਲੀ ਮ:੫, ੮੯੧-੩)*

(ਅ) ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥੭॥

*(ਗਉੜੀ ਮ:੧, ੨੨੩-੧੪)*

## ਸੇਵਾ ਸੰਤ ਜਨਾਂ ਦੀ ਅਤੇ ਮਹਾਤਮ (੬੧੮)

(ੳ) ਕਬਰਿ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ॥
ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ॥੧੫੯॥

*(ਸਲੋਕ ਕਬੀਰ, ੧੩੭੨-੧੯)*

(ਅ) ਸਤਿਗੁਰੁ ਸੇਵਨਿ ਸੇ ਵਡਭਾਗੀ॥ ਅਨਦਿਨੁ ਸਾਚਿ ਨਾਮਿ ਲਿਵ ਲਾਗੀ॥
ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ॥੧॥

*(ਮਾਰੂ ਮ:੩, ੧੦੫੪-੯)*

(ੲ) ਗੁਰ ਚਰਣ ਸਰੇਵਤ ਦੁਖੁ ਗਇਆ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ॥
ਸਰਬ ਮਨੋਰਥ ਪੂਰਨ ਕਾਮ॥ ਜਪਿ ਜੀਵੈ ਨਾਨਕੁ ਰਾਮ ਨਾਮ॥੧॥

*(ਬਸੰਤ ਮ:੫, ੧੧੮੩-੧੭)*

(ਸ) ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥
ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥੪॥

*(ਪ੍ਰਭਾਤੀ ਮ:੧, ੧੩੨੮-੮)*

(ਹ) ਸੰਤ ਕਾ ਸੰਗੁ ਵਡਭਾਗੀ ਪਾਈਐ॥ ਸੰਤ ਕੀ ਸੇਵਾ ਨਾਮੁ ਧਿਆਈਐ॥

*(ਗਉੜੀ ਸੁਖਮਨੀ ਮ:੫, ੨੬੫-੭)*

(ਕ) ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ ਧਿਆਇਓ॥
ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ॥੧॥

*(ਸਾਰਗ ਮ:੫, ੧੨੩੦-੧੫)*

## ਸੇਵਾ ਕਰਨ ਦੀ ਜੁਗਤੀ (੬੧੯)

(ੳ) ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ॥
ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ॥੨॥

*(ਸਾਰੰਗ ਵਾਰ ਮ:੪, ੧੨੪੬-੧੦)*

(ਅ) ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥
ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥
ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥

*(ਗਉੜੀ ਸੁਖਮਨੀ ਮ:੫, ੨੮੬-੧੭)*

(ੲ) ਜਨੁ ਲਾਗਾ ਹਰਿ ਏਕੈ ਨਾਇ॥ ਤਿਸ ਕੀ ਆਸ ਨ ਬਿਰਥੀ ਜਾਇ॥

ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥
ਇਸ ਤੇ ਊਪਰਿ ਨਹੀ ਬੀਚਾਰੁ॥ ਜਾ ਕੈ ਮਨਿ ਬਸਿਆ ਨਿਰੰਕਾਰੁ॥
ਬੰਧਨ ਤੋਰਿ ਭਏ ਨਿਰਵੈਰ॥ ਅਨਦਿਨੁ ਪੂਜਹਿ ਗੁਰ ਕੇ ਪੈਰ॥
ਇਹ ਲੋਕ ਸੁਖੀਏ ਪਰਲੋਕ ਸੁਹੇਲੇ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ॥੪॥

*(ਗਉੜੀ ਸੁਖਮਨੀ ਮ:੫, ੨੯੨-੧੭)*

(ਸ) ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ॥ ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ॥
ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ॥੨॥

*(ਬਿਹਾਗੜਾ ਵਾਰ ਮ:੩, ੫੪੯-੧੧)*

(ਹ) ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ॥
ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥੩॥

*(ਗੋਂਡ ਮ:੪, ੮੬੧-੧੫)*

(ਕ) ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥੧॥

*(ਰਾਮਕਲੀ ਮ:੫, ੮੮੩-੨)*

(ਖ) ਲਾਲੈ ਆਪਣੀ ਜਾਤਿ ਗਵਾਈ॥ ਤਨੁ ਮਨੁ ਅਰਪੇ ਸਤਿਗੁਰ ਸਰਣਾਈ॥
ਹਿਰਦੈ ਨਾਮੁ ਵਡੀ ਵਡਿਆਈ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ॥੧॥
ਸੋ ਲਾਲਾ ਜੀਵਤੁ ਮਰੈ॥
ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ॥ਰਹਾਉ॥

*(ਆਸਾ ਮ:੩, ੩੬੩-੧)*

(ਗ) ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥ ਪੀਸਉ ਚਰਣ ਪਖਾਰਿ ਆਪੁ ਤਿਆਗੀਐ॥
ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ॥
ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ॥
ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥੩॥

*(ਆਸਾ ਮ:੫, ੪੫੭-੯)*

(ਘ) ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥੧॥

*(ਆਸਾ ਵਾਰ ਮ:੨, ੪੭੪-੯)*

(ਙ) ਮਾਥੈ ਭਾਗੁ ਤ ਪਾਵਉ ਸੰਗੁ॥ ਮਿਲੈ ਸੁਆਮੀ ਅਪੁਨੈ ਰੰਗਿ॥੨॥
ਜਾਪ ਤਾਪ ਦੇਵਉ ਸਭ ਨੇਮਾ॥ ਕਰਮ ਧਰਮ ਅਰਪਉ ਸਭ ਹੋਮਾ॥

ਗਰਬੁ ਮੋਹੁ ਤਜਿ ਹੋਵਉ ਰੇਨ॥ ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ॥੩॥
ਨਿਮਖ ਨਿਮਖ ਏਹੀ ਆਰਾਧਉ॥ ਦਿਨਸੁ ਰੈਣਿ ਏਹ ਸੇਵਾ ਸਾਧਉ॥
ਭਏ ਕ੍ਰਿਪਾਲ ਗੁਪਾਲ ਗੋਬਿੰਦ॥ ਸਾਧਸੰਗਿ ਨਾਨਕ ਬਖਸਿੰਦ॥੪॥

(ਆਸਾ ਮ:੫, ੩੯੧-੯)

(ਚ) ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥੧॥ਰਹਾਉ॥
ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥੧॥

... ... ...

ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ॥
ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ॥੪॥

(ਸੂਹੀ ਮ:੫, ੭੪੫-੧੨)

(ਛ) ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ॥

... ... ...

ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਇ॥
ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਇ॥੧੮॥

(ਸਲੋਕ ਮ:੪, ੧੪੨੨-੧੮)

(ਜ) ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥

(ਸਿਰੀ ਮ:੫, ੭੩-੧੯)

(ਝ) ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ॥ ਨੈਨ ਨਿਹਾਲੀ ਤਿਸੁ ਪੁਰਖ ਦਇਆਲੈ॥
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥੨॥

(ਮਾਝ ਮ:੫, ੧੦੨-੧੦)

(ਞ) ਤਿਸੁ ਗੁਰ ਕਉ ਝੂਲਾਵਉ ਪਾਖਾ॥ ਮਹਾ ਅਗਨਿ ਤੇ ਹਾਥੁ ਦੇ ਰਾਖਾ॥੩॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ॥ ਜਿਸੁ ਗੁਰ ਤੇ ਅਕਲ ਗਤਿ ਜਾਣੀ॥੪॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥੫॥
ਜਿਨਿ ਗੁਰਿ ਮੋ ਕਉ ਦੀਨਾ ਜੀਉ॥ ਆਪੁਨਾ ਦਾਸਰਾ ਆਪੇ ਮੁਲਿ ਲੀਉ॥੬॥

(ਗਉੜੀ ਮ:੫, ੨੩੯-੧੮)

(ਟ) ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥

ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥ ਵਡਿਆਈ ਵਡਾ ਪਾਇਆ॥੭॥

*(ਆਸਾ ਵਾਰ ਮ:੧, ੪੬੬-੧੯)*

(ਠ) ਪ੍ਰਭ ਇਹੈ ਮਨੋਰਥੁ ਮੇਰਾ॥ ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ॥ਰਹਾਉ॥

ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ॥

ਤਨੁ ਮਨੁ ਅਰਪਿ ਕਰਉ ਜਨੁ ਸੇਵਾ ਰਸਨਾ ਹਰਿ ਗੁਨ ਗਾਵਉ॥੧॥

ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤਸੰਗਿ ਨਿਤ ਰਹੀਐ॥

ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ॥੨॥

*(ਦੇਵਗੰਧਾਰੀ ਮ:੫, ੫੩੩-੯)*

(ਡ) ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥

ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥ ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥

ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥

ਮੋਹਿ ਨਿਰਗੁਣ ਦਿਚੈ ਥਾਉਂ ਸੰਤ ਧਰਮਸਾਲੀਐ॥੩॥

*(ਗੂਜਰੀ ਵਾਰ ਮ:੫, ੫੧੮-੧੩)*

(ਢ) ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥੪॥

ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥੫॥

ਨਾਨਕੁ ਗਰੀਬੁ ਢਹਿ ਪਇਆ ਦੁਆਰੇ ਹਰਿ ਮੇਲਿ ਲੈਹੁ ਵਡਿਆਈ॥੬॥

*(ਸੂਹੀ ਮ:੪, ੭੫੭-੧੨)*

(ਣ) ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥

ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥

*(ਸੂਹੀ ਮ:੫, ੭੪੯-੫)*

(ਤ) ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥

ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥

ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥

ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥੧॥

*(ਸੋਰਠਿ ਵਾਰ ਮ:੩, ੬੪੭-੧੯)*

(ਥ) ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ॥

ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ॥੧॥

... ... ...

ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ॥

ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ॥੪॥

*(ਬਿਲਾਵਲੁ ਮ:੫, ੮੧੩-੧੩)*

## ਸੇਵਾ ਕਿਸ ਦੀ ਕਰਨੀ ਹੈ? (੬੨੦)

(ੳ) ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਿਗੁਰ ਪੂਛਉ ਜਾਇ॥
ਸਤਿਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ॥
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ॥੧॥

*(ਸਿਰੀ ਮ:੩, ੩੪-੧੩)*

(ਅ) ਮਨ ਮੇਰੇ ਸਤਿਗੁਰ ਸੇਵਾ ਸਾਰੁ॥
ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ॥ਰਹਾਉ॥

*(ਸਿਰੀ ਮ:੫, ੪੮-੪)*

(ੲ) ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ॥ ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ॥

*(ਗਉੜੀ ਵਾਰ ਮ:੫, ੩੨੦-੧)*

(ਸ) ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ॥
ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ॥੧॥
ਰਾਮ ਮੋ ਕਉ ਹਰਿ ਜਨ ਕਾਰੈ ਲਾਈਐ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ॥੧॥ਰਹਾਉ॥

*(ਰਾਮਕਲੀ ਮ:੪, ੮੮੧-੧੩)*

(ਹ) ਕਿਸੁ ਸੇਵੀ ਤੈ ਕਿਸੁ ਸਾਲਾਹੀ॥ ਸਤਿਗੁਰੁ ਸੇਵੀ ਸਬਦਿ ਸਾਲਾਹੀ॥
ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ॥੩॥

*(ਮਾਰੂ ਮ:੩, ੧੦੪੮-੫)*

(ਕ) ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥੧੬੪॥

*(ਸਲੋਕ ਕਬੀਰ, ੧੩੭੩-੬)*

(ਖ) ਸਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ॥
ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ॥
ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ॥
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੇ ਮਰਿ ਜਾਇ॥
ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨਾ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ॥
ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ॥੧॥

*(ਬਸੰਤ ਮ:੫, ੧੧੮੨-੫)*

(ਗ) ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥
ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ॥ ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ॥੧॥
ਏਵਡ ਭਾਗ ਹੋਹਿ ਜਿਸੁ ਪ੍ਰਾਣੀ॥ ਸੋ ਪਾਏ ਇਹੁ ਪਦੁ ਨਿਰਬਾਣੀ॥੧॥ਰਹਾਉ॥

*(ਬਸੰਤ ਮ:੫, ੧੧੮੨-੫)*

(ਘ) ਸੇਵਹੁ ਸਤਿਗੁਰੁ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖ ਪਾਇਆ॥੮॥
ਸਤਿਗੁਰ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸ ਰਹੀਜੈ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥੯॥

*(ਮਾਰੂ ਮ:੧, ੧੦੪੩-੫)*

## ਸੇਵਾ ਕੌਣ ਕਰ ਸਕਦਾ ਹੈ? (੬੨੧)

ਸੇਵਾ ਕਰਨ ਦਾ ਅਵਸਰ ਪ੍ਰਾਪਤ ਹੋਣਾ, ਨਿਰੋਲ ਵਾਹਿਗੁਰੂ ਦੀ ਰਹਮਤ ਤੇ ਹੀ ਨਿਰਭਰ ਹੈ। ਕੋਈ ਪ੍ਰਾਣੀ ਸੇਵਾ ਕਰਨ ਕਰਾਉਣ ਦਾ ਦਾਅਵਾ ਨਹੀਂ ਕਰ ਸਕਦਾ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੇ ਕੁਝ ਉਦਹਾਰਣ ਅੰਕਤ ਕੀਤੇ ਹਨ।

(ੳ) ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ॥

*(ਗਉੜੀ ਬਾਵਨ ਅਖਰੀ ਮ:੫, ੨੫੫-੧੬)*

(ਅ) ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥
ਸਚਿਆਰ ਸਿਖ ਬਹਿ ਸਤ੍ਰਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ॥
ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮਹ ਭਲੇਰੇ ਫਿਰਹਿ ਦਯਿ ਗਾਲੇ॥
ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ॥
ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੇ ਆਪਣੀ ਵਥੁ ਨਾਲੇ॥
ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ॥੧॥

*(ਗਉੜੀ ਵਾਰ ਮ:੪, ੩੦੪-੧੮)*

(ੲ) ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥

*(ਆਸਾ ਮ:੫, ਛੰਤ, ੪੫੭-੧੨)*

(ਸ) ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ॥
ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ॥

*(ਰਾਮਕਲੀ ਵਾਰ ਮ:੫, ੯੬੪-੧੮)*

(ਹ) ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ॥੧॥

*(ਵਡਹੰਸ ਮ:੩, ੫੫੮-੧੫)*

(ਕ) ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ॥
ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸਨੋ ਤੂ ਰੰਗੁ ਧਰਤਾ॥੨॥
ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ॥
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ॥੩॥

*(ਬਸੰਤੁ ਮ:੫, ਹਿੰਡੋਲ ੧੧੮੫-੧੯)*

(ਖ) ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ॥ ਗੁਰ ਕੈ ਸਬਦਿ ਭਰਮ ਭਉ ਭਾਗੈ॥
ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥੧੦॥

*(ਮਾਰੂ ਮ:੪, ੧੦੭੦-੧੮)*

(ਗ) ਗੁਰ ਕੀ ਸੇਵਾ ਸੋ ਜਨੁ ਪਾਏ॥ ਜਾ ਕਉ ਕਰਮਿ ਲਿਖਿਆ ਧੁਰਿ ਆਏ॥੩॥

*(ਮਲਾਰ ਮ:੫, ੧੨੭੦-੧੦)*

(ਘ) ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ॥
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ॥੨॥

*(ਬਿਲਾਵਲੁ ਮ:੩, ੭੯੭-੧੧)*

(ਙ) ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥੧॥

*(ਭੈਰਉ ਮ:੫, ੧੧੪੨-੪)*

(ਚ) ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ॥
ਸੇਵਕ ਕਉ ਤੁਮ ਸੇਵਾ ਦੀਨੀ ਦਰਸਨ ਦੇਖਿ ਅਘਾਈ॥੨॥

*(ਸੋਰਠਿ ਮ:੫, ੬੧੦-੧੬)*

(ਛ) ਆਪੇ ਬਖਸੇ ਗੁਰ ਸੇਵਾ ਲਾਏ॥ ਗੁਰਮਤੀ ਨਾਮੁ ਮੰਨਿ ਵਸਾਏ॥
ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ॥੭॥

*(ਮਾਰੂ ਮ:੩, ੧੦੫੩-੧੫)*

(ਜ) ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ॥
ਅੰਤਰਿ ਬਾਹਰਿ ਨਿਕਟੇ ਸੋਇ॥ ਜਨ ਨਾਨਕ ਆਵੈ ਨ ਜਾਵੈ ਕੋਇ॥੪॥

*(ਭੈਰਉ ਮ:੫, ੧੧੩੯-੧੩)*

(ਝ) ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ॥
ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ॥

*(ਬਿਲਾਵਲੁ ਮ:੫, ੮੦੨-੯)*

## ਸੇਵਾ ਜੋ ਦੁਖਦਾਈ ਹੈ (੬੨੨)

(ੳ) ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ॥
ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ॥
ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ ਓਹ ਕਿਉ ਕਰਿ ਸੁਖੁ ਪਾਏ॥
ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ॥

*(ਗਉੜੀ ਮ:੩, ੨੪੬-੧੭)*

## ਸੇਵਾ ਜੋ ਨਿਸਕਪਟ ਹੈ (੬੨੩)

(ੳ) ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ॥
ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥੩॥

*(ਗੋਂਡ ਮ:੪, ੮੬੧-੧੫)*

## ਸੇਵਾ ਜੋ ਨਿਸਫਲ ਹੈ (੬੨੪)

(ੳ) ਸੋ ਸਤਿਗੁਰੁ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ॥
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ॥੨॥

*(ਸੂਹੀ ਮ:੪, ੭੩੪-੧੪)*

(ਅ) ਵਿਚਿ ਹਉਮੈ ਸੇਵਾ ਥਾਇ ਨ ਪਾਏ॥ ਜਨਮਿ ਮਰੈ ਫਿਰਿ ਆਵੈ ਜਾਏ॥
ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ॥੧੧॥

*(ਮਾਰੂ ਮ:੪, ੧੦੭੧-੧)*

(ੲ) ਗਣਤੈ ਸੇਵ ਹੋਵਈ ਕੀਤਾ ਥਾਇ ਨ ਪਾਇ॥
ਸਬਦੈ ਸਾਦ ਨ ਆਇਓ ਸਚਿ ਨ ਲਗੋ ਭਾਉ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ॥
ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ॥੨॥

*(ਸਾਰੰਗ ਵਾਰ ਮ:੪, ੧੨੪੬-੮)*

(ਸ) ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ॥
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥੧॥

*(ਸਾਰੰਗ ਵਾਰ ਮ:੩, ੧੨੪੭-੧੪)*

(ਹ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥
... ... ...
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥

*(ਸਾਰੰਗ ਪਰਮਾਨੰਦ, ੧੨੫੩-੫)*

## ਸੇਵਾ ਜੋ ਵਾਹਿਗੁਰੂ ਨੂੰ ਭਾਂਵਦੀ ਹੈ (੬੨੫)

(ੳ) ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ॥
ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ॥

*(ਮਾਝ ਮ:੫, ਦਿਨ ਰੈਣਿ, ੧੩੭-੭)*

(ਅ) ਜਾ ਹਰਿ ਪ੍ਰਭਿ ਕਿਰਪਾ ਧਾਰੀ॥ ਤਾ ਹਉਮੈ ਵਿਚਹੁ ਮਾਰੀ॥
ਸੋ ਸੇਵਕੁ ਰਾਮ ਪਿਆਰੀ॥ ਜੋ ਗੁਰ ਸਬਦੀ ਬੀਚਾਰੀ॥੧॥
ਸੋ ਹਰਿ ਜਨੁ ਹਰਿ ਪ੍ਰਭ ਭਾਵੈ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ॥੧॥ਰਹਾਉ॥

*(ਰਾਮਕਲੀ ਮ:੧, ੮੭੯-੫)*

(ੲ) ਆਪੇ ਕਰੇ ਕਰਾਏ ਆਪੇ॥ ਆਪੇ ਵੇਖੈ ਥਾਪਿ ਉਥਾਪੇ॥
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ॥੧੫॥

*(ਮਾਰੂ ਮ:੩, ੧੦੫੯-੧੦)*

## ਸੇਵਾ ਤੋਂ ਵਿਹੂਣੇ ਅਤੇ ਅੰਜਾਮ (੬੨੬)

(ੳ) ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥
ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥੫॥

*(ਸਿਰੀ ਮ:੫, ੬੯-੧੮)*

(ਅ) ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥੨॥

*(ਮਾਰੂ ਮ:੧, ੯੯੨-੭)*

(ੲ) ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥੧੯੨॥

*(ਸਲੋਕ ਕਬੀਰ, ੧੩੭੪-੧੬)*

(ਸ) ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ॥੪॥

*(ਮਾਰੂ ਮ:੩, ੧੦੫੪-੧੨)*

(ਹ) ਸਤਿਗੁਰ ਜਿਨੀ ਨ ਸੇਵਿਓਂ ਸਬਦਿ ਨ ਕੀਤੋ ਵੀਚਾਰੁ॥
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥
ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ॥
ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ॥

*(ਸਿਰੀ ਵਾਰ ਮ:੩, ੮੮-੯)*

(ਕ) ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ॥
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ॥੧॥

*(ਵਡਹੰਸ ਵਾਰ ਮ:੩, ੫੮੯-੧੮)*

(ਖ) ਸਤਿਗੁਰ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ॥੨੪॥
ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮਾਰਾਰੀ॥੨੫॥

*(ਰਾਮਕਲੀ ਮ:੩, ੯੧੧-੧੪)*

(ਗ) ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ॥
ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ॥
... ... ...

ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ॥
ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ॥੩॥

*(ਰਮਕਲੀ ਵਾਰ ਮ:੩, ੯੫੦-੮)*

(ਘ) ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ॥
ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥
ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ॥
ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ॥੧॥

*(ਬਿਲਾਵਲੁ ਵਾਰ ਮ:੫, ੮੫੪-੧੬)*

(ਙ) ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ॥
ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ॥
ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ॥
ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ॥੩॥

*(ਗਉੜੀ ਬੈਰਾਗਣਿ ਮ:੩, ੧੬੩-੩)*

(ਚ) ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥
ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ॥੨॥
ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥
ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ॥੩॥

*(ਗੌੜੀ ਮਾਲਵਾ ਮ:੫, ੨੧੪-੮)*

(ਛ) ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ॥
ਮਤ ਤੁਮ ਜਾਣਹੁ ਓਇ ਜੀਵਦੇ ਆਪਿ ਮਾਰੇ ਕਰਤਾਰਿ॥
ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ॥
ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ॥੨॥

*(ਵਡਹੰਸ ਵਾਰ ਮ:੪, ੫੮੯-੧੩)*

## ਸੇਵਾ ਥਾਂਇ ਕਿਵੇਂ ਅਤੇ ਕਦੋਂ ਪੈਂਦੀ ਹੈ (੬੨੭)

(ੳ) ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥

*(ਸਿਰੀ ਮ;੩, ੨੭-੮)*

(ਅ) ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ॥੧॥ਰਹਾਉ॥

*(ਸਿਰੀ ਮ:੫, ੫੨-੧੧)*

(ੲ) ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥

ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥੨੫॥

*(ਗਉੜੀ ਵਾਰ ਮ:੩, ੩੧੪-੮)*

### ਸੇਵਾ ਥੋੜੀ ਮਾਗਨ ਬਹੁਤਾ (੬੨੮)

(ੳ) ਸੇਵਾ ਥੋਰੀ ਮਾਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ॥੧॥
ਜੋ ਪ੍ਰਿਅ ਮਾਨੇ ਤਿਨ ਕੀ ਰੀਸਾ॥ ਕੂੜੇ ਮੂਰਖ ਕੀ ਹਾਠੀਸਾ॥੧॥ਰਹਾਉ॥
ਭੇਖ ਦਿਖਾਵੈ ਸਚੁ ਨ ਕਮਾਵੈ॥ ਕਹਤੋ ਮਹਲੀ ਨਿਕਟਿ ਨ ਆਵੈ॥੨॥
ਅਤੀਤੁ ਸਦਾਏ ਮਾਇਆ ਕਾ ਮਾਤਾ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ॥੩॥
ਕਹੁ ਨਾਨਕ ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ॥੪॥

*(ਸੂਹੀ ਮ:੫, ੭੩੮-੧੧)*

### ਸੇਵਾ ਦੁਆਰਾ ਨਾਮ ਦੀ ਪ੍ਰਾਪਤੀ (੬੨੯)

(ੳ) ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ॥ਰਹਾਉ॥
ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ॥
ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥ ਮੂਲਹੁ ਭੁਲਾ ਜਨਮੁ ਗਵਾਏ॥੨॥

*(ਧਨਾਸਰੀ ਮ:੩, ੬੬੪-੯)*

(ਅ) ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ॥੧॥

*(ਮਾਝ ਮ:੩, ੧੧੬-੪)*

(ੲ) ਸੋ ਬੂਝੈ ਜਿਸੁ ਆਪਿ ਬੁਝਾਏ॥ ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ॥
ਜਿਨ ਇਕੁ ਜਾਤਾ ਸੇ ਜਨ ਪਰਵਾਣੁ॥ ਨਾਨਕ ਨਾਮਿ ਰਤੇ ਦਰਿ ਨੀਸਾਣੁ॥੪॥

*(ਬਸੰਤੁ ਮ:੩, ੧੧੭੫-੮)*

(ਸ) ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ॥੧॥ਰਹਾਉ॥

*(ਬਿਲਾਵਲੁ ਮ:੩, ੮੩੨-੧੬)*

### ਸੇਵਾ ਦੂਜੇ ਭਾਵ ਕੀ (੬੩੦)

(ੳ) ਦੂਜੈ ਭਾਇ ਨ ਸੇਵਿਆ ਜਾਇ॥ ਹਉਮੈ ਮਾਇਆ ਮਰਾ ਬਿਖੁ ਖਾਇ॥
ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ॥ ਮਨਮੁਖਿ ਅੰਧਾ ਆਵੈ ਜਾਇ॥੩॥

*(ਗਉੜੀ ਗੁਆਰੇਰੀ ਮ:੩, ੧੬੧-੧੧)*

(ਅ) ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ॥
ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ॥੪॥

*(ਆਸਾ ਮ:੧, ੪੨੦-੮)*

(ੲ) ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ॥
ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ॥੧॥

*(ਸਾਰਗ ਮ: ੫, ੧੨੨੨-੫)*

(ਸ) ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ॥
ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ॥੨॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ॥੩॥

*(ਮਲਾਰ ਮ:੫, ੧੨੬੭-੬)*

(ਹ) ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ॥
ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ॥੧॥
ਰੇ ਮਨ ਮੇਰੇ ਤੂ ਗੋਵਿਦ ਭਾਜੁ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ਰਹਾਉ॥
ਠਾਕਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥

*(ਭੈਰਉ ਮ:੫, ੧੧੩੮-੧੬)*

(ਕ) ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ॥
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ॥
ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ॥

*(ਸਲੋਕ ਮ:੪, ੧੪੨੨-੧੮)*

(ਖ) ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ॥੧॥

*(ਸਾਰਗ ਮ:੫, ੧੨੨੧-੧੦)*

## ਸੈਤਾਨ (੬੩੧)

ਇਕ ਫਰਿਸ਼ਤਾ ਹੈ, ਜਿਸ ਨੇ ਖੁਦਾ ਦੀ ਵਡੀ ਭਾਰੀ ਬੰਦਗੀ ਕੀਤੀ, ਔਰ ਦੇਵਤਿਆਂ ਦਾ ਸਰਦਾਰ ਥਾਪਿਆ ਗਇਆ। ਜਿਸ ਦੀ ਘਾੜਤ ਅਲੱਹ ਨੇ ਅਗਨੀ ਤੋਂ ਘੜੀ ਸੀ। ਜਿਸ ਵੇਲੇ ਖੁਦਾ ਨੇ ਰਚਨਾ ਰਚੀ ਹੈ, ਤਦ ਕਰਤਾ ਪੁਰਖ ਨੇ ਇਕ ਇਨਸਾਨ ਮਿੱਟੀ ਤੋਂ ਬਣਾਇਆ, ਜਿਸ ਦਾ ਨਾਮ "ਆਦਮ" ਰਖਿਆ । ਕਰਤਾਰ ਨੇ ਸਾਰੇ ਦੇਵਤਿਆਂ ਪ੍ਰਤਿ ਹੁਕਮ ਕੀਤਾ, ਕਿ ਆਦਮ ਨੂੰ ਸਿਜਦਾ ਕਰੋ, ਤਦ ਸਾਰਿਆਂ ਨੇ ਸਿਰ ਝੁਕਾ ਦਿੱਤਾ। ਪ੍ਰੰਤੂ ਇਸ ਸ਼ੈਤਾਨ ਨੇ ਸਿਰ ਝੁਕਾਉਣ ਤੋਂ ਇਨਕਾਰ ਕਰ ਦਿੱਤਾ । ਖੁਦਾ ਨੇ ਪੁਛਿਆ, ਹੇ ਸ਼ੈਤਾਨ ਤੂੰ ਸਿਜਦਾ ਕਿਉ ਨਹੀਂ ਕੀਤਾ ਹੈ ? ਤਦ ਸ਼ੈਤਾਨ ਨੇ ਉੱਤਰ ਦਿੱਤਾ, ਕਿ ਆਦਮ ਮਿਟੀ ਦੁਆਰਾ ਬਣਾਇਆ ਗਇਆ ਹੈ। ਔਰ ਮੈਂ ਅਗਨੀ ਤੋਂ ਬਣਿਆ ਹਾਂ, ਇਸ ਵਾਸਤੇ ਮੈਂ ਇਸ ਅਗੇ ਸਿਜਦਾ ਨਹੀ ਕਰ ਸਕਦਾ। ਤਦ ਖੁਦਾ ਨੇ ਨਾਰਾਜ਼ ਹੋ ਕੇ ਸ਼ੈਤਾਨ ਨੂੰ ਜਨੱਤ ਵਿਚੋਂ ਕਢੇ ਜਾਣ ਦੇ ਰੋਸ ਵਜੋਂ ਸ਼ੈਤਾਨ ਨੇ ਆਖਿਆ, ਮੈਂ ਭੀ ਆਦਮ ਦੀ ਔਲਾਦ ਨੂੰ ਗੁਮਰਾਹ ਕਰਦਾ ਰਹਾਂਗਾ। ਆਪ ਜੀ ਦੇ (ਅੱਲਹ ਦੇ) ਲੜ ਨਹੀਂ ਲਗਣ ਦੇਵਾਂਗਾ। (ਦੇਖੋ ਸੂਰਤ ਆਰਾਫ, ਆਯਤ ੧੧-੧੨, ਸੂਰਤ ਨ:੭.।

ਪ੍ਰੰਤੂ ਗੁਰਮਤਿ ਵਿਚ ਬਦਅਮਲ, ਕੁਕਰਮੀ ਪ੍ਰਾਣੀਆਂ ਵਾਸਤੇ ਸ਼ੈਤਾਨ ਦਾ ਸ਼ਬਦ ਵਰਤੋਂ ਵਿਚ ਆਇਆ ਹੈ। ਇਵਲੀਸ ਜਾਂ ਅਬਲੀਸ ਭੀ ਸ਼ੈਤਾਨ ਦੀ ਹੀ ਸੰਗਯਾ ਹੈ।

(ੳ) ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ॥
ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥ ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਨਿਆ॥
ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ॥ ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥੯॥

*(ਜੈਤਸਰੀ ਵਾਰ ਮ:੫, ੭੦੭-੧੯)*

(ਅ) ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥
ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਹਿ ਚਿਤ॥੧੫॥

*(ਸਲੋਕ ਫਰੀਦ, ੧੩੭੮-੧੩)*

(ੲ) ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ॥੪॥

*(ਸਿਰੀ ਮ:੧, ੨੪-੬)*

(ਸ) ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ॥ ਛੋਡਿ ਕਤੇਬ ਕਰੈ ਸੈਤਾਨੀ॥
ਦੁਨੀਆ ਦੋਸੁ ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥੩॥

*(ਭੈਰਉ ਕਬੀਰ, ੧੧੬੧-੮)*

(ਹ) ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

*(ਤਿਲੰਗ ਮ:੧, ੭੨੨-੧੭)*

(ਕ) ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥ ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ॥੧॥

*(ਸੂਹੀ ਵਾਰ ਮ:੧, ੭੯੦-੧)*

(ਖ) ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥
ਨਾਨਕ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥੧॥

*(ਸਾਰੰਗ ਵਾਰ ਮ:੧, ੧੨੪੫-੩)*

## ਸੈਭੰ (੬੩੨)

ਦਾ ਅਰਥ ਹੈ, ਆਪਣੇ ਆਪ ਤੋਂ ਉਪਜਿਆ ਹੋਇਆ, ਜਿਸ ਦਾ ਕਰਤਾ ਉਹ ਖੁਦ ਆਪ ਹੋਵੇ। ਸੁਤੇ ਪ੍ਰਕਾਸ਼, ਉਹ ਵਾਹਿਗੁਰੂ ਜੋ ਸਾਰੇ ਥਾਂਈਂ ਆਪਣੇ ਆਪ ਹੀ ਪ੍ਰਕਾਸ਼ ਅਥਵਾ ਸਮਾ ਰਿਹਾ ਹੈ। ਇਸ ਪਰਥਾਇ ਪਾਵਨ ਗੁਰਬਾਣੀ ਵਿਚ ਬਹੁਤ ਉਦਹਾਰਣ ਪ੍ਰਾਪਤ ਹੁੰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਵਾਹਿਗੁਰੂ ਸੈਭੰ ਹੈ"।

(ੳ) ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

*(ਜਪੁ, ਮੂਲ ਮੰਤ੍ਰ, ੧-੧)*

(ਅ) ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥
ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥
ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥
ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥੧॥

*(ਗੂਜਰੀ ਵਾਰ ਮ:੩, ੫੦੯-੨)*

(ੲ) ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ॥੬॥

*(ਰਾਮਕਲੀ ਮ:੩, ੯੧੨-੪)*

(ਸ) ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

*(ਆਸਾ ਵਾਰ ਮ:੧, ੪੬੩-੪)*

(ਹ) ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ॥

*(ਵਾਰ ਬਲਵੰਡ, ੯੬੮-੧੪)*

(ਕ) ਆਪੁਨ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥
... ... ...
ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ॥

*(ਸਵਈਏ ਮ;੪ ਕੇ, ੧੪੦੫-੪)*

(ਖ) ਆਪਨ ਆਪੁ ਆਪਹਿ ਉਪਾਇਓ॥ ਆਪਹਿ ਬਾਪ ਆਪ ਹੀ ਮਾਇਓ॥
ਆਪਹਿ ਸੂਖਮ ਆਪਹਿ ਅਸਥੂਲਾ॥ ਲਖੀ ਨ ਜਾਈ ਨਾਨਕ ਲੀਲਾ॥੧॥

*(ਗਉੜੀ ਬਾਵਨ ਅਖਰੀ ਮ:੫, ੨੫੦-੯)*

(ਗ) ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ॥
ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ॥੮॥

*(ਨਟ ਮ:੪, ੯੮੨-੧੪)*

(ਘ) ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥

*(ਸਾਰੰਗ ਵਾਰ ਮ:੧, ੧੨੩੭-੧੭)*

(ਙ) ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥

*(ਜਪੁ, ੨-੬)*

## ਸੋਹਣਾ (੩੩੩)

ਸੁਹੱਪਣ ਕਿਥੇ ਹੈ ? ਖੂਬਸੂਰਤੀ ਕਿਵੇ ਹੈ ? ਸੁੰਦਰਤਾ ਕਿਥੇ ਹੈ ? ਹੋਰ ਜਾਣਕਾਰੀ ਵਾਸਤੇ ਦੇਖੋ, "ਸੁੰਦਰਤਾ"।

(ੳ) ਮਨ ਮੇਰੇ ਹਉਮੈ ਮੈਲੁ ਭਰ ਨਾਲਿ॥ ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ॥੧॥

*(ਸਿਰੀ ਮ:੩, ੩੫-੧੫)*

(ਅ) ਮੁੰਧੇ ਕੂੜਿ ਮੁਠੀ ਕੂੜਿਆਰਿ॥ ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ॥੧॥ਰਹਾਉ॥

*(ਸਿਰੀ ਮ:੩, ੩੮-੧)*

(ੲ) ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ॥
ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ॥੨॥

*(ਜੈਤਸਰੀ ਵਾਰ ਮ:੫, ੭੦੮-੩)*

(ਸ) ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ॥

*(ਰਾਮਕਲੀ ਵਾਰ ਮ:੩, ੯੫੨-੬)*

(ਹ) ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ॥੪॥

*(ਪ੍ਰਭਾਤੀ ਮ:੩, ੧੩੪੬-੭)*

(ਕ) ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ॥ ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ॥
ਬਿਨੁ ਪਿਰੁ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ॥੬॥

*(ਸਿਰੀ ਮ:੧, ੫੪-੮)*

(ਖ) ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ॥ ਨਾਨਕ ਸਾ ਧਨ ਰਾਵੀਐ ਰਾਵੈ ਰਾਵਣਹਾਰੁ॥੨॥

*(ਵਾਰ ਸੂਹੀ ਮ:੩, ੭੮੭-੫)*

(ਗ) ਸੇ ਜਨੁ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ॥
ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ॥੨॥

*(ਸਿਰੀ ਮ:੩, ੩੭-੧੩)*

(ਘ) ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ॥
ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ॥
ਆਏ ਸੇ ਪਰਵਾਣੁ ਹੈਂ ਸਭ ਕੁਲ ਕਾ ਕਰਹਿ ਉਧਾਰੁ॥੭॥

*(ਸਿਰੀ ਮ:੩, ੬੬-੧੧)*

(ਙ) ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥
ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ॥੩॥

*(ਮਾਝ ਮ:੫, ੧੩੨-੧੦)*

(ਚ) ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ॥
ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ॥੭॥

*(ਗਉੜੀ ਮ:੩, ੨੩੩-੧੯)*

(ਛ) ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ੍ ਕੈ ਸੰਗਿ ਮਿਲਾਇ॥

*(ਗੂਜਰੀ ਵਾਰ ਮ:੩, ੫੧੫-੯)*

(ਜ) ਨਾਨਕ ਤੇ ਜਨ ਸੋਹਿਣੇ ਜੋ ਰਤੇ ਹਰਿ ਰੰਗੁ ਲਾਇ॥੧॥

*(ਰਾਮਕਲੀ ਵਾਰ ਮ:੩, ੯੫੦-੨)*

(ਝ) ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ ਗਵਾਇ॥

*(ਮਲਾਰ ਵਾਰ ਮ:੧, ੧੨੮੧-੧੨)*

## ਸੋਹਾਗਣ ਅਤੇ ਦੋਹਾਗਣ (੬੩੪)

ਉਹ ਇਸਤ੍ਰੀ ਜਿਸ ਦਾ ਪਤੀ ਜਿਉਂਦਾ ਹੈ। ਕਈ ਵਾਰੀ ਜੀਵਤ ਪਤੀ ਵਾਲੀ ਇਸਤ੍ਰੀ ਪਰਥਾਇ ਸੁਹਾਗਣ ਭਾਗਣ ਦਾ ਸ਼ਬਦ ਭੀ ਵਰਤਿਆ ਜਾਂਦਾ ਹੈ। ਹੋਰ ਕਈ ਐਸੇ ਮੁਹਾਵਰੇ ਜੋ ਸੁਹਾਗਣਾਂ ਵਾਸਤੇ ਵਰਤੇ ਜਾਂਦੇ ਹਨ, ਜਿਵੇਂ: ਸੁਹਾਗ ਮਾਨਣਾ, ਭਾਵ ਪਤੀ ਨਾਲ ਜੀਵਨ ਬਤੀਤ ਕਰਨਾ; ਖੁਸ਼-ਨਸੀਬ, ਸੁਭਾਗਜ ਇਸਤ੍ਰੀ ਜੋ ਆਪਣੇ ਪਤੀ ਦਾ ਰਸ ਮਾਣਦੀ ਹੈ । ਅਥਵਾ ਐਸੀ ਜਗਿਆਸੂ ਰੂਪ ਗੁਰਮੁਖ ਵਿਅਕਤੀ ਜੋ ਪ੍ਰਭੂ ਪਾਰਬ੍ਰਹਮ ਦਾ ਸੰਜੋਗ ਮਾਣਦੀ ਹੈ। ਜਿਸ ਦਾ ਪਤੀ ਪਰਮੇਸ਼ਰ ਹੈ। ਜੋ ਕਦੇ ਭੀ ਪਤੀ ਪਰਮੇਸ਼ਰ ਦੀ ਯਾਦ ਵਲੋਂ ਉਕਤਾਈ ਨਹੀਂ ਕਰਦੀ ਹੈ। ਇਸ ਸੁਹਾਗਣ ਪਦ ਪਰਥਾਇ ਪਾਵਨ ਗੁਰਬਾਣੀ ਵਿਚੋਂ ਅਨੇਕਾਂ ਹੀ ਉਦਾਹਰਣ ਪ੍ਰਾਪਤ ਹੁੰਦੇ ਹਨ। ਜੋ ਸੁਹਿਰਦ ਪਾਠਕਾਂ ਦੀ ਜਾਣਕਾਰੀ ਵਾਸਤੇ ਦਰਜ ਕੀਤੇ ਜਾ ਰਹੇ ਹਨ। ਦੋਹਾਣ ਵਾਸਤੇ ਦੇਖੋ, "ਦੁਹਾਗਣ"।

(ੳ) ਗੁਰਮੁਖਿ ਕਾਮਣਿ ਬਣਿਆ ਸੀਗਾਰੁ॥ ਸਬਦੇ ਪਿਰੁ ਰਾਖਿਆ ਉਰਧਾਰਿ॥
ਏਕੁ ਪਛਾਣੈ ਹਉਮੈ ਮਾਰਿ॥ ਸੋਭਾਵੰਤੀ ਕਹੀਐ ਨਾਰਿ॥੩॥

*(ਮਲਾਰ ਮ:੩, ੧੨੭੭-੧੪)*

(ਅ) ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ॥
ਸੋਹਾਗਣੀ ਕਮਾਵਦੀਆ ਸੇਈ ਕਰਮ ਕਰੇਇ॥
ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ॥੧॥

*(ਸਿਰੀ ਮ:੩, ੩੧-੧੬)*

(ੲ) ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ॥
ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ॥
ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥੧॥

*(ਰਾਮਕਲੀ, ਮ:੫, ੯੫੯-੧੪)*

(ਸ) ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰਧਾਰਿ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ॥
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ॥੨॥

*(ਸਿਰੀ ਮ:੩, ੩੧-੧੧)*

(ਹ) ਜਿਤੁ ਘਰਿ ਪਿਰਿ ਸੋਹਾਗੁ ਬਣਾਇਆ॥ ਤਿਤੁ ਘਰਿ ਸਖੀਏ ਮੰਗਲੁ ਗਾਇਆ॥
ਅਨੰਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ॥੧॥
... ... ...

ਮਹਿਮਾ ਤਿਸ ਕੀ ਕਹਣੁ ਨ ਜਾਏ॥ ਜੋ ਪਿਰਿ ਮੇਲਿ ਲਈ ਅੰਗਿ ਲਾਏ॥
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ॥੪॥

*(ਮਾਝ ਮ:੫, ੯੭-੧੫)*

(ਕ) ਕਾਮਣਿ ਗੁਣਵੰਤੀ ਹਰਿ ਪਾਏ॥ ਭੈ ਭਾਇ ਸੀਗਾਰੁ ਬਣਾਏ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ॥੪॥

*(ਮਾਝ ਮ:੩, ੧੨੩-੪)*

(ਖ) ਕਰਤਾ ਮੰਨਿ ਵਸਾਇਆ॥ ਜਨਮੈ ਕਾ ਫਲੁ ਪਾਇਆ॥
ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ॥੭॥

*(ਮਾਝ ਮ:੫, ੧੩੨-੧੫)*

(ਗ) ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥੧॥

... ... ...

ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥੪॥

*(ਆਸਾ ਮ:੫, ੪੦੦-੮)*

(ਘ) ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ॥
ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ॥੨॥

... ... ...

ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ॥
ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨ ਭਗਤਿ ਕਰੇਇ॥੪॥

*(ਸਿਰੀ ਮ:੩, ੩੮-੩)*

(ਙ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥

*(ਸਿਰੀ ਮ:੧, ੫੩-੧੯)*

(ਸਾਰਾ ਸ਼ਬਦ ਉਧਾਰਣ ਯੋਗ ਹੈ)

(ਚ) ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ॥
ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ॥
ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ॥੬॥

*(ਸਿਰੀ ਮ:੧, ੫੭-੧)*

(ਛ) ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ॥
ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ॥

ਗੁਰਮੁਖਿ ਜਾਣਿ ਸਿਞਾਣੀਐ ਗੁਰ ਮੇਲੀ ਗੁਣ ਚਾਰੁ॥੨॥

... ... ...

ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ॥
ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ॥
ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ॥੪॥

*(ਸਿਰੀ ਮ:੧, ੫੮-੧੪)*

(ਜ) ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ॥
ਸਾ ਧਨ ਆਪੁ ਗਵਾਈਆ ਗੁਰ ਕੈ ਸਬਦਿ ਸੀਗਾਰੁ॥
ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ॥੫॥

*(ਸਿਰੀ ਮ:੧, ੬੧-੩)*

(ਝ) ਸੋਹਾਗਣੀ ਕਿਆ ਕਰਮੁ ਕਮਾਇਆ॥ ਪੂਰਬਿ ਲਿਖਿਆ ਫਲੁ ਪਾਇਆ॥
ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ॥੮॥

... ... ...

ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥੧੦॥

*(ਸਿਰੀ ਮ:੫, ੭੨-੫)*

(ਞ) ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ॥
ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ॥
ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ॥
ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ॥੨॥

*(ਸਿਰੀ ਵਾਰ ਮ:੩, ੯੦-੧)*

(ਟ) ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ॥ ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ॥
ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ॥ ਸਚੁ ਕਹਨਿ ਅਰਦਾਸਿ ਸੇ ਵੇਚਾਰੀਆ॥
ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ॥ ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ॥
ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ॥ ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ॥੨੨॥

*(ਮਾਝ ਮ:੧, ੧੪੮-੧੧)*

(ਠ) ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ॥੩॥

*(ਗਉੜੀ ਕਬੀਰ, ੩੩੪-੧)*

(ਡ) ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ॥ ਸੋਈ ਸੁਹਾਗਨਿ ਕਹੈ ਕਬੀਰੁ॥੩॥

*(ਗਉੜੀ ਕਬੀਰ, ੩੨੮-੬)*

(ਢ) ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥

ਮੇਰਾ ਕੰਤੁ ਰੀਸਾਲੂ ਕੀ ਧਨੁ ਅਵਰਾ ਰਾਵੇ ਜੀ॥੧॥ ਰਹਾਉ॥

*(ਵਡਹੰਸੁ ਮ:੧, ੫੫੭-੮)*

(ਣ) ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ॥
ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ॥੧॥
ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ॥
ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ॥੧॥ਰਹਾਉ॥

*(ਵਡਹੰਸੁ ਮ:੪, ੫੬੧-੪)*

(ਤ) ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ॥
ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ॥੨॥

*(ਵਡਹੰਸ ਮ:੪, ੫੬੧-੧੪)*

(ਥ) ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ॥
ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ॥
... ... ...
ਸਾ ਧਨੁ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ॥
ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ॥੧॥

*(ਵਡਹੰਸ ਮ:੩, ਛੰਤ, ੫੬੭-੧੬)*

(ਦ) ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ॥
... ... ...
ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ॥੫॥੩॥

*(ਧਨਾਸਰੀ ਛੰਤ, ਮ:੧, ੬੮੯-੧੦)*

(ਧ) ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥ ਪਾਈਐ ਤਉ ਚਰਨੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥੩॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ॥

ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ॥
ਸੁੰਦਰਿ ਸਾਇ ਸਰੂਪ ਬਿਚਖਣਿ ਕਰੀਐ ਸਾ ਸਿਆਣੀ॥੪॥

*(ਤਿਲੰਗੁ ਮ:੧, ੭੨੨-੧੧)*

(ਨ) ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ॥ ਮਾਨੈ ਹੁਕਮੁ ਤਜੈ ਅਭਿਮਾਨੈ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ॥੧॥ ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥ਰਹਾਉ॥
ਸਖੀ ਸਹੇਲੀ ਕਉ ਸਮਝਾਵੈ॥ ਸੋਈ ਕਮਾਵੈ ਜੋ ਪ੍ਰਭ ਭਾਵੈ॥ ਸਾ ਸੋਹਾਗਣਿ ਅੰਕਿ ਸਮਾਵੈ॥੨॥

*(ਸੂਹੀ ਮ:੫, ੭੩੭-੪)*

(ਪ) ਲਾਲਨੁ ਰਾਵਿਆ ਕਵਨ ਗਤੀ ਰੀ॥ ਸਖੀ ਬਤਾਵਹੁ ਮੁਝਹਿ ਮਤੀ ਰੀ॥੧॥
ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥੧॥ਰਹਾਉ॥
... ... ...
ਮਾਣੁ ਤਾਣੁ ਅਹੰਬੁਧਿ ਹਤੀ ਰੀ॥ ਸਾ ਨਾਨਕ ਸੋਹਾਗਵਤੀ ਰੀ॥੪॥

*(ਸੂਹੀ ਮ:੫, ੭੩੯-੬)*

(ਫ) ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ॥
ਮ:੩॥ ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥੩॥

*(ਵਾਰ ਸੂਹੀ ਮ:੪, ੭੮੮-੭)*

(ਬ) ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ॥
ਨਾਨਕ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥੨॥

*(ਵਾਰ ਸੂਹੀ ਮ:੨, ੭੮੨-੧)*

(ਭ) ਸਰਨਿ ਸੁਹਾਗਨਿ ਚਰਨ ਸੀਸੁ ਧਰਿ॥ ਲਾਲਨੁ ਮੋਹਿ ਮਿਲਾਵਹੁ॥ ਕਬ ਘਰਿ ਆਵੈ ਰੀ॥੧॥
ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ॥
ਤਬ ਰਸ ਮੰਗਲ ਗੁਨ ਗਾਵਹੁ॥
... ... ...
ਅਬ ਮੈ ਸਹਜਿ ਸਮਾਨੀ॥ ਮੀਠੀ ਪਿਰਹਿ ਕਹਾਨੀ॥ ਮੋਹਨੁ ਲਾਲਨੁ ਪਾਇਓ ਰੀ॥ ਰਹਾਉ॥ਦੂਜਾ॥੧॥

*(ਬਿਲਾਵਲੁ ਮ:੫, ੮੩੦-੫)*

(ਮ) ਨਿਜ ਭਗਤੀ ਸੀਲਵੰਤੀ ਨਾਰਿ॥ ਰੂਪਿ ਅਨੂਪ ਪੂਰੀ ਆਚਾਰਿ॥
ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ॥੧॥
... ... ...
ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥

ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥੪॥

*(ਆਸਾ ਮ:੫, ੩੭੦-੧੮)*

(ਯ) ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥ ਨਹ ਦੇਖਿਓ ਰੂਪ ਰੰਗ ਸੀਂਗਾਰੋ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ॥ ਬਾਹ ਪਕਰਿ ਪ੍ਰਿਅ ਸੇਜੈ ਆਨੀ॥੧॥

*(ਆਸਾ ਮ:੫, ੩੭੨-੭)*

(ਸਾਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

(ਰ) ਲਾਲ ਚੋਲਨਾ ਤੈ ਤਨਿ ਸੋਹਿਆ॥ ਸੁਰਿਜਨ ਭਾਨੀ ਤਾਂ ਮਨੁ ਮੋਹਿਆ॥੧॥
ਕਵਨ ਬਨੀ ਰੀ ਤੇਰੀ ਲਾਲੀ॥ ਕਵਨ ਰੰਗਿ ਤੂੰ ਭਈ ਗੁਲਾਲੀ॥੧॥ਰਹਾਉ॥
... ... ...
ਸੁਨਿ ਰੀ ਸਖੀ ਇਹ ਹਮਰੀ ਘਾਲ॥ ਪ੍ਰਭ ਆਪਿ ਸੀਗਾਰਿ ਸਵਾਰਨਹਾਰੁ॥੧॥ਰਹਾਉ॥

*(ਆਸਾ ਮ:੫, ੩੮੪-੭)*

(ਲ) ਦੂਖੁ ਘਨੋ ਜਬ ਹੋਤੇ ਦੂਰਿ॥ ਅਬ ਮਸਲਤਿ ਮੋਹਿ ਮਿਲੀ ਹਦੂਰਿ॥੧॥
ਚੁਕਾ ਨਿਹੋਰਾ ਸਖੀ ਸਹੇਰੀ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ॥੧॥ਰਹਾਉ॥
ਨਿਕਟਿ ਆਨਿ ਪ੍ਰਿਅ ਸੇਜ ਧਰੀ॥ ਕਾਣਿ ਕਢਨ ਤੇ ਛੂਟਿ ਪਰੀ॥੨॥
ਮੰਦਰਿ ਮੇਰੈ ਸਬਦਿ ਉਜਾਰਾ॥ ਅਨਦ ਬਿਨੋਦੀ ਖਸਮੁ ਹਮਾਰਾ॥੩॥
ਮਸਤਕਿ ਭਾਗੁ ਮੈ ਪਿਰੁ ਘਰਿ ਆਇਆ॥ ਥਿਰੁ ਸੋਹਾਗੁ ਨਾਨਕ ਜਨ ਪਾਇਆ॥੪॥

*(ਆਸਾ ਮ:੫, ੩੮੪-੧੨)*

(ਵ) ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ॥੨॥
... ... ...
ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥੮॥

*(ਆਸਾ ਮ:੩, ੪੨੬-੧੨)*

(ੜ) ਗੁਰਮੁਖਿ ਸਦਾ ਸੋਹਾਗਣੀ ਭੈ ਭਗਤਿ ਸੀਗਾਰਿ॥
ਅਨਦਿਨੁ ਰਾਵਹਿ ਪਿਰੁ ਆਪਣਾ ਸਚੁ ਰਖਹਿ ਉਰ ਧਾਰਿ॥੪॥
... ... ...
ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ॥
ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ॥੮॥

*(ਆਸਾ ਮ:੩, ੪੨੮-੧੪)*

(ੳੳ) ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ॥
ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ॥

ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥

*(ਗਉੜੀ ਮ:੫, ੨੪੯-੯)*

(ਸਾਰਾ ਸ਼ਬਦ ਉਧਰਣਯੋਗ ਹੈ)

(ੳਅ) ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥

*(ਆਸਾ ਮ:੫, ੪੫੯-੧੨)*

(ੳੲ) ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥
ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ॥
ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਤੁ ਸਚੇ ਨੋ ਜੀਉ ਦੇਇ॥
ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ॥

*(ਗਉੜੀ ਵਾਰ ਮ:੩, ੩੧੧-੧੨)*

(ੳਸ) ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ॥
ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ॥

*(ਆਸਾ ਮ:੧, ੩੫੧-੧੮)*

(ੳਹ) ਸਦਾ ਸੋਹਾਗਣਿ ਜੋ ਪ੍ਰਭ ਭਾਵੈ॥ ਗੁਰ ਸਬਦੀ ਸੀਗਾਰੁ ਬਣਾਵੈ॥
ਸੇਜ ਸੁਖਾਲੀ ਅਨਦਿਨੁ ਹਰਿ ਰਾਵੈ॥ ਮਿਲਿ ਪ੍ਰੀਤਮ ਸਦਾ ਸੁਖੁ ਪਾਵੈ॥੨॥
ਸਾ ਸੋਹਾਗਣਿ ਸਾਚੀ ਜਿਸੁ ਸਾਚਿ ਪਿਆਰੁ॥ ਅਪਣਾ ਪਿਰੁ ਰਾਖੈ ਸਦਾ ਉਰ ਧਾਰਿ॥
ਨੇੜੈ ਵੇਖੈ ਸਦਾ ਹਦੂਰਿ॥ ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ॥੩॥

*(ਆਸਾ ਮ:੩, ੩੬੩-੯)*

(ੳਕ) ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ॥

*(ਸਲੋਕ ਫਰੀਦ, ੧੩੮੪-੩)*

(ੳਖ) ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥

*(ਸਲੋਕ ਫਰੀਦ, ੧੩੮੪-੧੪)*

(ੳਗ) ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ॥
ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ॥
ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ॥

*(ਸਲੋਕ ਮ:੩, ੧੪੧੬-੧੩)*

(ੳਘ) ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥੨॥

*(ਸਲੋਕ ਮ:੫, ੧੪੨੫-੩)*

(ੳਙ) ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ॥
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ॥

*(ਸੂਹੀ ਮ:੩, ੭੭੧-੧੦)*

(ੳਚ) ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ॥
ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ॥
ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ॥
ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥

*(ਵਾਰ ਸੂਹੀ ਮ:੩, ੭੮੫-੧੫)*

(ੳਛ) ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥
ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ॥੩੧॥
ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹੁ॥੩੨॥

*(ਸਲੋਕ ਫਰੀਦ, ੧੩੭੯-੯)*

(ੳਜ) ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ॥
ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ॥੧॥

*(ਸਿਰੀ ਮ:੩, ੩੧-੯)*

(ੳਝ) ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥੧॥
ਮੁੰਧੇ ਪਿਰ ਬਿਨੁ ਕਿਆ ਸੀਗਾਰੁ॥
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰ॥੧॥ਰਹਾਉ॥

*(ਸਿਰੀ ਮ:੧, ੧੮-੧੮)*

(ੳਞ) ਬਿਨੁ ਪਿਰ ਕਾਮਣਿ ਕਰੇ ਸੀਗਾਰੁ॥ ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ॥
ਮਨਮੁਖ ਕਾ ਇਹੁ ਬਾਦਿ ਆਚਾਰੁ॥ ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ॥੨॥

*(ਮਲਾਰ ਮ:੩, ੧੨੭੭-੧੧)*

(ੳਟ) ਦੋਹਾਗਣੀ ਕਿਆ ਨੀਸਾਣੀਆ॥ ਖਸਮਹੁ ਘੁਥੀਆ ਫਿਰਹਿ ਨਿਮਾਣੀਆ॥

ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ॥੭॥

(ਸਿਰੀ ਮ:੫, ੭੨-੪)

(ੳਠ) ਮੁੰਧੇ ਗੁਣਹੀਣੀ ਸੁਖੁ ਕੇਹਿ॥ ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ॥੧॥ਰਹਾਉ॥
ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ॥
ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ॥
ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥੨॥

(ਸਿਰੀ ਮ:੧, ੫੬-੨)

(ੳਡ) ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ॥
ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥
ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰਰੇ ਪੂਕਾਰ॥
ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥

(ਸਿਰੀ ਵਾਰ ਮ:੩, ੮੯-੧੮)

(ੳਢ) ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥
ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ॥
ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥
ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ॥
ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ॥
ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ॥੧॥

(ਸਿਰੀ ਵਾਰ ਮ:੩, ੮੯-੮)

(ੳਣ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰਿ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥

(ਸਿਰੀ ਮ:੧, ੫੩-੧੯)

(ੳਤ) ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥
ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ॥੩॥
ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ॥
ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ॥੪॥

(ਵਡਹੰਸੁ ਮ:੧, ੫੫੭-੧੧)

(ੳਥ) ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਪਖਣੀ ਕੁਨਾਰਿ॥
ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ॥੩॥

(ਸੋਰਠਿ ਮ:੩, ੬੩੯-੪)

(ੳਦ) ਸਭਿ ਅਵਗਣ ਮੈ ਗੁਣੁ ਨਹੀ ਕੋਈ॥ ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥ ਨਾ ਕੁਲ ਢੰਗੁ ਨ ਮੀਠੇ ਬੈਣਾ॥੧॥ਰਹਾਉ॥
ਸਹਜਿ ਸੀਗਾਰ ਕਾਮਣਿ ਕਰਿ ਆਵੈ॥ ਤਾ ਸੋਹਾਗਣਿ ਜਾ ਕੰਤੈ ਭਾਵੈ॥੨॥

*(ਸੂਹੀ ਮ;੧, ੭੫੦-੧੩)*

(ੳਧ) ਖਰੀ ਸਿਆਣੀ ਕੰਤ ਨ ਭਾਣੀ॥ ਮਾਇਆ ਲਾਗੀ ਭਰਮਿ ਭੁਲਾਣੀ॥੫॥
ਹਉਮੈ ਜਾਈ ਤਾ ਕੰਤ ਸਮਾਈ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥੬॥

*(ਸੂਹੀ ਮ:੧, ੭੫੦-੧੬)*

(ੳਨ) ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥
ਇਕੁ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥
ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ॥

*(ਸੂਹੀ ਮ:੧, ਕੁਚਜੀ, ੭੬੨-੬)*

(ਅਗਲੇ ਪਾਠ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਮਦਦ ਲਉ ਜੀ)

(ੳਪ) ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ॥
ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ॥
... ... ...
ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ॥
ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ॥੩॥

*(ਰਾਮਕਲੀ ਮ:੫, ਰੁਤੀ ਸਲੋਕ ੯੨੮-੪)*

(ੳਫ) ਦੋਹਾਗਣੀ ਮਹਲੁ ਨ ਪਾਇਨ੍ਹੀ ਨ ਜਾਣਨਿ ਪਿਰ ਕਾ ਸੁਆਉ॥
ਫਿਕਾ ਬੋਲਹਿ ਨਾ ਨਿਵਹਿ.ਦੂਜਾ ਭਾਉ ਸੁਆਉ॥੧॥

*(ਆਸਾ ਮ:੩, ੪੨੬-੧੦)*

(ੳਬ) ਏਕ ਨ ਭਰੀਆ ਗੁਣ ਕਰਿ ਧੋਵਾ॥ ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ॥੧॥
ਇਉ ਕਿਉ ਕੰਤ ਪਿਆਰੀ ਹੋਵਾ॥ ਸਹੁ ਜਾਗੈ ਹਉ ਨਿਸ ਭਰਿ ਸੋਵਾ॥੧॥ਰਹਾਉ॥
... ... ...
ਹਉਮੈ ਖੋਇ ਕਰੇ ਸੀਗਾਰੁ॥ ਤਉ ਕਮਾਣਿ ਸੇਜੈ ਰਵੈ ਭਤਾਰੁ॥੪॥
ਤਉ ਨਾਨਕ ਕੰਤੇ ਮਨਿ ਭਾਵੈ॥ ਛੋਡਿ ਵਡਾਈ ਅਪਣੇ ਖਸਮ ਸਮਾਵੈ॥੧॥ਰਹਾਉ॥

*(ਆਸਾ ਮ:੧, ੩੫੬-੧੮)*

(ੳਭ) ਦੋਹਾਗਣੀ ਪਿਰ ਕੀ ਸਾਰ ਨ ਜਾਣਹੀ ਕਿਆ ਕਰਿ ਕਰਹਿ ਸੀਗਾਰੁ॥
ਅਨਦਿਨੁ ਸਦਾ ਜਲਦੀਆ ਫਿਰਹਿ ਸੇਜੈ ਰਵੈ ਨ ਭਤਾਰੁ॥੮॥

*(ਆਸਾ ਮ:੩, ੪੩੦-੭)*

(ੳਮ) ਮਨਮੁਖੀ ਦੁਹਾਗਣਿ ਨਾਹਿ ਭੇਉ॥ ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ॥
ਗੁਰਮੁਖਿ ਥਿਰੁ ਚੀਨੈ ਸੰਗਿ ਦੇਉ॥ ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ॥੨॥

*(ਬਸੰਤੁ ਮ:੧, ੧੧੭੦-੨)*

(ੳਯ) ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ॥ ਖਸਮਿ ਦੁਹਾਗਨਿ ਤਜਿ ਅਉਹੇਰੀ॥
ਕਹੈ ਕਬੀਰੁ ਏਕੈ ਕਰਿ ਕਰਨਾ॥ ਗੁਰਮੁਖਿ ਹਇ ਬਹੁਰਿ ਨਹੀ ਮਰਨਾ॥੪॥

*(ਗੋਂਡ ਕਬੀਰ ੮੭੨-੧੩)*

(ੳਰ) ਦਸ ਨਾਰੀ ਮੈ ਕਰੀ ਦੁਹਾਗਨਿ॥ ਗੁਰਿ ਕਹਿਆ ਏਹੁ ਰਸਹਿ ਬਿਖਾਗਨਿ॥
ਇਨ ਸਨਬੰਧੀ ਰਸਾਤਲਿ ਜਾਇ॥ ਹਮ ਗੁਰਿ ਰਾਖੇ ਹਰਿ ਲਿਵ ਲਾਇ॥੫॥

*(ਪ੍ਰਭਾਤੀ ਮ:੫, ੧੩੪੭-੧੪)*

## ਸੋਹਿਲੜਾ (੬੩੫)

ਸੋਹਿਲਾ, ਜਸ ਭਰਪੂਰ ਗੀਤ, ਵਡਿਆਈ ਭਰੀ ਪ੍ਰਸੰਸਾ ਕਰਨੀ, ਗੁਣ ਗਾਵਣਾ, ਸਾਲਾਹੁਤਾ ਕਰਨੀ, ਖੁਸ਼ਾਮਦ ਕਰਨੀ, ਕੀਰਤੀ ਕਰਨੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਸੇਸ਼ ਬਾਣੀ, ਜਿਸ ਦਾ ਪਾਠ ਕਰਨਾ ਰਾਤੀ ਸੌਣ ਸਮੇਂ ਵਿਧਾਨ ਫੁਰਮਾਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਿਫਤ ਸਾਲਾਹ"।

(ੳ) ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥੧॥ਰਹਾਉ॥

*(ਸੋਹਿਲਾ ਗਉੜੀ ਦੀਪਕੀ ਮ:੧, ੧੨-੧੧)*

(ਅ) ਹਮ ਘਰੇ ਸਾਚਾ ਸੋਹਿਲਾ ਸਾਚੈ ਸਬਦਿ ਸੁਹਾਇਆ ਰਾਮ॥
ਧਨ ਪਿਰ ਮੇਲੁ ਭਇਆ ਪ੍ਰਭਿ ਆਪਿ ਮਿਲਾਇਆ ਰਾਮ॥

*(ਆਸਾ ਮ:੩, ਛੰਤ, ੪੩੯-੧੨)*

(ੲ) ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ॥
ਹਉਮੈ ਸਭਿ ਕਿਲਵਿਖ ਕਾਟੇ ਸਾਚੁ ਰਖਿਆ ਉਰਿ ਧਾਰੇ ਰਾਮ॥

*(ਸੂਹੀ ਮ:੩, ੭੬੯-੬)*

(ਸ) ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ॥
ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ॥

*(ਸੂਹੀ ਮ:੩, ੭੬੯-੧੩)*

(ਹ) ਗੁਰ ਕਾ ਸਬਦੁ ਘਟ ਅੰਤਰਿ ਸੇ ਜਨ ਸਬਦਿ ਸੁਹਾਏ॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਹਰਿ ਕਰਿ ਕਿਰਪਾ ਘਰਿ ਆਏ॥੧॥

*(ਸੂਹੀ ਮ:੩, ੭੭੦-੧੬)*

(ਕ) ਗੁਰ ਸਬਦੇ ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ॥੩॥

*(ਸੂਹੀ ਮ:੩, ੭੭੧-੫)*

## ਸੋ ਘਰ (੬੩੬)

ਸੋ ਘਰ, ਮਹਲ, ਸੋ ਦਰ, ਦਰ, ਦਰ ਘਰ ਕੀ ਸੂਝ ਦੀ ਪਾਪਤੀ। ਸੋ ਘਰ ਦਾ ਭਾਵ ਅੰਤਹਕਰਣ ਸਚ ਖੰਡ, ਵਾਹਿਗੁਰੂ ਦਾ ਦਰਬਾਰ ਭੀ ਹੈ।

(ੳ) ਸੋ ਘਰੁ ਸੇਵਿ ਜਿਤੁ ਉਧਰਹਿ ਮੀਤ॥
ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧਸੰਗਿ ਕਰਿ ਮਨ ਕੀ ਪ੍ਰੀਤਿ॥੧॥ਰਹਾਉ॥

*(ਰਾਮਕਲੀ ਮ:੫, ੮੯੮-੨)*

(ਅ) ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥ ਤਾ ਦਰਗਹ ਪੈਧਾ ਜਾਇਸੀ॥੧੫॥

*(ਆਸਾ ਵਾਰ ਮ:੧, ੪੭੧-੧੨)*

(ੲ) ਜਾ ਹੋਵੈ ਖਸਮੁ ਦਇਆਲੁ ਤਾ ਮਹਲੁ ਘਰਿ ਪਾਇਸੀ॥
ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ॥੫॥

*(ਗੁਜਰੀ ਵਾਰ ਮ:੩, ੫੧੦-੧੨)*

(ਸ) ਜੇਤਾ ਦੇਹਿ ਤੇਤਾ ਹਉ ਖਾਉ॥ ਬਿਆ ਦਰੁ ਨਾਹੀ ਕੈ ਦਰਿ ਜਾਉ॥
ਨਾਨਕੁ ਏਕ ਕਹੈ ਅਰਦਾਸਿ॥ ਜੀਉ ਪਿੰਡੁ ਸਭੁ ਤੇਰੈ ਪਾਸਿ॥੩॥

*(ਸਿਰੀ ਮ:੧, ੨੫-੯)*

(ਹ) ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ॥ ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ॥੩॥

*(ਆਸਾ ਮ:੫, ੩੯੭-੧੪)*

(ਕ) ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ॥
ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ॥੨॥

*(ਆਸਾ ਮ:੩, ੪੨੪-੧੩)*

(ਖ) ਘਰ ਮਹਿ ਘਰੁ ਜੋ ਦੇਖਿ ਦਿਖਾਵੈ॥ ਗੁਰ ਮਹਲੀ ਸੋ ਮਹਲਿ ਬੁਲਾਵੈ॥
ਮਨ ਮਹਿ ਮਨੂਆ ਚਿਤੁ ਮਹਿ ਚੀਤਾ॥ ਐਸੇ ਹਰਿ ਕੇ ਲੋਗ ਅਤੀਤਾ॥੫॥

*(ਬਸੰਤੁ ਮ:੧, ੧੧੮੯-੮)*

(ਗ) ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥
ਤਾਰੁ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥
... ... ...
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕ ਤਾ ਕਾ ਦਾਸੁ॥੧॥

*(ਮਲਾਰ ਵਾਰ ਮ:੧, ੧੨੯੧-੧)*

(ਘ) ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ॥
ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ॥੪॥

*(ਵਡਹੰਸ ਮ:੩, ੫੭੨-੧)*

(ਙ) ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ॥
ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ॥

*(ਸੋਰਠਿ ਵਾਰ ਮ:੩, ੬੪੯-੯)*

(ਚ) ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ॥
ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥

*(ਧਨਾਸਰੀ ਮ:੩, ੬੬੫-੪)*

(ਛ) ਸੂਖ ਮਹਲ ਜਾ ਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥
... ... ...
ਗੁਹਜ ਕਥਾ ਇਹ ਗੁਰ ਤੇ ਜਾਣੀ॥ ਨਾਨਕੁ ਬੋਲੈ ਹਰਿ ਹਰਿ ਬਾਣੀ॥੪॥

*(ਸੂਹੀ ਮ:੫, ੭੩੯-੧੩)*

(ਜ) ਆਪਿ ਨ ਬੂਝੈ ਲੋਕ ਬੁਝਾਵੈ॥ ਮਨ ਕਾ ਅੰਧਾ ਅੰਧੁ ਕਮਾਵੈ॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ॥੩॥

*(ਬਿਲਾਵਲੁ ਮ:੩, ੮੩੨-੧੭)*

(ਝ) ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥੧॥
ਸੂਖ ਸਹਜ ਆਨੰਦ ਭਵਨ॥ ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ॥

*(ਰਾਮਕਲੀ ਮ: ੫, ੮੮੮-੧੬)*

(ਞ) ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ॥
ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ॥

*(ਰਾਮਕਲੀ ਵਾਰ ਮ:੩, ੯੪੯-੭)*

(ਟ) ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ॥
ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ॥
ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ॥੪॥

*(ਸਿਰੀ ਮ:੧, ੫੮-੫)*

(ਠ) ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ॥
ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ॥੫॥

*(ਸਿਰੀ ਮ:੧, ੫੬-੧੯)*

(ਡ) ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ॥
ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ॥
ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ॥੨॥

*(ਸਿਰੀ ਮ:੧, ੧੯-੧੩)*

(ਢ) ਘਰੁ ਦਰੁ ਮੰਦਰੁ ਜਾਣੈ ਸੋਈ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ॥
ਕਾਇਆ ਘੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ॥੧੨॥

*(ਮਾਰੂ ਮ:੧, ੧੦੩੯-੮)*

(ਣ) ਅਨ ਕੋ ਦਰ ਗਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ॥
ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ॥੪॥

*(ਭੈਰਉ ਮ:੧, ੧੧੨੬-੯)*

(ਤ) ਘਰੁ ਦਰੁ ਮਹਲੁ ਸਤਿਗੁਰੂ ਦਿਕਾਇਆ ਰੰਗ ਸਿਉ ਰਲੀਆ ਮਾਣੈ॥
ਜੋ ਕਿਛੁ ਕਹੇ ਸੁ ਭਲਾਕਰਿ ਮਾਨੈ ਨਾਨਕ ਨਾਮੁ ਵਖਾਣੈ॥੪॥

*(ਭੈਰਉ ਮ:੩, ੧੧੩੨-੧)*

(ਥ) ਮੋਹ ਗੁਮਾਨੁ ਗੁਰ ਸਬਦਿ ਜਲਾਏ॥ ਪੂਰੇ ਗੁਰ ਤੇ ਸੋਝੀ ਪਾਏ॥
ਅੰਤਰਿ ਮਹਲੁ ਗੁਰ ਸਬਦਿ ਪਛਾਣੈ॥ ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ॥੨॥

*(ਆਸਾ ਮ:੩, ੩੬੪-੨)*

(ਦ) ਜਬ ਲਗੁ ਘਟ ਮਹਿ ਦੂਜੀ ਆਨ॥ ਤਉ ਲਉ ਮਹਲਿ ਨ ਲਾਭੈ ਜਾਨ॥
ਰਮਤ ਰਾਮ ਸਿਉ ਲਾਗੋ ਰੰਗੁ॥ ਕਹਿ ਕਬੀਰ ਤਬ ਨਿਰਮਲ ਅੰਗ॥੮॥

*(ਗਉੜੀ ਵਾਰ ਕਬੀਰ, ੩੪੫-੧)*

(ਧ) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥
ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥

*(ਗਉੜੀ ਰਵਿਦਾਸ, ੩੪੫-੧੨)*

(ਨ) ਹਰਿ ਕਾ ਮਹਲੁ ਤਿਨੀ ਪਾਇਆ ਜਿਨ੍ ਹਉਮੈ ਵਿਚਹੁ ਮਾਰਿ॥
ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਾਮਾ ਉਰ ਧਾਰਿ॥੧੦॥

*(ਗੂਜਰੀ ਵਾਰ ਮ:੩, ੫੧੨-੧੩)*

(ਪ) ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ॥੫॥

*(ਬਿਲਾਵਲੁ ਮ:੪,੮੩੭-੧)*

(ਫ) ਸਤਿਗੁਰੁ ਸੇਵੈ ਸੋ ਜਨੁ ਬੂਝੈ॥ ਹਉਮੈ ਮਾਰੇ ਤਾ ਦਰੁ ਸੂਝੈ॥੨॥
ਏਕਸੁ ਤੇ ਸਭੁ ਦੂਜਾ ਹੂਆ॥ ਏਕੋ ਵਰਤੈ ਅਵਰੁ ਨ ਬੀਆ॥

*(ਬਿਲਾਵਲੁ ਮ:੩, ੮੪੨-੭)*

(ਬ) ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ॥
ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ॥੧॥

*(ਰਾਮਕਲੀ ਮ:੧, ੮੭੭-੨)*

(ਭ) ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ॥੩॥
ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ॥੪॥
ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ॥੫॥

*(ਮਾਰੂ ਮ:੫, ੧੦੧੭-੪)*

(ਮ) ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ॥

*(ਸੂਹੀ ਮ:੫, ੭੮੨-੩)*

(ਯ) ਮਹਲੈ ਅੰਦਰਿ ਮਹਲੁ ਕੋ ਪਾਏ॥ ਗੁਰ ਕੈ ਸਬਦਿ ਸਚਿ ਚਿਤੁ ਲਾਏ॥
ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ॥੮॥

*(ਮਾਰੂ ਮ:੩, ੧੦੬੪-੬)*

(ਰ) ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ॥
ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੇ॥੨॥

*(ਸਾਰਗ ਮ:੩, ੧੨੩੩-੧੭)*

(ਲ) ਸੋ ਦਰ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥

*(ਆਸਾ ਮ:੧, ੮-੧੫)*

## ਸੋਚ ਤਥਾ ਸੌਚ (੬੩੭)

ਸੋਚ ਸ਼ਬਦ ਦੇ ਅਰਥ ਭਿੰਨ ਭਿੰਨ ਹਨ। ਜਿਵੇਂ : ਫੁਰਨਾ, ਵਿਚਾਰ, ਖਿਆਲ, ਕਿਆਸ, ਸਮਝ, ਸਿਆਣਪ, ਚਿੰਤਾ, ਫਿਕਰ, ਗ਼ਮ ਕਰਨਾ, ਦੁਬਿਧਾ, ਧਿਆਨ ਦੇਣਾ, ਗਹੁ ਕਰਨਾ, ਅਨੁਮਾਨ ਲਾਉਣਾ, ਕਲਪਨਾ ਕਰਨੀ, ਤਸੱਵਰ ਬੰਨਣਾ, ਕਾਹਲੀ ਨਾ ਕਰਨਾ, ਆਦਿ। ਪ੍ਰੰਤੂ ਇਸ ਪਰਕ੍ਰਣ ਵਿਚ ਸੋਚ ਦੇ ਅਰਥ ਨਿਰਸੰਦੇਹ ਬਿਲਕੁਲ ਵੱਖਰੇ ਹਨ। ਜਿਵੇਂ ਸੌਚ, ਪਵਿਤ੍ਰੱਤਾ, ਸਫਾਈ, ਆਦਿ ਹਨ। ਪਾਵਨ ਗੁਰਬਾਣੀ ਦੇ ਕੁਝ ਉਦਹਾਰਣ ਸੁਹਿਰਦ ਪਾਠਕਾਂ ਦੀ ਜਾਣਕਾਰੀ ਹਿੱਤ ਦਿੱਤੇ ਜਾ ਰਹੇ ਹਨ :

(ੳ) ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ॥

*(ਸਿਰੀ ਮ:੧, ੫੯-੪)*

(ਅ) ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥

*(ਗਉੜੀ ਮ:੫, ੨੩੭-੧੧)*

(ੲ) ਮਨ ਕਾਮਨਾ ਤੀਰਥ ਦੇਹੁ ਛੁਟੈ॥ ਗਰਬੁ ਗੁਮਾਨੁ ਨ ਮਨ ਤੇ ਹੁਟੈ॥
ਸੋਚ ਕਰੈ ਦਿਨਸੁ ਅਰੁ ਰਾਤਿ॥ ਮਨ ਕੀ ਮੈਲੁ ਨ ਤਨ ਤੇ ਜਾਤਿ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ॥ ਮਨ ਤੇ ਕਬਹੂ ਨ ਬਿਖਿਆ ਟਰੈ॥
ਜਲਿ ਧੋਵੈ ਬਹੁ ਦੇਹ ਅਨੀਤਿ॥ ਸੁਧ ਕਹਾ ਹੋਇ ਕਾਚੀ ਭੀਤਿ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥੩॥

*(ਗਉੜੀ ਸੁਖਮਨੀ ਮ:੫, ੨੬੫-੧੬)*

(ਸ) ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ॥
ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ॥੩॥

*(ਗੂਜਰੀ ਮ:੫, ੪੯੫-੧੨)*

(ਹ) ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ॥

*(ਸੋਰਠਿ ਮ:੫, ੬੦੮-੧੬)*

(ਕ) ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਵਿਣੁ ਕਾਹੇ ਜਨੇਊ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਵਿਣੁ ਸੋਚ ਨ ਹੋਈ॥੬॥

*(ਰਾਮਕਲੀ ਮ:੧, ੯੦੩-੩)*

(ਖ) ਅੰਤਰਿ ਮੈਲੁ ਤੀਰਥ ਭਰਮੀਜੈ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥
ਕਿਰਤੁ ਪਇਆ ਦੋਸੁ ਕਾ ਕਉ ਦੀਜੈ॥੫॥

*(ਰਾਮਕਲੀ ਮ:੧, ੯੦੫-੧੦)*

(ਗ) ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥ ਮਨ ਅਨਿਕ ਸੋਚ ਪਵਿਤ੍ਰ ਕਰਤ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੈ॥੧॥ਰਹਾਉ॥

*(ਸਾਰਗ ਮ:੫, ੧੨੨੯-੧੪)*

## ਸੋਭਾ (੬੩੮)

ਮਹਿਮਾ, ਵਡਿਆਈ, ਉਸਤਤ, ਸ਼ਲਾਘਾ, ਮਾਣ, ਇਜ਼ਤ, ਮਸ਼ਹੂਰੀ, ਆਭਾ, ਚਮਕ ਦਮਕ, ਸੁੰਦਰਤ, ਸੁਹੱਪਣ, ਸਜਾਵਟ। ਉਹ ਜੀਵ ਜੋ ਵਾਹਿਗੁਰੂ ਦੇ ਦਰਬਾਰ ਵਿਚ ਸੋਭਾ ਪਾਂਵਦੇ ਹਨ।

(ੳ) ਮਤੁ ਜਾਣ ਸਹਿ ਗਲੀ ਪਾਇਆ॥

ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥੧॥ਰਹਾਉ॥

*(ਸਿਰੀ ਮ:੧, ੨੪-੨)*

(ਅ) ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ॥੪॥

*(ਸਿਰੀ ਮ:੩, ੩੨-੧੧)*

(ੲ) ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥
ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥
ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥੪॥

*(ਸਿਰੀ ਮ:੫, ੪੫-੧੯)*

(ਸ) ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ॥
ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ॥
ਬਿਨੁ ਪਿਰੁ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ॥੬॥

*(ਸਿਰੀ ਮ:੧, ੫੪-੮)*

(ਹ) ਸੋਭਾ ਸੁਰਤਿ ਨਾਮਿ ਭਗਵੰਤੁ॥ ਪੂਰੇ ਗੁਰ ਕਾ ਨਿਰਮਲ ਮੰਤੁ॥੩॥

*(ਗਉੜੀ ਮ:੫, ੧੯੭-੧੩)*

(ਕ) ਗੁਰਮੁਖਿ ਕਾਮਣਿ ਬਣਿਆ ਸੀਗਾਰੁ॥ ਸਬਦੇ ਪਿਰੁ ਰਾਖਿਆ ਉਰ ਧਾਰਿ॥
ਏਕੁ ਪਛਾਣੈ ਹਉਮੈ ਮਾਰਿ॥ ਸੋਭਾਵੰਤੀ ਕਹੀਐ ਨਾਰਿ॥੩॥

*(ਮਲਾਰ ਮ:੩, ੧੨੭੭-੧੪)*

(ਖ) ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ॥੧॥ਰਹਾਉ॥

*(ਮਾਝ ਮ:੩, ੧੧੦-੧੪)*

(ਗ) ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ॥
ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ॥੩॥

*(ਮਾਝ ਮ:੩, ੧੧੩-੫)*

(ਘ) ਜਿਸ ਨੋ ਨਦਰਿ ਕਰੇ ਸੋ ਪਾਏ॥ ਗੁਰਸਾਦੀ ਹਉਮੈ ਜਾਏ॥
ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ॥੮॥

*(ਮਾਝ ਮ:੩, ੧੧੪-੧੫)*

## ਸੋਮਪਾਕ (੬੩੯)

ਸਵੈਯਮ ਪਾਕੀ, ਜੋ ਆਪਣੇ ਹੱਥ ਨਾਲ ਖਾਣਾ ਪਕਾ ਕੇ ਖਾਂਦਾ ਹੈ। ਦੂਸਰਿਆਂ ਦੇ ਹੱਥਾਂ ਦਾ ਪਕਿਆ ਭੋਜਨ ਪਾਨ ਨਹੀਂ ਕਰਦਾ ਹੈ। ਇਹ ਵਹਿਮ ਕੇਵਲ ਅੱਨਯ ਮਤਿ ਵਿਚ ਹੀ ਹੈ। ਗੁਰਮਤਿ ਐਸੇ ਵਖਵਾਦੀ ਵਿਚਾਰਾਂ ਦਾ ਨਿਰਸੰਦੇਹ ਖੰਡਨ ਕਰਦੀ ਹੈ।

(ੳ) ਹਰਿ ਜੀਉ ਅੰਤਰਜਾਮੀ ਜਾਨ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ॥੧॥ਰਹਾਉ॥
ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ॥

ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ॥੧॥
ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ॥੨॥
ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ॥
ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ॥੩॥

*(ਸਾਰਗ ਮ:੫, ੧੨੦੨-੧੮)*

(ਅ) ਗਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥
ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥

*(ਗਉੜੀ ਬਾਵਨ ਅਖਰੀ ਮ:੫, ੨੫੩-੧੦)*

(ੲ) ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥
ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ॥੨॥

*(ਸਵਯੇ ਵਾਕ ਮ:੫, ੧੩੮੯-੬)*

## ਸੋਲਹ ਸੀਗਾਰ (੬੪੦)

ਵਿਦਵਾਨਾਂ ਨੇ ਗ੍ਰੰਥਾਂ ਵਿਚ ਹੇਠ ਲਿਖੇ ਸੋਲਹ ਸੀਗਾਰ ਦਰਸਾਏ ਹਨ :

ਕੁਚੀ, ਧੁੜਾ, ਸਫੇਦਾ, ਸੰਧੂਰ, ਕੇਸਰ, ਸੁਰਮਾ, ਬਿੰਦੀ, ਸਿਰ ਦਾ ਤੇਲ, ਅਤਰ, ਮਿਸੀ ਨੀਲ, ਮਹਿੰਦੀ, ਫੁਲ, ਕੰਘੀ, ਪਾਨ, ਲਾਖ, ਆਦਿ ਹਨ। ਐਸੇ ਸੀਗਾਰ ਜੋ ਆਮ ਇਸਤ੍ਰੀਆਂ ਆਪਣੇ ਪਤੀ ਨੂੰ ਰੀਝਾਉਣ ਪ੍ਰਤਿ ਕਰਦੀਆਂ ਹਨ। ਪ੍ਰੰਤੂ ਗੁਰਮਤਿ ਐਸੇ ਸੀਗਾਰ ਕਰਨ ਦੀ ਹਾਮੀ ਨਹੀਂ ਭਰਦੀ ਹੈ। ਸੀਗਾਰ ਕਰਨ ਦੀ ਵਿਧੀ ਗੁਰਮਤਿ ਨਿਮਨ ਉਦਹਾਰਣਾਂ ਦੇ ਅਨਕੂਲ ਨਿਰੂਪਣ ਕਰਦੀ ਹੈ । ਦੇਖੋ, "ਸੀਗਾਰ ਕਰਨਾ"।

(ੳ) ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥ ਜੇ ਘਰਿ ਆਵੇ ਕੰਤੁ ਤ ਸਭੁ ਕਿਛੁ ਪਾਈਐ॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥੩॥
ਜਿਸੁ ਘੁਰਿ ਵਸਿਆ ਕੰਤੁ ਸਾ ਵਡਭਾਗਣੇ॥ ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ।
ਹਉ ਸੁਤੀ ਹੋਇ ਅਚਿੰਤ ਮਨਿ ਆਸਾ ਪੁਰਾਈਆ॥
ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ॥੪॥

*(ਫੁਨਹੇ ਮ: ੫, ੧੩੬੧-੧੬)*

(ਹੋਰ ਜਾਣਕਾਰੀ ਵਾਸਤੇ ਦੇਖੋ, "ਸੀਗਾਰ")

## ਸੋਲਹ ਕਲਾ (੬੪੧)

ਅਨਮਤੀਆਂ ਦੇ ਅਕੀਦੇ ਅਨੁਸਾਰ ਭਗਵਾਨ ਦੀਆਂ ਸੋਲਹ ਸ਼ਕਤੀਆਂ ਮੰਨੀਆਂ ਹਨ।

ਜਿਨਾਂ ਦਾ ਭੇਦ ਨਿਮਨ ਲਿਖਤ ਅਨੁਸਾਰ ਹੈ। **ਬ੍ਰਹਮ ਵੈਵਰਤ ਪੁਰਾਣ** ਅਨੁਸਾਰ ਇਹ ਸੋਲਹ ਕਲਾਂ ਦਰਸਾਈਆਂ ਹਨ:

ਗਿਆਨ, ਧਿਆਨ, ਸ਼ੁਭ ਕਰਮ, ਹੱਠ, ਸੰਜਮ, ਧਰਮਰੁਦਾਨ, ਵਿਦਿਆ, ਭਜਨ, ਸੁਪ੍ਰੇਮ, ਯਤ, ਅਧਿਆਤਮ, ਸਤਮਾਨ, ਦਇਆ, ਨੇਮ, ਚਤੁਰਤਾ, ਸੁਧ ਬੁਧ।

ਪ੍ਰੰਤੂ ਗੁਰਮਤਿ ਵਿਚ ਐਸਾ ਨਹੀ ਹੈ। ਗੁਰਮਤਿ ਨੇ ਵਾਹਿਗੁਰੂ ਜੀ ਨੂੰ ਅਨੰਤ ਕਲਾ ਦਾ ਸੁਆਮੀ ਦਰਸਇਆ ਹੈ। ਸਤਿਗੁਰੂ ਜੀ ਨੂੰ ਭੀ ਗੁਰਮਤਿ ਅਨੰਤ ਕਲਾ ਦਾ ਮਾਲਿਕ ਦਰਸਾਂਦੀ ਹੈ। ਪ੍ਰੰਤੂ ਹੋਰ ਮਤਿ ਆਪਣੇ ਅਵਤਾਰਾਂ ਨੂੰ 'ਕਲਾ' ਦੇ ਤੋਲ ਨਾਲ ਤੋਲਦੀ ਹੈ। ਜਿਵੇਂ ਅਮਕਾ ਅਵਤਾਰ ਸੋਲਹ ਕਲਾਂ ਸੰਪੂਰਣ ਸੀ, ਅਮਕਾ ਅਵਤਾਰ ਦਸ ਕਲਾਂ ਸੰਪੂਰਣ ਸੀ ਆਦਿ। ਸੁਹਿਰਦ ਪਾਠਕਾਂ ਦੀ ਸੂਝ ਪ੍ਰਤਿ ਨਿਮਨ ਲਿਖਤ ਉਦਹਾਰਣ ਗੁਰਬਾਣੀ ਵਿਚੋਂ ਅੰਕਤ ਕੀਤੇ ਜਾ ਰਹੇ ਹਨ:

(ੳ) ਸੋਲਹ ਕਲਾ ਸੰਪੂਰਨ ਫਲਿਆ॥ ਅਨਤ ਕਲਾ ਹੋਇ ਠਾਕੁਰੁ ਚੜਿਆ॥
ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ॥੧੯॥

*(ਮਾਰੂ ਮ:੫, ੧੦੮੧-੨)*

## ਸੰਸਾ (੬੪੨)

ਫਿਕਰ ਕਰਨਾ, ਸੋਚ ਵਿਚ ਲਗੇ ਰਹਿਣਾ, ਅੰਦੇਸ਼ਾ ਕਰਨਾ, ਸ਼ੱਕ, ਸੰਦੇਹ, ਭਰਮ, ਚਿੰਤਾ, ਘਬਰਾਹਟ, ਡਰ, ਝਿਜਕ, ਸੰਸਯ।

(ੳ) ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥
ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥

*(ਸਿਰੀ ਮ:੩, ੩੬-੧੫)*

(ਅ) ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥੩॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧੩)*

(ੲ) ਸਤਿਗੁਰ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸੁ ਰਹੀਜੈ॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥੯॥

*(ਮਾਰੂ ਮ:੧, ੧੦੪੩-੬)*

(ਸ) ਮਨੁ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ॥
... ... ...
ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ॥

*(ਸਿਰੀ ਮ:੫, ੭੯-੧੫)*

(ਹ) ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ॥
ਏਹ ਸੰਸਾ ਮੋ ਕਉ ਅਨਦਿਨੁ ਬਿਆਪੈ ਮੋ ਕਉ ਕੋ ਨ ਕਹੈ ਸਮਝਾਈ॥੧॥ਰਹਾਉ॥

*(ਗਉੜੀ ਕਬੀਰ, ੩੩੪-੧੨)*

(ਕ) ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥੪॥

*(ਗਉੜੀ ਕਬੀਰ, ੩੩੫-੧੧)*

(ਖ) ਸਾਤੈਂ ਸਤਿ ਕਰਿ ਬਾਚਾ ਜਾਣਿ॥ ਆਤਮ ਰਾਮ ਲੇਹੁ ਪਰਵਾਣਿ॥
ਛੂਟੈ ਸੰਸਾ ਮਿਟਿ ਜਾਹਿ ਦੁਖ॥ ਸੁੰਨ ਸਰੋਵਰਿ ਪਾਵਹੁ ਸੁਖ॥੮॥

*(ਗਉੜੀ ਥਿੰਤੀ ਕਬੀਰ, ੩੪੩-੧੬)*

(ਗ) ਮਿਟਿ ਗਈ ਗਣਤ ਬਿਨਾਸਿਉ ਸੰਸਾ॥ ਨਾਮਿ ਰਤੇ ਜਨ ਭਏ ਭਗਵੰਤਾ॥੧॥ਰਹਾਉ॥

*(ਆਸਾ ਮ:੫, ੩੯੦-੬)*

(ਘ) ਤਿਨ੍ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ॥
ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ॥

*(ਬਿਹਾਗੜਾ ਵਾਰ ਮ:੪, ੫੪੯-੪)*

(ਙ) ਕੂਕ ਪੁਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ॥੨॥

*(ਸੋਰਠਿ ਵਾਰ ਮ:੩, ੬੪੨-੬)*

(ਚ) ਅਬ ਮੈ ਕਉਨੁ ਉਪਾਉ ਕਰਉ॥ ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ॥

*(ਧਨਾਸਰੀ, ਮ:੯, ੬੮੫-੬)*

(ਛ) ਗੁਰਮਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ॥
ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ॥
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ॥੧॥

*(ਬਿਲਾਵਲ ਵਾਰ ਮ:੩, ੮੫੩-੨)*

(ਜ) ਜਉ ਗੁਰਦੇਉ ਤ ਸੰਸਾ ਟੂਟੈ॥ ਜਉ ਗੁਰਦੇਉ ਤ ਜਮ ਤੇ ਛੂਟੈ॥
ਜਉ ਗੁਰਦੇਉ ਤ ਭਉਜਲ ਤਰੈ॥ ਜਉ ਗੁਰਦੇਉ ਜਨਮਿ ਨ ਮਰੈ॥੮॥

*(ਭੈਰਉ ਨਾਮਦੇਉ, ੧੧੬੭-੪)*

(ਝ) ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥੨॥

*(ਬਸੰਤੁ ਮ:੯, ੧੧੮੬-੧੬)*

(ਞ) ਠਾਕੁਰ ਤੁਮ੍ ਸਰਣਾਈ ਆਇਆ॥
ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥੧॥ਰਹਾਉ॥

*(ਸਾਰਗ ਮ:੫, ੧੨੧੮-੧੬)*

(ਟ) ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥੧੭੩॥

*(ਸਲੋਕ ਕਬੀਰ, ੧੩੭੩-੧੫)*

(ਠ) ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥੨॥

*(ਗਉੜੀ ਪੂਰਬੀ ਮ:੫, ੧੩-੧੬)*

(ੜ) ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ॥
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ॥੨੨੦॥

*(ਸਲੋਕ ਕਬੀਰ, ੧੩੭੬-੮)*

(ਢ) ਚਿੰਤਾ ਧਾਵਣ ਰਹਿ ਗਏ ਤਾਂ ਮਨਿ ਭਇਆ ਅਨੰਦੁ॥
ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ॥

*(ਸਲੋਕ ਮ:੩, ੧੪੧੫-੧੫)*

## ਸੰਸਾਰ (੬੪੩)

ਜਗਤ, ਦੁਨੀਆ, ਜਹਾਨ, ਇਹ ਲੋਕ, ਜਗ। ਇਸ ਪ੍ਰਕਰਣ ਵਿਚ ਇਹ ਦਰਸਾਇਆ ਗਇਆ ਹੈ ਕਿ ਸੰਸਾਰ ਕੀ ਵਸਤੂ ਹੈ, ਸੰਸਾਰੀ ਜੀਵਾਂ ਦੀ ਅਵਸਥਾ, ਸ੍ਰਿਸ਼ਟੀ ਦੇ ਰਿਹਾਇਸ਼ੀ ਤਰੀਕੇ ਆਦਿ।

(ੳ) ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ॥
ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥
ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ॥
ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ॥੩॥

*(ਸਿਰੀ ਮ:੧, ੩੬-੧੫)*

(ਅ) ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ॥
ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ॥
ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ॥੭॥

*(ਸਿਰੀ ਮ:੧, ੬੩-੭)*

(ੲ) ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥੩॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ॥੪॥

*(ਬਿਲਾਵਲੁ ਮ:੫, ੮੦੮-੬)*

(ਸ) ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ॥੧॥ਰਹਾਉ॥
... ... ...
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ॥ ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ॥੫॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ॥ ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ॥੬॥

*(ਆਸਾ ਮ:੧, ੪੧੮-੭)*

(ਹ) ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ॥

ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ॥੪॥
ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ॥
ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ॥੫॥

*(ਆਸਾ ਮ:੧, ੪੨੨-੧੨)*

(ਕ) ਚਿਲਿਮਿਲਿ ਬਿਸੀਆਰ ਦੁਨੀਆ ਫਾਨੀ॥
ਕਾਲੂਬਿ ਅਕਲ ਮਨ ਗੋਰ ਨ ਮਾਨੀ॥
ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥
ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ॥

*(ਮਲਾਰ ਵਾਰ ਮ:੧, ੧੨੯੧-੬)*

(ਖ) ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ॥ ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ॥੪॥

*(ਆਸਾ ਮ: ੫, ੩੯੮-੧੧)*

(ਗ) ਇਹੁ ਸੰਸਾਰੁ ਸਗਲ ਬਿਕਾਰੁ॥ ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥੧॥ਰਹਾਉ॥

*(ਪਰਭਾਤੀ ਬਿਭਾਸ ਮ:੧, ੧੩੨੭-੧੨)*

(ਘ) ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ॥
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ॥
ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ॥੩॥

*(ਸਿਰੀ ਮ:੩, ੩੩-੧੮)*

(ਙ) ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ॥ ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ।
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ॥ ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ॥੨॥

*(ਸਾਰਗ ਵਾਰ ਮ:੧, ੧੨੪੦-੧੫)*

(ਚ) ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥
ਜਗੁ ਦੁਖੀਆ ਸੁਖੀਆ ਜਨੁ ਕੋਇ॥ ਜਗੁ ਰੋਗੀ ਭੋਗੀ ਗੁਣ ਰੋਇ॥
ਜਗੁ ਉਪਜੈ ਬਿਨਸੈ ਪਤਿ ਖੋਇ॥ ਗੁਰਮੁਖਿ ਹੋਵੈ ਬੂਝੈ ਸੋਇ॥੭॥

*(ਆਸਾ ਮ:੧, ੪੧੩-੧)*

(ਛ) ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ॥

*(ਸੋਰਠਿ ਮ:੯, ੬੩੩-੬)*

(ਜ) ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ॥
ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ॥
ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ॥੬॥

*(ਸੋਰਠਿ ਮ:੧, ੬੩੫-੧੭)*

(ਝ) ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥੧॥
... ... ...
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ॥੪॥

*(ਬਿਲਾਵਲੁ ਮ:੫, ੮੦੮-੪)*

(ਞ) ਸੰਸਾਰੁ ਬਿਖਿਆ ਕੂਪ॥ ਤਮ ਅਗਿਆਨ ਮੋਹਤ ਘੂਪ॥ ਗਹਿ ਭੁਜਾ ਪ੍ਰਭ ਜੀ ਲੇਹੁ॥
ਹਰਿ ਨਾਮੁ ਅਪੁਨਾ ਦੇਹੁ॥ ਪ੍ਰਭ ਤੁਝ ਬਿਨਾ ਨਹੀ ਠਾਉ॥ ਨਾਨਕ ਬਲਿ ਬਲਿ ਜਾਉ॥੨॥

*(ਬਿਲਾਵਲੁ ਮ:੫, ੮੩੮-੨)*

(ਟ) ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥
ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ॥੧॥

*(ਰਾਮਕਲੀ ਵਾਰ ਮ:੫, ੯੬੬-੨)*

(ਠ) ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥੧॥
ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ ਸਮਝ ਲੇਹ॥੨॥
ਇਕ ਭਗਤਿ ਨਾਰਾਇਨ ਹੋਇ ਸੰਗਿ॥ ਕਹੁ ਨਾਨਕ ਭਜੁ ਤਿਹ ਏਕ ਰੰਗਿ॥੩॥

*(ਬਸੰਤੁ ਮ:੯, ੧੧੮੬-੧੯)*

(ਡ) ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ॥
ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ॥੧॥
ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ॥
ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ॥੨॥

*(ਸਾਰੰਗ ਮ:੯, ੧੨੩੧-੧੭)*

(ਢ) ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ॥
ਨਾਨ੍ੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਂਈ॥੪॥

*(ਮਲਾਰ ਮ:੧, ੧੨੭੪-੧)*

(ਣ) ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ॥
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ॥੨੬॥

*(ਸਲੋਕ ਕਬੀਰ, ੧੩੬੫-੧੬)*

(ਤ) ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥੩॥

*(ਸਲੋਕ ਫਰੀਦ, ੧੩੭੮-੧)*

(ਥ) ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ॥੧੧੦॥

*(ਸਲੋਕ ਫਰੀਦ,੧੩੮੩-੧੮)*

(ਦ) ਨਾਨਕ ਦੁਨੀਆ ਕੈਸੀ ਹੋਈ॥ ਸਾਲਕੁ ਮਿਤੁ ਨ ਰਹਿਓ ਕੋਈ॥
ਭਾਈ ਬੰਧੀ ਹੇਤੁ ਚੁਕਾਇਆ॥ ਦੁਨੀਆ ਕਾਰਣਿ ਦੀਨੁ ਗਵਾਇਆ॥੫॥

*(ਸਲੋਕ ਮ:੧, ੧੪੧੦-੧੦)*

(ਧ) ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥੨੩॥
... ... ...
ਜੈਸੇ ਜਲ ਤੇ ਬੁਦਬਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥੨੫॥

*(ਸਲੋਕ ਮ:੯, ੧੪੨੭-੧੪)*

(ਨ) ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਏ॥
ਆਪੇ ਕਰਤਾ ਕਰੇ ਕਰਾਏ॥ ਜੋ ਤਿਸੁ ਭਾਵੈ ਤਿਸੈ ਖਵਾਏ॥੩॥

*(ਬਸੰਤੁ ਮ:੩, ੧੧੭੨-੭)*

(ਪ) ਸੰਸਾਰੈ ਮਹਿ ਸਹਸਾ ਬਿਆਪੈ॥ ਅਕਥ ਕਥਾ ਅਗੋਚਰ ਨਹੀ ਜਾਪੈ॥
ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥੫॥

*(ਮਾਰੂ ਮ:੫, ਅੰਜੁਲੀਆ, ੧੦੧੯-੧੩)*

(ਫ) ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ॥੧॥

*(ਧਨਾਸਰੀ ਮ:੧, ਛੰਤ, ੬੮੭-੧੫)*

(ਬ) ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ॥
ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ॥੧॥ ਰਹਾਉ॥

*(ਬਿਲਾਵਲੁ ਕਬੀਰ, ੮੫੫-੭)*

(ਭ) ਛੋਡਿ ਛੋਡਿ ਰੇ ਬਿਖਿਆ ਕੇ ਰਸੂਆ॥
ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ॥੧॥ਰਹਾਉ॥
... ... ...
ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ॥
ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ॥੪॥

*(ਗਉੜੀ ਮ:੫, ੨੦੬-੧੨)*

(ਮ) ਜਗੁ ਕਊਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥
ਮਨੂਆ ਡੋਲੈ ਚੀਤਿ ਅਨੀਤਿ॥ ਜਗ ਸਿਉ ਤੂਟੀ ਝੂਠ ਪਰੀਤਿ॥੧॥

*(ਬਸੰਤ ਮ:੧, ੧੧੮੭-੭)*

(ਯ) ਜਗਤੁ ਉਪਾਇ ਖੇਲੁ ਰਚਾਇਆ॥ ਪਵਣੈ ਪਾਣੀ ਅਗਨੀ ਜੀਉ ਪਾਇਆ॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥੪॥

ਚਾਰਿ ਨਦੀ ਅਗਨੀ ਅਸਰਾਲਾ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ॥
ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ॥੫॥

*(ਮਾਰੂ ਮ:੧, ੧੦੩੧-੯)*

(ਰ) ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ॥ ਨਾ ਤਿਸੁ ਭੈਣ ਨ ਭਰਾਉ ਕਮਾਇਆ॥
ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ॥੨॥

*(ਮਾਰੂ ਮ:੧, ੧੦੩੮-੧੪)*

(ਲ) ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥
ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥੧॥ਰਹਾਉ॥
ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥੧॥
ਨਾਨਕ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥੨॥

*(ਜੈਜਾਵੰਤੀ ਮ:੯, ੧੩੫੨-੪)*

(ੜ) ਜਗੁ ਮੋਹਿ ਬਾਧਾ ਬਹੁਤੀ ਆਸਾ॥ ਗੁਰਮਤੀ ਇਕਿ ਭਏ ਉਦਾਸਾ॥
ਅੰਤਰਿ ਨਾਮੁ ਕਮਲੁ ਪਰਗਾਸਾ॥ ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ॥੨॥

*(ਆਸਾ ਮ:੧, ੪੧੨-੪)*

## ਸੰਸਾਰ ਸਾਗਰ (੬੪੪)

ਇਹ ਜਗਤ ਇਕ ਸਾਗਰ ਦੀ ਨਿਆਈਂ ਹੈ, ਜਿਸ ਵਿਚੋਂ ਪਾਰ ਹੋਣਾ ਅਤਿ ਕਠਨ ਦਰਸਾਇਆ ਹੈ। ਵਿਘਨਕਾਰੀ ਵਸਤੂਆਂ ਮੋਹ-ਮਾਇਆ, ਆਸਾ-ਤ੍ਰਿਸਨਾ, ਵਿਸ਼ੈ-ਵਿਕਾਰ, ਹਉਮੈ, ਦਵੈਤ ਭਾਵਨਾ, ਆਦਿ ਦਰਸਾਏ ਹਨ।

(ੳ) ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥

*(ਸਵਈਏ ਮ:੪ਕੇ, ੧੪੦੨-੧)*

(ਅ) ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ॥
ਗੁਰ ਪ੍ਰਸਾਦੀ ਪ੍ਰਭੁ ਅਰਾਧੇ ਜਮਕੰਕਰੁ ਕਿਛੁ ਨ ਕਹੀ॥੨॥

*(ਮਾਰੂ ਮ:੫, ੧੦੧੭-੧੦)*

(ੲ) ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ॥
ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ॥

*(ਆਸਾ ਮ:੫, ੪੬੧-੧੧)*

(ਸ) ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ॥
ਸਾਧਸੰਗੇ ਨਾਮੁ ਰੰਗੇ ਰਣੁ ਜੀਤਿ ਵਡਾ ਅਖਾੜਾ॥
ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ ਉਪਾੜਾ॥੪॥

*(ਆਸਾ ਮ:੫, ੪੬੧-੨)*

(ਹ) ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥੧॥
ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥ ਤਾਰਿ ਲੈ ਬਾਪ ਬੀਠੁਲਾ॥੧॥ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਾਕਉ॥ ਤੇਰਾ ਪਾਰੁ ਨ ਪਾਇਆ ਬੀਠੁਲਾ॥੨॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ॥ ਪਾਰਿ ਉਤਾਰੇ ਕੇਸਵਾ॥੩॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥੪॥

*(ਬਸੰਤੁ ਨਾਮਦੇਵ, ੧੧੯੬-੧)*

(ਕ) ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ॥
ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ॥

*(ਮਾਰੂ ਵਾਰ ਮ:੧, ੧੦੯੧-੨)*

(ਖ) ਦਾਝਿ ਗਏ ਤ੍ਰਿਣ ਪਾਪ ਸੁਮੇਰ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ॥
ਅਨਦ ਰੂਪ ਪ੍ਰਗਟਿਓ ਸਭ ਥਾਨਿ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ॥੨॥
... ... ...
ਜਉ ਛੂਟਉ ਤਉ ਜਾਇ ਪਇਆਲ॥ ਜਉ ਕਾਢਿਓ ਤਉ ਨਦਰਿ ਨਿਹਾਲ॥
ਪਾਪ ਪੁੰਨ ਹਮਰੈ ਵਸਿ ਨਾਹਿ॥ ਰਸਕਿ ਰਸਕਿ ਨਾਨਕ ਗੁਣ ਗਾਹਿ॥੪॥

*(ਰਾਮਕਲੀ ਮ:੫, ੮੯੯-੩)*

(ਗ) ਸੰਸਾਰੁ ਬਿਖਿਆ ਕੂਪ॥ ਤਮ ਅਗਿਆਨ ਮੋਹਤ ਘੂਪ॥
ਗਹਿ ਭੁਜਾ ਪ੍ਰਭ ਜੀ ਲੇਹੁ॥ ਹਰਿ ਨਾਮੁ ਅਪੁਨਾ ਦੇਹੁ॥
ਪ੍ਰਭ ਤੁਝ ਬਿਨਾ ਨਹੀ ਠਾਉ॥ ਨਾਨਕਾ ਬਲਿ ਬਲਿ ਜਾਉ॥੨॥

*(ਬਿਲਾਵਲੁ ਮ:੫, ੮੩੮-੨)*

(ਘ) ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਏ॥
ਆਪੇ ਕਰਤਾ ਕਰੇ ਕਰਾਏ॥ ਜੋ ਤਿਸੁ ਭਾਵੈ ਤਿਸੈ ਖਵਾਏ॥੩॥

*(ਬਸੰਤੁ ਮ:੩, ੧੧੭੨-੭)*

(ਙ) ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ॥
ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ॥੧॥

*(ਮਾਲੀ ਗਉੜਾ ਮ:੫, ੯੮੬-੯)*

(ਚ) ਸੰਸਾਰੁ ਭਵਜਲੁ ਕਿਉ ਤਰੈ॥
ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ॥੧॥ਰਹਾਉ॥

*(ਮਾਰੂ ਮ:੧, ੧੦੧੩-੧੭)*

(ਛ) ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥੨॥

*(ਗਉੜੀ ਪੂਰਬੀ ਮ:੫, ੧੩-੧੬)*

## ਸੰਕਟ (੬੪੫)

ਦੁਖ, ਕਲੇਸ਼, ਸੰਤਾਪ, ਬਿਪਤਾ, ਪੀੜ, ਔਖ, ਆਫਤ, ਖਤਰਾ।

(ੳ) ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ॥
ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ॥੨॥

*(ਦੇਵਗੰਧਾਰੀ ਮ:੫, ੫੩੨-੧੪)*

(ਅ) ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥੨॥

*(ਗਉੜੀ ਕਬੀਰ, ੩੩੯-੧)*

(ੲ) ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ॥
ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ॥੧॥

*(ਗਉੜੀ ਮ:੯, ੨੨੦-੧)*

(ਸ) ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ॥
ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ॥
ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ॥
ਗੁਰ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ॥

*(ਗਉੜੀ ਵਾਰ ਮ:੫, ੩੨੨-੧੩)*

(ਹ) ਏਕਾਦਸੀ ਏਕ ਦਿਸ ਧਾਵੈ॥ ਤਉ ਜੋਨੀ ਸੰਕਟ ਬਹੁਰਿ ਨ ਆਵੈ॥
ਸੀਤਲ ਨਿਰਮਲ ਭਇਆ ਸਰੀਰਾ॥ ਦੂਰਿ ਬਤਾਵਤ ਪਾਇਆ ਨੀਰਾ॥੧੨॥

*(ਗਉੜੀ ਥਿੰਤੀ ਕਬੀਰ, ੩੪੪-੨)*

(ਕ) ਭਰਮੇ ਜਨਮ ਅਨੇਕ ਸੰਕਟ ਮਹਾ ਜੋਨ॥
ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ॥
ਭ੍ਰਮਤ ਭਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ॥
ਅਬ ਓਟ ਧਾਰੀ ਪ੍ਰਭ ਮੁਰਾਰੀ ਸਰਬ ਸੁਖ ਹਰਿ ਨਾਇਓ॥
ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ॥
ਸੂਖ ਸਹਜ ਆਨੰਦ ਨਾਨਕ ਕ੍ਰਿਪਾ ਤੇਰੀ ਤਰੈ ਭਉਨ॥੩॥

*(ਆਸਾ ਮ:੫, ਛੰਤੁ ੪੫੮-੪)*

(ਖ) ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ॥
ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ॥੨॥

*(ਟੋਡੀ ਮ:੫, ੭੧੭-੧੫)*

(ਗ) ਦਾਵਾ ਅਗਨਿ ਰਹੇ ਹਰਿ ਬੂਟ॥ ਮਾਤ ਗਰਭ ਸੰਕਟ ਤੇ ਛੂਟ॥
ਜਾ ਕਾ ਨਾਮੁ ਸਿਮਰਤ ਭਉ ਜਾਇ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ॥੧॥

*(ਰਾਮਕਲੀ ਮ:੫, ੯੧੪-੧੧)*

(ਘ) ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ॥
ਹਰਿ ਗੁਣ ਆਨੰਦ ਗਾਏ ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ॥

*(ਰਾਮਕਲੀ ਮ:੫, ਛੰਤੁ, ੯੨੬-੧੪)*

(ਙ) ਮਨਮੁਖੁ ਅੰਧਾ ਅੰਧੁ ਕਮਾਏ॥ ਬਹੁ ਸੰਕਟ ਜੋਨੀ ਭਰਮਾਏ॥
ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ॥੪॥

*(ਮਾਰੂ ਮ:੩, ੧੦੬੮-੭)*

## ਸੰਗੀਤ (੬੪੬)

ਸੁਰ ਅਤੇ ਤਾਲ ਵਿਚ ਜੋੜਕੇ ਕਿਸੇ ਗੀਤ ਦਾ ਗਾਇਣ ਕਰਨਾ। ਏਥੇ ਖਿਆਲ ਰਖਣ ਵਾਲੀ ਗੱਲ ਇਹੀ ਹੈ ਕਿ ਸੰਗੀਤ ਅਤੇ ਕੀਰਤਨ ਵਿਚ ਘਨੇਰਾ ਅੰਤਰ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕੀਰਤਨ, ਰਾਗ", ਆਦਿ। ਗੁਰਮਤਿ ਵਿਚ ਐਸਾ ਸੰਗੀਤ ਹੀ ਪ੍ਰਵਾਨਿਤ ਹੈ, ਜਿਸ ਦਾ ਆਲਾਪ ਕੀਤਿਆਂ ਸਤਿਗੁਰੂ ਕਾ ਮੰਤ੍ਰ ਹਿਰਦੇ ਵਿਚ ਆਣ ਟਿਕੇ।

(ੳ) ਬਹੁ ਭੋਜਨ ਕਾਪਰ ਸੰਗੀਤ॥ ਰਸਨਾ ਜਪਤੀ ਹਰਿ ਹਰਿ ਨੀਤ॥
ਭਲੀ ਸੁ ਕਰਨੀ ਸੋਭਾ ਧਨਵੰਤ॥ ਹਿਰਦੈ ਬਸੇ ਪੂਰਨ ਗੁਰ ਮੰਤ॥

*(ਗਉੜੀ ਸੁਖਮਨੀ ਮ:੫, ੨੯੦-੧੪)*

(ਅ) ਅਨਿਕ ਮਾਇਆ ਜਾ ਕੀ ਲਖੀ ਨ ਜਾਇ॥ ਅਨਿਕ ਕਲਾ ਖੇਲੈ ਹਰਿ ਰਾਇ॥
ਅਨਿਕ ਧੁਨਿਤ ਲਲਿਤ ਸੰਗੀਤ॥ ਅਨਿਕ ਗੁਪਤ ਪ੍ਰਗਟੇ ਤਹ ਚੀਤ॥੧੦॥

*(ਸਾਰੰਗ ਮ:੫, ੧੨੩੬-੯)*

(ੲ) ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ॥
ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ॥
ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ॥੩॥

*ਰਾਮਕਲੀ ਮ:੫, ੮੮੪-੧੬)*

## ਸੰਗ੍ਰਾਮ (੬੪੭)

ਲੜਾਈ, ਯੁਧ, ਝਗੜਾ, ਜੱਦੋ-ਜਹਿਦ, ਸੰਘਰਸ਼, ਜੰਗ, ਆਦਿ। ਜਿਸ ਦਾ ਮਨ ਵਿਸ਼ੈ-ਵਿਕਾਰਾਂ, ਆਸਾ-ਤ੍ਰਿਸਨਾ, ਮੋਹ ਮਾਇਆ ਦੇ ਵਿਰੁੱਧ ਜੰਗ ਕਰਦਾ ਹੈ ਉਹੀ ਤੱਤ ਸੰਗ੍ਰਾਮੀਆ ਹੈ।

(ੳ) ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ॥
ਗਣ ਗੰਧਰਬ ਮਾਨੁਖੰ ਪਸੁ ਪੰਖੀ ਬਿਮੋਹਨਹ॥
ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸਰਹ॥੪੫॥

*(ਸਲੋਕ ਮ:੫, ੧੩੫੮-੨)*

(ਅ) ਇਹੁ ਮਨੁ ਰਾਜਾ ਸੂਰ ਸੰਗ੍ਰਾਮਿ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ॥
ਮਾਰੇ ਪੰਚ ਅਪੁਨੈ ਵਸਿ ਕੀਏ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ॥੬॥

*(ਆਸਾ ਮ:, ੪੧੫-੧੪)*

## ਸੰਤ ਸਭਾ (੬੪੮)

ਸੰਤ ਮੰਡਲੀ, ਸਤਿਸੰਗਤਿ, ਸਮੂਹ ਗੁਰਮੁਖ ਗੁਰਸਿਖਾਂ ਦੀ ਇਕੱਤ੍ਰਤਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਸੰਗਤਿ"।

(ੳ) ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਇ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਇ॥੪॥

*(ਮਲਾਰ ਮ:੫, ੧੨੬੬-੯)*

(ਅ) ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ॥੪॥

*(ਸਿਰੀ ਮ:੧, ੫੮-੧੮)*

(ੲ) ਸੰਤ ਸਭਾ ਕਉ ਸਦਾ ਜੈਕਾਰੁ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ॥

*(ਗਉੜੀ ਗੁਆਰੇਰੀ ਮ:੫, ੧੮੩-੧)*

(ਸ) ਭਾਈ ਰੇ ਸੰਤ ਜਨਾ ਕੀ ਰੇਣੁ॥ ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ॥੧॥ਰਹਾਉ॥

*(ਸਿਰੀ ਮ:੧, ੧੮-੧੨)*

(ਹ) ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ॥
ਸੰਤੋ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ॥੧॥

*(ਸਾਰੰਗ ਮ:੫, ੧੨੦੨-੧੯)*

(ਕ) ਰਾਮ ਨਾਮੁ ਗੁਰ ਬਚਨੀ ਬੋਲਹੁ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ॥
ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ॥੪॥

*(ਮਾਰੂ ਮ;੧, ੧੦੩੦-੬)*

(ਖ) ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ॥੨॥

*(ਫੁਨਹੇ ਮ:੫, ੧੩੬੧-੧੪)*

(ਗ) ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਈ॥੪॥

*(ਰਾਮਕਲੀ ਮ:੫, ੯੦੦-੫)*

## ਸੰਤਾਨ (੬੪੯)

ਔਲਾਦ, ਪੁਤ, ਪੋਤਰੇ, ਦੋਹਤੇ, ਦੋਹਤੀਆਂ, ਪੋਤੀਆਂ। ਗੁਰਬਾਣੀ ਦੁਆਰਾ ਇਹ ਦਰਸਾਇਆ ਗਇਆ ਹੈ ਕਿ ਸੰਤਾਨ ਕੈਸੀ ਹੋਣੀ ਚਾਹੀਏ।

(ੳ) ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ॥
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸੁ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ॥
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ॥
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ॥੧॥

*(ਰਾਮਕਲੀ ਵਾਰ ਮ:੩, ੯੫੧-੫)*

(ਅ) ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ਰਹਾਉ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥

ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥
ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥੨॥

*(ਸਊਰਗ ਮ:੪, ੧੨੦੦-੧੧)*

(ੲ) ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ॥
ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ॥੧॥ਰਹਾਉ॥

*(ਸਿਰੀ ਮ:੪, ੪੧-੧੯)*

(ਸ) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥

*(ਗਉੜੀ ਕਬੀਰ, ੩੨੮-੧੦)*

(ਹ) ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ॥੨॥

*(ਦੇਵਗੰਧਾਰੀ ਮ:੫, ੫੩੨-੧੦)*

(ਕ) ਅਪਜਸੰ ਮਿਟੰਤ ਪੁਤ੍ਰਹ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥
ਪ੍ਰੀਤਮ ਭਗਵਾਨ ਅਚੁਤ॥ ਨਾਨਕ ਸੰਸਾਰ ਸਾਗਰ ਤਾਰਣਹ॥੧੪॥

*(ਗਾਥਾ ਮ:੫, ੧੩੬੦-੧੯)*

## ਸੰਤਾਪ (੬੫੦)

ਜਲਨ, ਸੇਕ, ਤਾਉ, ਮਾਨਸਿਕ ਦੁਖ, ਕਲੇਸ਼, ਪਛੋਤਾਵਾ।

(ੳ) ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ॥੩॥

*(ਗਉੜੀ ਮਾਝ ਮ:੫, ੨੧੮-੭)*

(ਅ) ਤਾਪ ਪਾਪ ਸੰਤਾਪ ਬਿਨਾਸੇ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ॥੧॥

*(ਬਿਲਾਵਲੁ ਮ:੫, ੮੦੬-੧੨)*

(ੲ) ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ॥
... ... ...
ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ ਜੋਗ॥੧॥

*(ਬਿਲਾਵਲੁ ਮ:੫, ੮੦੭-੧੨)*

(ਸ) ਜਾ ਕੈ ਅੰਤਰਿ ਪ੍ਰਗਟਿਓ ਆਪ॥ਤਾ ਕਉ ਨਾਹੀ ਦੂਖ ਸੰਤਾਪ॥
ਲਾਲੁ ਰਤਨੁ ਤਿਸੁ ਪਾਲੈ ਪਰਿਆ॥ ਸਗਲ ਕੁਟੰਬ ਓਹੁ ਜਨੁ ਲੈ ਤਰਿਆ॥੩॥

*(ਰਾਮਕਲੀ ਮ:੫, ੮੮੭-੮)*

(ਹ) ਕੋਟਿ ਜਨਮ ਕੇ ਬਿਨਸੇ ਪਾਪ॥ ਹਰਿ ਹਰਿ ਜਪਤ ਨਾਹੀ ਸੰਤਾਪ॥
ਗੁਰ ਕੇ ਚਰਨ ਕਮਲ ਮਨਿ ਵਸੇ॥ ਮਹਾ ਬਿਕਾਰ ਤਨ ਤੇ ਸਭਿ ਨਸੇ॥੧॥

*(ਰਾਮਕਲੀ ਮ:੫, ੮੯੭-੭)*

(ਕ) ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥ ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥

*(ਰਾਮਕਲੀ ਮ:੩, ਅਨੰਦ, ੯੨੨-੧੮)*

(ਖ) ਤ੍ਰਿਬਿਧਿ ਮਾਇਆ ਰਹੀ ਬਿਆਪਿ॥ ਜੋ ਲਪਟਾਨੋ ਤਿਸੁ ਦੂਖ ਸੰਤਾਪ॥
ਸੁਖੁ ਨਾਹੀ ਬਿਨੁ ਨਾਮ ਧਿਆਏ॥ ਨਾਮ ਨਿਧਾਨੁ ਬਡਭਾਗੀ ਪਾਏ॥੨॥

*(ਭੈਰਉ ਮ:੫, ੧੧੪੫-੪)*

(ਗ) ਸੋਗ ਸੰਤਾਪ ਕਟੇ ਪ੍ਰਭਿ ਆਪਿ॥ ਗੁਰ ਅਪੁਨੇ ਕਉ ਨਿਤ ਨਿਤ ਜਾਪਿ॥੨॥

*(ਬਸੰਤੁ ਮ:੫, ੧੧੮੪-੧੬)*

(ਘ) ਬਿਰਾਜਿਤ ਰਾਮ ਕੋ ਪਰਤਾਪ॥
ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥੧॥ਰਹਾਉ॥
ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ॥
ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ॥੧॥

*(ਸਾਰਗ ਮ:੫, ੧੨੨੩-੧੪)*

## ਸੰਦੇਸ਼ (੬੫੧)

ਪੈਗਾਮ, ਸੁਨੇਹਾ, ਕਿਸੇ ਦੇ ਰਾਂਹੀਂ ਜੋ ਗੱਲ ਦੂਸਰੇ ਤਕ ਭੇਜੀ ਜਾਵੇ। ਖਬਰ, ਆਦਿ।

(ੳ) ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ॥
ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਰੇ ਮੇਲਿ ਮਿਲਈਆ॥੩॥

*(ਬਿਲਾਵਲੁ ਮ:੪, ੮੩੬-੪)*

(ਅ) ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥ ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥੧॥

*(ਵਡਹੰਸ ਮ:੧, ੫੫੮-੬)*

(ੲ) ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ॥
ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ॥
ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ॥
ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ॥੪॥

*(ਵਡਹੰਸੁ ਮ:੪, ੫੬੧-੧੮)*

(ਸ) ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ॥੧॥ਰਹਾਉ॥
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ॥੧॥ਰਹਾਉ॥
ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ॥
ਬਰਨ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥੧॥
ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥
ਨਾਨਕੁ ਕਹਤੁ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥੨॥

*(ਜੈਤਸਰੀ ਮ:੫, ੭੦੦-੯)*

(ਹ) ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ॥
ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ॥

*(ਗਉੜੀ ਛੰਤ ਮ:੫, ੨੪੭-੧੩)*

(ਕ) ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਸੰਦੇਸਰਾ ਅਖੀ ਤਾਰ ਲਗੰਨਿ॥
ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ॥੧॥

*(ਗਉੜੀ ਵਾਰ ਮ:੪, ੩੦੨-੧)*

(ਖ) ਆਉ ਹਮਾਰੈ ਰਾਮ ਪਿਆਰੇ ਜੀਉ॥ ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ॥
ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ॥੧॥

*(ਗਉੜੀ ਮਾਝ ਮ:੫, ੨੧੭-੩)*

(ਗ) ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ॥
ਜਿਤੁ ਹਉ ਲਾਈ ਤਿਤੁ ਹਉ ਲਾਗੀ ਤੂ ਸੁਣਿ ਸਚੁ ਸੰਦੇਸਾ॥

*(ਰਾਮਕਲੀ ਵਾਰ ਮ:੫, ੯੫੯-੧੩)*

(ਘ) ਆਉ ਸਖੀ ਹਰਿ ਮੇਲੁ ਕਰੇਹਾ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ॥
ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਨਰਹਰੀਐ ਜੀਉ॥੨॥

*(ਮਾਝ ਮ:੪, ੯੫-੨)*

## ਸੰਧਿਆ (੬੫੨)

ਇਹ 'ਸੰਧਿ' ਸ਼ਬਦ ਦੁਆਰਾ ਬਣਿਆ ਹੋਇਆ ਸ਼ਬਦ ਹੈ, ਜਿਸ ਦਾ ਭਾਵ ਮਿਲਾਪ ਹੈ। ਸੰਧੀ ਦਾ ਸਮਾਂ, ਮਿਲਾਪ ਕਰਨ ਦਾ ਸਮਾਂ, ਆਥਣ ਦੇ ਵੇਲੇ ਸੂਰਜ ਦੇ ਛੁਪਣ ਦਾ ਸਮਾਂ, ਜਿਸ ਵੇਲੇ ਰਾਤ ਅਤੇ ਦਿਨ ਮਿਲਦੇ ਹਨ। ਸਵੇਰ ਵੇਲੇ ਦੁਪਹਿਰ ਵੇਲੇ, ਸ਼ਾਮ ਵੇਲੇ ਹਿੰਦੂਆਂ ਦੀ ਪੂਜਾ ਦਾ ਸਮਾਂ। ਸੰਧਿਆ ਕਾਲ ਆਦਿ ਸ਼ਬਦ ਭੀ ਏਸੇ ਪਰਥਾਇ ਹੀ ਉਚਾਰੇ ਜਾਂਦੇ ਹਨ। ਇਸ ਪਰਥਾਇ ਗੁਰਮਤਿ ਦੀ ਵਿਚਾਰ ਨਿਮਨ ਲਿਖਤ ਦੇ ਅਨਕੂਲ ਹੈ।

(ੳ) ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ॥
ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ॥
ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ॥
ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ॥੧॥

*(ਬਿਹਾਗੜਾ ਵਾਰ ਮ:੩, ੫੫੩-੧੨)*

(ਅ) ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥੨॥

*(ਭੈਰਉ ਮ:੧, ੧੧੨੭-੧੨)*

(ੲ) ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ॥੨॥
... ... ...
ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ॥੪॥

*(ਸੋਰਿਠ ਮ:੩, ੬੦੩-੧੨)*

(ਸ) ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ॥ ਜਿਉ ਭਏ ਦਾਦੁਰ ਪਾਨੀ ਮਾਹੀ॥੧॥

ਜਉ ਪੈ ਰਾਮ ਰਾਮ ਰਤਿ ਨਾਹੀ॥ ਤੇ ਸਭਿ ਧਰਮ ਰਾਇ ਕੈ ਜਾਹੀ॥੧॥ਰਹਾਉ॥

*(ਗਉੜੀ ਕਬੀਰ, ੩੨੪-੯)*

(ਹ) ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ॥
ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ॥੩॥

*(ਸਾਰਗ ਮ:੫, ੧੨੦੩-੨)*

(ਕ) ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥
ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥
ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥
ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥੨॥

*(ਆਸਾ ਵਾਰ ਮ:੧, ੪੭੦-੧੬)*

## ਸੰਨਿਆਸ (੬੫੩)

ਛੱਡਣ ਜਾਂ ਦੂਰ ਕਰਨ ਦਾ ਭਾਵ, ਸੰਸਾਰ ਦਾ ਤਿਆਗ, ਇਕ ਤਰਾਂ ਦੀ ਫਕੀਰੀ, ਵੈਰਾਗ ਧਾਰਨ ਕਰ ਲੈਣਾ, ਸੰਨਿਆਸ ਆਸ਼ਰਮ, ਹਿੰਦੂ ਮਤ ਅਨੁਸਾਰ ਚੌਥਾ ਆਸ਼ਰਮ ਹੈ। ਚੌਥਾ ਆਸ਼ਰਮ ਧਾਰਨ ਕਰਨ ਵਾਲਾ। 'ਸੰਨਿਆਸੀ' ਸਦਾਉਂਦਾ ਹੈ।

ਚਾਰ ਤਰਾਂ ਦੇ ਸੰਨਿਆਸ ਹਨ:-੧ ਭੂਟੀਚਕ, ੨ ਵਹੂਵਕ, ੩ ਹੰਸ, ੪ ਪਰਮ ਹੰਸ। ਇਹ ਚਾਰੇ ਆਪਣੇ ਆਪਣੇ ਥਾਂਈਂ ਵਖਰੀ ਵਖਰੀ ਪਦਵੀ ਰਖਦੇ ਹਨ। ਪਹਿਲੇ ਨਾਲੋਂ ਦੂਸਰਾ, ਤੀਸਰਾ ਅਤੇ ਚੌਥਾ ਹੋਰ ਵਧੇਰੇ ਉੱਤਮ ਹਨ।

ਦੇਖੋ, ***ਵਿਸ਼ਨੂ ਸਿਮ੍ਰਤੀ*** ਦਾ ਚੌਥਾ ਅਧਿਆਇ।ਪ੍ਰੰਤੂ ਗੁਰਮਤਿ ਵਿਚ ਸੰਨਿਆਸ ਕਰਨ ਦੀ ਵਿਧੀ ਹਿੰਦੂ ਮਤਿ ਨਾਲੋਂ ਨਿਰਸੰਦੇਹ ਵਖਰੀ ਹੈ। ਘਰ ਬਾਰ ਛੱਡਕੇ ਜੰਗਲਾਂ ਵਿਚ ਜਾਣ ਦੀ ਅਵਸ਼ਕਤਾ ਨਹੀਂ ਹੈ। ਬਲਕਿ ਘਰ ਵਿਚ ਰਹਿੰਦਿਆਂ ਹੀ ਪਰਮਾਰਥ ਦੀ ਪ੍ਰਾਪਤੀ ਦੇ ਸਾਧਨ ਦਰਸਾਏ ਹਨ।

(ੳ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥
ਬਾਬਾ ਐਸੀ ਰਵਤ ਰਵੈ ਸੰਨਿਆਸੀ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ॥੧॥ਰਹਾਉ॥
ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥੨॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥

ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ॥੩॥
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥੪॥
ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥੫॥
ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥
ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥
ਛਾਦਨੁ ਭੋਜਨ ਕੀ ਆਸ ਨ ਕਰਈ ਅਚਿੰਤ ਮਿਲੈ ਸੋ ਪਾਏ॥
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ॥
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥੭॥
ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ॥
ਗ੍ਰਿਹੁ ਸਰੀਰੁ ਗੁਰਮੁਖਿ ਖੋਜੇ ਨਾਮੁ ਪਦਾਰਥੁ ਪਾਏ॥੮॥
ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮ ਰਤੇ ਵੀਚਾਰੀ॥
ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ॥
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ॥੯॥

*(ਮਾਰੂ ਮ:੧, ੧੦੧੨-੧੫)*

(ਅ) ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥੧॥

*(ਗੂਜਰੀ ਤ੍ਰਿਲੋਚਨ, ੫੨੫-੧੯)*

(ਸਾਰੇ ਸ਼ਬਦ ਲਈ ਦੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

(ੲ) ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥

ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥੨॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ॥੩॥
ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ॥੪॥

*(ਬਿਲਾਵਲੁ ਮ:੪, ੮੩੫-੯)*

(ਸ) ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥੧॥
ਸਾਰ ਸੁਖੁ ਪਾਈਐ ਰਾਮਾ॥ ਰੰਗਿ ਰਵਹੁ ਆਤਮੈ ਰਾਮ॥੧॥ਰਹਾਉ॥
ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ॥੨॥

*(ਮਾਰੂ ਕਬੀਰ, ੧੧੦੩-੫)*

(ਹ) ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥੨॥

*(ਮਾਰੂ ਮ:੫, ੧੦੦੩-੩)*

(ਕ) ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ॥੨॥

*(ਸਵਈਏ ਮ:੩, ਕੇ, ੧੩੯੫-੧੯)*

(ਖ) ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ॥ ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ॥
ਮੈ ਮੂਰਖ ਹਰਿ ਆਸ ਤੁਮਾਰੀ॥੨॥

*(ਗਉੜੀ ਗੁਆਰੇਰੀ ਮ:੪, ੧੬੪-੧)*

(ਗ) ਪੰਡਿਤੁ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥
ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ਰਹਾਉ॥

*(ਬਸੰਤੁ ਕਬੀਰ, ੧੧੯੩-੧੭)*

(ਘ) ਪਾਪੀ ਹੀਐ ਮੈ ਕਾਮੁ ਬਸਾਇ॥ ਮਨੁ ਚੰਚਲ ਯਾ ਤੇ ਗਹਿਓ ਨ ਜਾਇ॥੧॥ਰਹਾਉ॥
ਜੋਗੀ ਜੰਗਮ ਅਰੁ ਸੰਨਿਆਸ॥ ਸਭ ਹੀ ਪਰਿ ਡਾਰੀ ਇਹ ਫਾਸ॥੧॥

ਜਿਹ ਜਿਹ ਹਰਿ ਕੋ ਨਾਮੁ ਸਮ੍ਾਰਿ॥ ਤੇ ਭਵ ਸਾਗਰੁ ਉਤਰੇ ਪਾਰਿ॥੨॥

*(ਬਸੰਤ ਹਿੰਡੋਲ ਮ:੯, ੧੧੮੬-੧੦)*

(ਙ) ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥
ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥

*(ਮਾਝ ਵਾਰ ਮ:੧, ੧੪੦-੫)*

(ਚ) ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ॥
ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ॥

*(ਸਿਰੀ ਮ:੩, ੬੭-੧੬)*

(ਛ) ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ॥੧॥ਤਾ ਤੇ ਸੇਵੀਅਲੇ ਰਾਮਨਾ॥
ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ॥੧॥ਰਹਾਉ॥

*(ਆਸਾ ਕਬੀਰ, ੪੭੬-੧੮)*

(ਜ) ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ॥
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ॥
ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ॥
ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ॥
ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ॥
ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ॥
ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ॥੨॥

*(ਗੂਜਰੀ ਵਾਰ ਮ:੩, ੫੧੩-੮)*

(ਝ) ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥
ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੮)*

(ਞ) ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ॥੧॥

*(ਪ੍ਰਭਾਤੀ ਮ:੧, ੧੩੩੨-੪)*

## ਸੰਨ੍ਹੀ ਲਾਉਣੀ (੬੫੪)

ਪਾੜ ਲਾਉਣਾ, ਸੰਨ੍ਹ ਲਾਉਣਾ, ਚੋਰੀ ਕਰਨ ਤੋਂ ਪਹਿਲਾਂ ਕੰਧ ਪਾੜ੍ਹਨੀ।

(ੳ) ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ॥੧॥

*(ਸਾਰਗ ਵਾਰ ਮ:੩, ੧੨੪੭-੯)*

(ਅ) ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥੪॥

*(ਸਿਰੀ ਮ:੧, ੨੩-੯)*

(ੲ) ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥

*(ਬਾਰਹਮਾਹਾ ਮਾਂਝ ਮ:੫, ੧੩੪-੩)*

(ਸ) ਜਿਨ੍ਹੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਹਿ॥
ਪੰਚ ਚੋਰ ਤਿਨਾ ਘਰੁ ਮੁਹ੍ਹਨਿ ਹਉਮੈ ਅੰਦਰਿ ਸੰਨ੍ਹਿ॥
ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ॥
ਜਿਨ੍ਹੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨ੍ਹਿ॥
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨ੍ਹਿ॥
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨ੍ਹਿ॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਹਿ॥੧॥

*(ਬਿਲਾਵਲ ਵਾਰ ਮ:੩, ੮੫੪-੬)*

## ਸੰਪਤੀ (੬੫੫)

ਸਮਾਨ, ਜਾਇਦਾਦ, ਸਮੱਗਰੀ, ਮਾਲ-ਅਸਬਾਬ, ਵਸਤ-ਵਲੇਵਾ, ਜ਼ਮੀਨ, ਭਾਂਡਾ-ਟੀਂਡਾ, ਮਿਲਖ, ਧਨ-ਦਉਲਤ, ਸੰਪਤ, ਸੰਪਦਾ।

(ੳ) ਸੰਪਉ ਸੰਚੀ ਭਏ ਵਿਕਾਰ॥ ਹਰਖ ਸੋਕ ਉਭੇ ਦਰਵਾਰਿ॥
ਸੁਖੁ ਸਹਜੇ ਜਪਿ ਰਿਦੈ ਮੁਰਾਰਿ॥੫॥

*(ਗਉੜੀ ਗੁਆਰੇਰੀ ਮ:੧, ੨੨੨-੬)*

(ਅ) ਸ੍ਰਿਸਟੇ ਭੇਉ ਨ ਜਾਣੈ ਕੋਇ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ॥
ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥
ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥
ਬਿਨੁ ਸਾਚੇ ਨਹੀ ਦਰਗਹ ਮਾਨੁ॥ ਹਰਿ ਰਸੁ ਪੀਵੈ ਛੁਟੈ ਨਿਦਾਨਿ॥੫੦॥

*(ਰਾਮਕਲੀ ਮ:੧, ਓਅੰਕਾਰ, ੯੩੭-੯)*

(ੲ) ਨਾਂਗੇ ਆਵਨੁ ਨਾਂਗੇ ਜਾਨਾ॥ ਕੋਇ ਨ ਰਹਿਹੈ ਰਾਜਾ ਰਾਨਾ॥੧॥
ਰਾਮੁ ਰਾਜਾ ਨਉ ਨਿਧਿ ਮੇਰੈ॥ ਸੰਪੈ ਹੇਤੁ ਕਲਤੁ ਧਨੁ ਤੇਰੈ॥੧॥ਰਹਾਉ॥
ਆਵਤ ਸੰਗ ਨ ਜਾਤ ਸੰਗਾਤੀ॥ ਕਹਾ ਭਇਓ ਦਰਿ ਬਾਂਧੇ ਹਾਥੀ॥੨॥

ਲੰਕਾ ਗੜੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਾਇਆ॥੩॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ॥ ਚਲੇ ਜੁਆਰੀ ਦੁਇ ਹਥ ਝਾਰਿ॥੪॥

*(ਭੈਰਉ ਕਬੀਰ, ੧੧੫੭-੧੯)*

(ਸ) ਸੰਪਤਿ ਬਿਪਤਿ ਪਟਲ ਮਾਇਆ ਧਨੁ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ॥੨॥

*(ਆਸਾ ਰਵਿਦਾਸ, ੪੮੬-੧੯)*

(ਹ) ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ॥੧॥

*(ਤਿਲੰਗ ਮ:੯, ੭੨੭-੩)*

(ਕ) ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥੩॥

*(ਗਉੜੀ ਕਬੀਰ, ੩੩੭-੧੩)*

(ਖ) ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥
ਦੂਜੇ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ॥
ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ॥੧॥

*(ਸਿਰੀ ਵਾਰ ਮ:੩, ੮੪-੧੯)*

(ਗ) ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥
ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥੩॥

*(ਸਿਰੀ ਬੇਣੀ, ੯੩-੮)*

(ਘ) ਸੁਤ ਸੰਪਤਿ ਬਨਿਤਾ ਬਿਨੋਦ॥ ਛੋਡਿ ਗਏ ਬਹੁ ਲੋਗ ਭੋਗ॥੧॥
ਹੈਵਰ ਗੈਵਰ ਰਾਜ ਰੰਗ॥ ਤਿਆਗਿ ਚਲਿਓ ਹੈ ਮੂੜ ਨੰਗ॥੨॥
ਚੋਆ ਚੰਦਨ ਦੇਹ ਫੂਲਿਆ ਸੋ ਤਨੁ ਧਰ ਸੰਗਿ ਰੂਲਿਆ॥੩॥
ਮੋਹਿ ਮੋਹਿਆ ਜਾਨੈ ਦੂਰਿ ਹੈ॥ ਕਹੁ ਨਾਨਕ ਸਦਾ ਹਦੂਰਿ ਹੈ॥੪॥

*(ਗਉੜੀ ਚੇਤੀ ਮ:੫,੨੧੦-੧੦)*

(ਙ) ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ॥੧॥

*(ਸੋਰਠਿ ਮ:੯, ੬੩੧-੧੬)*

(ਚ) ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ॥
ਇਨ੍ਹ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ॥੧॥

*(ਧਨਾਸਰੀ ਕਬੀਰ, ੬੯੨-੧੩)*

(ਛ) ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ॥

ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ॥੨॥

*(ਜੈਤਸਰੀ ਮ:੫, ੭੦੨-੧੧)*

(ਜ) ਸੁਤ ਸੰਪਤਿ ਬਿਖਿਆ ਰਸ ਭੋਗਵਤ ਨਹ ਨਿਬਹਤ ਜਮ ਕੈ ਪਾਥ॥
ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ॥੧॥

*(ਕੇਦਾਰਾ ਮ:੫, ੧੧੨੦-੧੮)*

(ਝ) ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ ਸਮਝ ਲੇਹ॥੧॥

*(ਬਸੰਤੁ ਮ:੯, ੧੧੮੭-੧)*

(ਞ) ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ॥
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ॥੧॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ॥
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ॥੨॥

*(ਸਾਰੰਗ ਮ:੯, ੧੨੩੧-੮)*

(ਟ) ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥੧॥
ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ॥
ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ॥੨॥

*(ਸਾਰੰਗ ਮ:੯, ੧੨੩੧-੧੧)*

(ਠ) ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥੫॥

*(ਸਲੋਕ ਮ:੯, ੧੪੨੬-੧੫)*

(ਡ) ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ॥੧॥
ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ॥
ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ॥

*(ਗਉੜੀ ਪੂਰਬੀ ਮ:੫, ੨੧੨-੧੮)*

(ਢ) ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੦-੧੫)*

(ਣ) ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ॥
ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ॥੧॥

*(ਗਉੜੀ ਬਾਵਨ ਅਖਰੀ ਮ:੫, ੨੫੮-੯)*

(ਤ) ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ॥

ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ॥੬॥

*(ਆਸਾ ਕਾਫੀ ਮ:੧, ੪੧੮-੧੨)*

(ਥ) ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ॥
ਹਰਿ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ॥੧੫॥

*(ਸੋਰਠ ਮ:੪, ੬੪੮-੮)*

(ਦ) ਕਾਮੁ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ॥
ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ॥੪॥

*(ਰਾਮਕਲੀ ਕਬੀਰ, ੯੭੧-੪)*

(ਧ) ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ॥
ਕਹੁ ਨਾਨਕ ਸੁਨਿ ਰੇ ਮਨਾ ਸਿਮਰਤ ਕਾਹਿ ਨ ਰਾਮੁ॥੮॥

*(ਸਲੋਕ ਮ:੯, ੧੪੨੬-੧੮)*

## ਸੰਬਤ ਸਾਹਾ (੬੫੬)

ਹਿੰਦੂ ਮਤ ਅਨੁਸਾਰ ਗ੍ਰਹਿ ਆਦਿਕ ਦੀ ਗਿਣਤੀ ਕਰਕੇ ਵਿਆਹ ਵਾਸਤੇ ਨੀਯਤ ਕੀਤਾ ਦਿਨ। ਐਸਾ ਕਰਨਾ ਗਰਮਤਿ ਦੇ ਅਨਕੂਲ ਨਹੀਂ ਹੈ। ਹੇਠ ਲਿਖੇ ਪਾਵਨ ਗੁਰਵਾਕ ਏਸੇ ਗਾਥਾ ਦੀ ਹਾਮੀ ਭਰਦੇ ਹਨ:

(ੳ) ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥੪॥੧॥

*(ਗਉੜੀ ਮ:੧, ੧੨-੧੪)*

## ਸੰਮਨ (੬੫੭)

ਸ਼ਾਹਬਾਜ਼ ਪੁਰੇ ਦਾ ਵਸਨੀਕ ਭਾਈ ਮੂਸਨ ਦੇ ਪਿਤਾ ਜੀ, ਸਤਿਗੁਰੂ ਅਰਜਨ ਸਾਹਿਬ ਪਾਤਿਸ਼ਾਹ ਦਾ ਅੰਨਿਨ ਸਿੱਖ ਭਾਈ ਸੰਮਨ ਭਾਣਾ ਮੰਨਣ ਵਿਚ ਅਦੁੱਤੀ ਗੁਰਸਿੱਖ ਸੀ। ਭਾਈ ਕਪੂਰੇ ਦੇ ਪੁਛੱਣ ਤੇ, ਕਿ ਗੁਰਮੁਖ ਗੁਰ ਸਿੱਖ ਕੌਣ ਹੈ? ਤਦ ਹਜ਼ੂਰ ਨੇ ਭਾਈ ਸੰਮਨ ਜੀ ਦਾ ਨਾਮ ਚਿਤਾਰਿਆ ਸੀ। ਸੰਮਨ ਪਰਥਾਇ ਗੁਰਬਾਣੀ ਦਾ ਹੁਕਮ ਦਰਜ ਹੈ।

(ੳ) ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥੨॥

*(ਚਉਬੋਲੇ ਮ:੫, ੧੩੬੩-੧੮)*

## ਹਉਮੈ (੬੫੮)

ਮੈਂ ਮੇਰੀ ਦਾ ਭਾਵ, ਹੰਗਤਾ, ਅਹੰਕਾਰ, ਗ਼ਰੂਰ, ਅਭਿਮਾਨ, ਗਰਬ, ਖੁਦੀ।ਹੋਰ ਵੇਖੋ, "ਅਹੰਕਾਰ"।

(ੳ) ਪਉਣ ਪਾਣੀ ਕੀ ਇਹ ਦੇਹ ਸਰੀਰਾ॥ ਹਉਮੈ ਰੋਗੁ ਕਠਿਨ ਤਨਿ ਪੀਰਾ॥
ਗੁਰਮਖਿ ਰਾਮ ਨਾਮ ਦਾਰੂ ਗੁਣ ਗਾਇਆ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ॥੩॥

*(ਬਸੰਤੁ ਮ:੩, ੧੧੭੨-੧੩)*

(ਅ) ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ॥
ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ॥੩॥

*(ਸੂਹੀ ਮ:੪, ੭੩੫-੧੯)*

(ੲ) ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ॥੧॥

*(ਗਉੜੀ ਪੂਰਬੀ ਮ:੪,੧੭੨-੭)*

## ਹੱਸਣਾ (੬੫੯)

(ੳ) ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥੧॥

*(ਮਲਾਰ ਮ:੧, ੧੨੫੪-੧)*

(ਅ) ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥
ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥੨॥

*(ਸੋਰਠਿ ਵਾਰ ਮ:੩, ੬੪੮-੧੨)*

(ੲ) ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ॥

*(ਸਲੋਕ ਮ:੧, ੧੪੧੦-੭)*

(ਸ) ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥
ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥

*(ਆਸਾ ਵਾਰ ਮ:੧, ੪੭੩-੧੬)*

(ਹ) ਅਵਰਨ ਹਸਤ ਆਪ ਹਹਿ ਕਾਂਨੇ॥ ਤਿਨ ਕਉ ਦੇਖਿ ਕਬੀਰ ਲਜਾਨੇ॥੬॥

*(ਗਉੜੀ ਚੇਤੀ, ਕਬੀਰ, ੩੩੨-੮)*

(ਕ) ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥

*(ਰਾਮਕਲੀ ਨਾਮ ਦੇਵ, ੯੭੨-੧੫)*

(ਖ) ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥

ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥੨॥

*(ਗੂਜਰੀ ਵਾਰ ਮ:੫, ੫੨੨-੧੦)*

(ਗ) ਰੋਵਨਹਾਰੈ ਝੂਠੁ ਕਮਾਨਾ॥ ਹਸਿ ਹਸਿ ਸੋਗੁ ਕਰਤ ਬੇਗਾਨਾ॥੧॥
ਕੋ ਮੂਆ ਕਾ ਕੈ ਘਰਿ ਗਾਵਨੁ॥ ਕੋ ਰੋਵੈ ਕੋ ਹਸਿ ਹਸਿ ਪਾਵਨੁ॥੧॥ਰਹਾਉ॥

*(ਆਸਾ ਮ:੫, ੩੮੯-੫)*

(ਘ) ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥੩੯॥

*(ਸਲੋਕ ਕਬੀਰ, ੧੩੬੬-੧੦)*

(ਙ) ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ॥ ਤੇਰੇ ਸੰਤਨ ਕੀ ਹਉ ਚੇਰੀ॥੧॥ਰਹਾਉ॥
ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥
ਬਸਤੋ ਹੋਇ ਹੋਇ ਸੋ ਊਜਰੁ ਊਜਰੁ ਹੋਇ ਸੁ ਬਸੈ॥੧॥
ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥
ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ॥੨॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤੁ ਤੇ ਮੁਗਧਾਰੀ॥੩॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ॥੪॥

*(ਸਾਰੰਗ ਕਬੀਰ, ੧੨੫੨-੩)*

(ਚ) ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ॥੨॥

*(ਸਲੋਕ ਕਬੀਰ, ੧੩੬੪-੧੨)*

(ਛ) ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥੧॥

*(ਸਿਰੀ ਕਬੀਰ, ੯੧-੧੯)*

(ਜ) ਹਉ ਵਿਚਿ ਹਸੈ ਹਉ ਵਿਚਿ ਰੋਵੈ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ॥

*(ਆਸਾ ਵਾਰ ਮ:੧, ੪੬੬-੧੨)*

(ਝ) ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥੧॥

*(ਬਿਲਾਵਲੁ ਰਵਿਦਾਸ, ੮੫੮-੪)*

(ਞ) ਖਿਨ ਮਹਿ ਹਸੈ ਖਿਨ ਮਹਿ ਰੋਵੈ॥ ਦੂਜੀ ਦੁਰਮਤਿ ਕਾਰਜੁ ਨ ਹੋਵੈ॥
ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਾਲੈ ਚਲਾਹਾ ਹੇ॥੮॥

*(ਮਾਰੂ ਮ:੩, ੧੦੫੮-੧)*

(ਟ) ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥ ਚਰਨ ਕਮਲ ਮੇਰੇ ਹੀਅਰੇ ਬਸੈ॥੧॥ਰਹਾਉ॥

*(ਬਸੰਤੁ ਨਾਮਦੇਉ, ੧੧੯੫-੧੮)*

(ਠ) ਵਾਹੁ ਵਾਹੁ ਕਾ ਬਡਾ ਤਮਾਸਾ॥ ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ॥

*(ਸਵਈਏ ਮ:੪ ਕੇ, ੧੪੦੩-੧੫)*

## ਹਕਾਰਾ (੬੬੦)

ਬੁਲਾਵਾ, ਸੱਦਾ, ਡਾਕੀਆ, ਡਾਕ ਲਿਆਉਣ ਵਾਲਾ, ਹਕਾਰਨਾ, ਹਾਕ ਦੇ ਕੇ ਬੁਲਾਉਣਾ, ਪੰਛੀਆਂ ਨੂੰ ਹਾਕ ਮਾਰਕੇ ਉਡਾਉਣਾ, ਕਾਸਦ, ਰੱਬ ਦੇ ਘਰੋਂ ਬੰਦੇ ਵਾਸਤੇ ਬੁਲਾਵਾ।

(ੳ) ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ॥੧॥

*(ਰਾਮਕਲੀ ਸਦੁ, ੯੨੩-੪)*

(ਅ) ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ॥
ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ॥
ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ॥
ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ॥੪॥

*(ਵਡਹੰਸ ਮ:੧, ੫੮੨-੮)*

## ਹਕੀਕਤ/ਹੱਕ (੬੬੧)

ਸੱਚਾਈ, ਅਸਲੀਅਤ. ਵਾਸਤਵਿਕ ਬਿਰਤਾਂਤ, ਸਹੀ ਹਾਲਤ, ਸਿਰ ਬੀਤੀ, ਗਿਆਨ ਅਵਸਥਾ, ਹੱਕ, ਆਪਣੀ ਅਸਲੀ ਜਾਇਦਾਦ।

(ੳ) ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥੩॥

*(ਮਾਰੂ ਮ:੫ ੧੦੮੩-੧੬)*

(ਅ) ਗੁਰਮੁਖਿ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

*(ਵਾਰ ਮਾਝ ਮ:੨, ੧੪੮-੬)*

(ੲ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਰੋਹੁ ਮੁਸਲਮਾਣੁ॥

*(ਵਾਰ ਮਾਝ ਮ:੧, ੧੪੦-੧੮)*

(ਸ) ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ॥੨॥

*(ਤਿਲੰਗ ਕਬੀਰ, ੭੨੭-੯)*

## ਹਕੂਮਤ (੬੬੨)

ਰਾਜ ਕਰਨਾ, ਸਾਸ਼ਨ ਕਾਇਮ ਕਰਨਾ। ਗੁਰਮਤਿ ਵਿਚ ਹਕੂਮਤ ਦੇ ਫਰਜ਼ ਇਹ ਦਸੇ ਹਨ: ਪਰਜਾ

ਦੀ ਭਲਾਈ ਵਾਸਤੇ ਰਾਜ ਪ੍ਰਬੰਧ ਲਾਗੂ ਕਰਨਾ, ਪਰਜਾ ਦੇ ਹੱਕਾਂ ਦੀ ਰਾਖੀ ਕਰਨੀ, ਪਰਜਾ ਨੂੰ ਇਨਸਾਫ ਦੇਣਾ, ਜਰਾਇਮ ਪੇਸ਼ਾ ਲੋਕਾਂ ਨੂੰ ਦੰਡ ਦੇਣਾ, ਵਿਦਿਆ ਵਾਸਤੇ ਸੁਚੱਜੇ ਢੰਗ ਲਾਗੂ ਕਰਨੇ, ਪਰਜਾ ਦੇ ਰੋਜ਼ਗਾਰ ਵਾਸਤੇ ਕੰਮ ਕਾਜ ਦੇ ਨਵੀਨ ਢੰਗ ਦੁਆਰਾ ਪ੍ਰਬੰਧ ਕਰਨੇ, ਪਰਜਾ ਦੇ ਜਾਨ, ਮਾਲ ਅਤੇ ਇਜ਼ਤ ਦੀ ਰਾਖੀ ਵਾਸਤੇ ਵਚਨ ਬੱਧ ਹੋਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਆਉ ਇਨਸਾਫ, ਅਦਲੁ" ਆਦਿ।

(ੳ) ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥
ਸੁਣਿ ਗਲਾ ਗੁਰ ਪਹਿ ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ॥੧੧॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥ ਦੇ ਕੰਨੁ ਸੁਣਹੁ ਅਰਦਾਸਿ ਜੀਉ॥
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ॥੧੨॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਵਾਣਦਾ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥੧੩॥

*(ਸਿਰੀ ਮ:੫, ੭੩-੧੯)*

(ਅ) ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ॥
ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ॥੨॥

*(ਸੂਹੀ ਮ:੪, ੭੩੧-੧੫)*

(ੲ) ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ॥

*(ਬਿਲਾਵਲੁ ਵਾਰ ਮ:੪, ੮੫੧-੧੨)*

(ਸ) *ਅਨਿਆਈਂ ਹਕੂਮਤ :*
ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥
ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ॥੧॥ਰਹਾਉ॥
ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥
ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥੨॥
ਕਿਆ ਅਪਰਾਧੁ ਸੰਤ ਹੈ ਕੀਨ੍ਹਾ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ॥
ਕੁੰਚਰੁ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ ਕਾਜੀ ਅੰਧਿਆਰੈ॥੩॥
ਤੀਨਿ ਬਾਰ ਪਤੀਆ ਭਰਿ ਲੀਨਾ॥ ਮਨ ਕਠੋਰੁ ਅਜਹੂ ਨ ਪਤੀਨਾ॥
ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥੪॥

*(ਗੋਂਡ ਕਬੀਰ, ੮੭੦-੧੫)*

(ਹ) ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥
ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥

ਜਿਥੈ ਜੀਆਂ ਹੋਸੀ ਸਾਰ॥ ਨੰਕੀ ਵੱਢੀ ਲਾਇਤਬਾਰ॥੨॥

*(ਮਲਾਰ ਵਾਰ ਮ:੧, ੧੨੮੮-੭)*

(ਕ) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥
ਰਾਜਿ ਰੰਗੁ ਮਾਲਿ ਰੰਗੁ॥ ਰੰਗਿ ਰਤਾ ਨਚੈ ਨੰਗੁ॥ ਨਾਨਕ ਠਗਿਆ ਮੁਠਾ ਜਾਇ॥
ਵਿਣੁ ਨਾਵੈ ਪਤਿ ਗਇਆ ਗਵਾਇ॥੧॥

*(ਮਾਝ ਵਾਰ ਮ:੧, ੧੪੨-੧੦)*

(ਖ) ਭੂਪਤਿ ਹੋਇ ਕੈ ਰਾਜੁ ਕਮਾਇਆ॥ ਕਰਿ ਕਰਿ ਅਨਰਥ ਵਿਹਾਝੀ ਮਾਇਆ॥
ਸੰਚਤ ਸੰਚਤ ਥੈਲੀ ਕੀਨ੍ੀ॥ ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ੀ॥੧॥
... ... ...
ਜਿਨਹਿ ਉਪਾਹਾ ਤਿਨਹਿ ਬਿਨਾਹਾ॥ ਰੰਗ ਰਸਾ ਜੈਸੇ ਸੁਪਨਾਹਾ॥
ਸੋਈ ਮੁਕਤਾ ਤਿਸੁ ਰਾਜੁ ਮਾਲੁ॥ ਨਾਨਕ ਦਾਸ ਜਿਸੁ ਖਸਮੁ ਦਇਆਲੁ॥੪॥

*(ਆਸਾ ਮ:੫, ੩੯੧-੧੯)*

(ਗ) ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥ ਵਢੀ ਲੈ ਕੈ ਹਕੁ ਗਵਾਏ॥
ਜੇ ਕੋ ਪੁਛੈ ਤਾ ਪੜਿ ਸੁਣਾਏ॥ ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥
ਲੋਕ ਮੁਹਾਵਹਿ ਚਾੜੀ ਖਾਹਿ॥

*(ਰਾਮਕਲੀ ਵਾਰ ਮ:੧ ੯੫੧-੧੪)*

(ਘ) ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥ ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥
ਏਹੀ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥
ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥੬॥

*(ਮਾਰੂ ਵਾਰ ਮ:੩, ੧੦੮੮-੧੪)*

(ਙ) ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ॥
ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ॥
ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ।੧।

*(ਮਾਰੂ ਮ:੧, ੧੦੦੯-੮)*

(ਚ) ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥

*(ਸੋਰਠਿ ਵਾਰ ਮ:੪, ੬੪੫-੩)*

(ਛ) ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ॥
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ॥
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ॥
ਨਾਨਕ ਵਿਣੁ ਨਾਵੈ ਨੰਕੀ ਵੰਢੀ ਫਿਰਹਿ ਸੋਭਾ ਮੂਲਿ ਨ ਪਾਹਿ॥੧॥

*(ਵਡਹੰਸ ਵਾਰ ਮ:੩, ੫੯੦-੬)*

(ਜ) ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥੧॥

*(ਮਾਰੂ ਮ:੧, ੯੯੨-੪)*

(ਝ) ਸੋ ਸੁਰਤਾਨੁ ਜੁ ਦੁਇ ਸਰ ਤਾਨੈ॥ ਬਾਹਰਿ ਜਾਤਾ ਭੀਤਰਿ ਆਨੈ॥
ਗਗਨ ਮੰਡਲ ਮਹਿ ਲਸਕਰੁ ਕਰੈ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥੩॥

*(ਭੈਰਉ ਕਬੀਰ, ੧੧੬੦-੩)*

(ਞ) ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ॥੧੧॥

*(ਸਲੋਕ ਮ:੩, ੧੪੧੩-੧੬)*

(ਟ) ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ॥੨॥

*(ਆਸਾ ਮ:੫, ੩੯੮-੧੪)*

(ਠ) ਸਤਿਗੁਰੁ ਪਰਮੇਸਰੁ ਮੇਰਾ॥ ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ॥੧॥ ਰਹਾਉ॥

*(ਰਾਮਕਲੀ ਮ:੫, ੮੮੪-੨)*

(ਡ) ਸਰਬ ਬੈਕੁੰਠ ਮੁਕਤਿ ਮੋਖ ਪਾਏ॥ ਏਕ ਨਿਮਖ ਹਰਿ ਕੇ ਗੁਨ ਗਾਏ॥
ਅਨਿਕ ਰਾਜ ਭੋਗ ਬਡਿਆਈ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ॥

*(ਗਉੜੀ ਸੁਖਮਨੀ ਮ:੫, ੨੯੦-੧੩)*

(ਢ) ਨੇਜੇ ਵਾਜੇ ਤਖਤਿ ਸਲਾਮੁ॥ ਅਧਕੀ ਤ੍ਰਿਸਨਾ ਵਿਆਪੈ ਕਾਮੁ॥
ਬਿਨੁ ਹਰਿ ਜਾਚੇ ਭਗਤਿ ਨ ਨਾਮੁ॥੩॥

*(ਗਉੜੀ ਮ:੧, ੨੨੬-੭)*

(ਣ) ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥

*(ਗਉੜੀ ਸੁਖਮਨੀ ਮ:੫, ੨੭੮-੬)*

(ਤ) ਹਉ ਬਲਿਹਾਰੀ ਸਾਚੇ ਨਾਵੈ॥ ਰਾਜੁ ਤੇਰਾ ਕਬਹੁ ਨ ਜਾਵੈ॥
ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ॥
ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ॥
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ॥੪॥

*(ਵਡਹੰਸੁ ਮ:੧, ੫੬੭-੧)*

(ਥ) ਸਰਬ ਮਨੋਰਥ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ॥
ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ॥੨॥

*(ਧਨਾਸਰੀ ਮ:੫, ੬੮੩-੨)*

(ਦ) ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥੨॥

*(ਸੂਹੀ ਮ:੫, ੭੪੫-੯)*

(ਧ) ਤਖਤਿ ਬਹੈ ਤਖਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥
ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥੧੪॥
ਤਖਤਿ ਸਲਾਮੁ ਹੋਵੈ ਦਿਨੁ ਰਾਤੀ॥ ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ॥
ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ॥੧੫॥

*(ਮਾਰੂ ਮ:੧, ੧੦੩੯-੧੧)*

(ਨ) ਰਈਅਤਿ ਰਾਜੇ ਦੁਰਮਤਿ ਦੋਈ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ॥
ਏਕੁ ਧਿਆਇਨਿ ਸਦਾ ਸੁਖੁ ਪਇਨਿ ਨਿਹਚਲੁ ਰਾਜੁ ਤਿਨਾਹਾ ਹੈ॥੩॥

*(ਮਾਰੂ ਮ:੩, ੧੦੫੭-੧੪)*

(ਪ) ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ॥
ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ॥
ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ॥
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ॥
ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ॥੧੮॥

*(ਮਾਰੂ ਵਾਰ ਮ:੩, ੧੦੯੨-੧੭)*

(ਫ) ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ॥
ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ॥
... ... ...
ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ॥
ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ॥੧੨॥

*(ਸਾਰੰਗ ਵਾਰ ਮ:੪, ੧੨੪੫-੧੫)*

(ਬ) ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ॥
ਲਖ ਲਸਕਰ ਲਖ ਵਾਜੇ ਨੇਜੇ ਨਥੀ ਘੋੜੀ ਪਾਤਿਸਾਹ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ॥੪॥

*(ਮਲਾਰ ਵਾਰ ਮ:੧, ੧੨੮੭-੧੬)*

(ਭ) ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਿਆ ਨਾਉ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥
... ... ...
ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ੍ਿ ਬੈਠੇ ਸੁਤੇ॥
ਚਾਕਰ ਨਹਦਾ ਪਾਇਨ੍ਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨਂਕੀ ਵਂਢੀ ਲਾਇਤਬਾਰ॥੨॥

*(ਸਾਰੰਗ ਵਾਰ ਮ:੪, ੧੨੮੮-੫)*

(ਮ) ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥

*(ਆਸਾ ਵਾਰ ਮ:੧, ੪੬੮-੫)*

(ਯ) ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ॥੨੪॥

*(ਸਲੋਕ ਕਬੀਰ, ੧੩੬੫-੧੪)*

(ਰ) ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ॥੨॥

*(ਮਾਰੂ ਮ:੫, ੧੦੦੪-੭)*

(ਲ) ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥
ਗਲਿ ਜੇਵੜੀ ਹਉਮੈ ਕੇ ਫਾਸਾ॥੨॥
ਰਾਜੁ ਕਮਾਵੈ ਦਹ ਦਿਸ ਸਾਰੀ॥ ਮਾਣੈ ਰੰਗ ਭੋਗ ਬਹੁ ਨਾਰੀ॥
ਜਿਉ ਨਰਪਤਿ ਸੁਪਨੈ ਭੇਖਾਰੀ॥੩॥

*(ਗਉੜੀ ਮ:੫, ੧੭੬-੧)*

(ਵ) ਸਿਆਸਤ ਅਤੇ ਰਾਜੁ ਨੀਤੀ ਇਕੁ ਥਾਇ॥
ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥

*(ਸਵਈਏ ਮ:੪ ਕੇ, ੧੩੯੯-੩)*

(ੜ) *ਕਲਜੁਗੀ ਰਾਜਿਆਂ ਦਾ ਨਿਆਉ :*
ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥
ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥੩॥
ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥
ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥੪॥

*(ਆਸਾ ਮ:੧, ੩੫੦-੧)*

(ੳੳ) ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ॥
ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ॥
ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ॥

*(ਬਿਹਾਗੜਾ ਮ:੫, ਛੰਤ, ੫੪੮-੧)*

(ਓਅ) ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ॥੧॥

*(ਦੇਵਗੰਧਾਰੀ ਮ:੫, ੫੩੪-੪)*

(ਓਇ) ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ॥
ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ॥੧॥

*(ਸੋਰਠਿ ਮ:੫, ੬੧੩-੫)*

(ਓਸ) ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥
ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥੧॥

*(ਬਸੰਤੁ ਮ:੧, ੧੧੭੧-੧੦)*

(ਓਹ) ਰਾਜਾ ਮੰਗੈ ਚਿਤੈ ਗੰਢੁ ਪਾਇ॥ ਭੁਖਿਆ ਗੰਢੁ ਪਵੈ ਜਾ ਖਾਇ॥

*(ਵਾਰ ਮਾਝ ਮ:੧, ੧੪੩-੧੧)*

(ਓਕ) ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥
ਬਾਗ ਸੁਹਾਵੇ ਸੋਹਣੇ ਹੁਕਮੁ ਅਫਾਰ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥੬॥

*(ਸਿਰੀ ਮ:੫, ੭੦-੧੬)*

(ਓਖ) ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ॥੧॥

*(ਆਸਾ ਮ:੫, ੩੭੯-੧੭)*

(ਓਗ) ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ॥
ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ॥
ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ॥
ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥
ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥੨੧॥

*(ਗਉੜੀ ਵਾਰ ਮ:੫ ੩੨੩-੯)*

(ਓਘ) ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥ ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥
ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥ ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥

*(ਮਲਾਰ ਵਾਰ ਮ:੧, ੧੨੮੮-੧੪)*

(ਓਙ) ਰਾਜ ਰੰਗ ਮਾਇਆ ਬਿਸਥਾਰ॥ ਇਨ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥
ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥

*(ਗਉੜੀ ਸੁਖਮਨੀ ਮ:੫, ੨੮੮-੧੬)*

(ੳਚ) ਰਾਣਾ ਰਾਉ ਨ ਕੋ ਰਹੈ ਰੰਗੁ ਫਕੀਰੁ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥

*(ਰਾਮਕਲੀ ਮ:੧, ਓਅੰਕਾਰ, ੯੩੬-੬)*

(ੳਛ) ਕੋਊ ਹਰਿ ਸਮਾਨਿ ਨਹੀ ਰਾਜਾ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥੧॥ਰਹਾਉ॥

*(ਬਿਲਾਵਲੁ ਕਬੀਰੁ, ੮੫੬-੯)*

## ਹੱਜ (੬੬੩)

ਇਹ ਅਰਬੀ ਦਾ ਸ਼ਬਦ ਹੈ। ਮੱਕਾ ਸ਼ਰੀਫ ਦੀ ਜ਼ਿਆਰਤ ਕਰਨਾ, ਇਸਲਾਮੀ ਸ਼ਰਹ ਸ਼ਰੀਯਤ ਦੇ ਅਨਕੂਲ ਹੱਜ ਕਰਨਾ ਇਸਲਾਮੀ ਫਰੀਜ਼ਿਆਂ (ਜ਼ਰੂਰੀ ਫਰਜ਼ਾਂ) ਵਿਚੋਂ ਇਕ ਹੈ। ਜੇਕਰ ਇਕ ਮੋਮਨ ਦੀ ਮਾਇਕ ਅਸਥਿਤੀ ਆਗਿਆ ਦਿੰਦੀ ਹੋਵੇ, ਉਸ ਵਾਸਤੇ ਹੱਜ ਕਰਨਾ ਲਾਜ਼ਮੀ ਹੈ।

ਹੱਜ ਹਿਜਰੀ ਸਾਲ ਦੇ ਨੀਮਤ ਮਹੀਨੇ "ਜ਼ੁਲਹਿਜਾਹ ਸ਼ਵਾਲ" ਅਤੇ "ਜ਼ੀਕਦਾਹ", ਦੇ ਦਸਾਂ ਦਿਨਾਂ ਵਿਚ ਕੀਤਾ ਜਾਂਦਾ ਹੈ। ਜਿਸ ਦੇ ਕਰਨ ਦੀ ਵਿਧੀ ਨਿਮਨ ਲਿਖਤ ਹੈ:-

ਜਦ ਮੱਕਾ ਸ਼ਰੀਫ ਇਕ ਪੜਾਉ ਰਹਿ ਜਾਵੇ, ਤਦ ਯਾਤ੍ਰੀ ਇਸ਼ਨਾਨ ਕਰਕੇ, ਏਹਰਾਮ ਬੰਨ੍ਹੇ, ਭਾਵ ਪਹਿਲੇ ਵਸਤ੍ਰ ਲਾਹ ਕੇ, ਕੇਵਲ ਦੋ ਚਾਦਰਾਂ ਹੀ ਆਪਣੇ ਕੋਲ ਰਖੇ, ਇਕ ਤੇੜ ਬੰਨ੍ਹੇ, ਦੂਜੀ ਦੀ ਬੁਕਲੁ ਮਾਰ ਲਵੇ। ਔਰ ਨੰਗੇ ਪੈਰੀਂ ਯਾਤਰਾ ਆਰੰਭ ਦੇਵੇ। ਹਾਂ ਜੇਕਰ ਹੋ ਸਕੇ ਤਦ ਖੜਾਵਾਂ ਜ਼ਰੂਰ ਪਹਿਨ ਸਕਦਾ ਹੈ। 'ਤਲਬੀਆ' ਪੜ੍ਹਦਾ ਹੋਇਆ, ਮੱਕਾ ਸ਼ਰੀਫ ਵਿਚ ਪ੍ਰਵੇਸ਼ ਕਰੇ। 'ਤਲਬੀਆ' ਦਾ ਅਰਥ ਹੈ: ਹੇ ਅਲਹ! ਮੈਂ ਤੇਰੀ ਖਿਦਮਤ ਵਿਚ ਹਾਜ਼ਰ ਖੜ੍ਹਾ ਹਾਂ। ਤੇਰਾ ਸ਼ਰੀਕ ਕੋਈ ਭੀ ਨਹੀਂ ਹੈ। ਨਿਰਸੰਦੇਹ ਤੇਰੀ ਹੀ ਵਡਿਆਈ ਸਾਰੇ ਜਹਾਨ ਵਿਚ ਫੈਲੀ ਹੋਈ ਹੈ। ਤੇਰੀ ਹੀ ਬਾਦਸ਼ਾਹਤ ਹੈ।

ਦੁਬਾਰਾ ਕਾਅਬਾ ਕੋਲ ਜਾ ਕੇ ਇਸ਼ਨਾਨ ਕਰੇ, ਅਤੇ 'ਸੰਗ ਅਸਵਦ' (ਕਾਲਾ ਪੱਥਰ) ਨੂੰ ਚੁੰਮੇ ਅਤੇ ਸਤ ਵਾਰੀ ਕਾਅਬੇ ਦੀਆਂ ਪਰਕਰਮਾ ਕਰੇ (ਤਵਾਫ ਕਰੇ)। ਤਿੰਨ ਪਰਕਰਮਾ ਤੇਜ਼ੀ ਨਾਲ ਅਤੇ ਚਾਰ ਧੀਰੇ ਧੀਰੇ ਕਰੇ। ਕਾਅਬੇ ਨੂੰ ਖਬੇ ਹੱਥ ਵਲ ਰਖੇ ਅਤੇ ਹਰ ਪਰਕਰਮਾ ਤੋਂ ਉਪਰੰਤ 'ਸੰਗੇ ਅਸਵਦ' ਨੂੰ ਚੁੰਮੇ। ਇਸ ਤੋਂ ਉਪਰੰਤ ਇਬਰਾਹੀਮ ਦੇ ਮਕਾਮ ਤੇ ਜਾਵੇ। ਉਥੇ ਪ੍ਰਾਥਨਾ ਕਰੇ। ਇਬਰਾਹੀਮ ਦੇ ਮੁਕਾਮ ਤੋਂ ਹਟ ਕੇ ਪਹਾੜੀ (ਸਫਾ ਮਰੂਹ) ਤੇ ਜਾਵੇ। ਕਾਅਬੇ ਵਲ ਮੂੰਹ ਕਰਕੇ ਅਰਦਾਸ ਕਰੇ। ਉਪਰੰਤ ਕਾਅਬੇ ਵਿਚ ਆ ਕੇ 'ਖੁਤਬਾ' ਸੁਣੇ। ਫਿਰ ਮੁਕਾਮੇ 'ਮਿਨਨਾ' ਤੇ ਜਾ ਕੇ ਰਾਤ੍ਰੀ ਗੁਜ਼ਾਰੇ। ਉਥੋਂ ਪਹਾੜੀ 'ਅਰਫਾਤ' ਨੂੰ ਜਾਵੇ। ਪਹਾੜੀ ਤੇ ਜਾ ਕੇ ਪ੍ਰਾਥਨਾ ਕਰੇ ਅਤੇ ਸ਼ਾਮ ਦੀ ਨਮਾਜ਼ ਉਥੇ ਹੀ ਪੜ੍ਹੇ।

ਉਪਰ ਦਰਸਾਈ ਯਾਤਰਾ ਨੌਵੀਂ ਤਾਰੀਖ ਤਕ ਖਤਮ ਕਰਕੇ ਦਸਵੀਂ ਨੂੰ ਜੋ ਕੁਰਬਾਨੀ ਦਾ ਦਿਨ ਹੈ, (ਨਾਹਰ ਦਾ ਦਿਨ ਉਸ ਦਿਨ 'ਮਜ਼ਦ ਲਿਫਾ' ਮਕਾਮ ਤੇ ਨਮਾਜ਼ ਪੜ੍ਹੇ ਅਤੇ ਸ਼ੈਤਾਨ ਦੇ ਥੰਮ ਪਾਸ ਜਾ ਕੇ, ਸੱਤ ਪੱਥਰ ਸ਼ੈਤਾਨ ਵਲ ਸੁਟੇ। ਉਪਰੰਤ 'ਮਿਨਨਾ' ਪਹੁੰਚਕੇ ਕੁਰਬਾਨੀ ਦੇਵੇ। ਕੁਰਬਾਨੀ ਦੇ ਜਾਨਵਰ, ਊਠ, ਦੁੰਬਾ, ਗਾਂ ਹੋ ਸਕਦੇ ਹਨ। ਊਠ ਨੂੰ ਕਾਅਬੇ ਵਲ ਸਿਰ ਕਰਕੇ ਲੰਮਾ ਪਾਵੇ। ਕੁਰਬਾਨੀ ਵਾਲੇ ਜਾਨਵਰ ਦੇ ਸੱਜੇ ਪਾਸੇ ਖੜਾ ਹੋ ਕੇ 'ਅੱਲਾਹੂ ਅਕਬਰ' ਕਹਿ ਕੇ ਛੁਰੀ ਗਰਦਨ ਦੀ ਸ਼ਾਹ ਰਗ ਤੇ ਚਲਾਵੇ। ਇਸ ਤੋਂ ਉਪਰੰਤ ਹਾਜੀ 'ਏਹਰਾਮ' ਤਿਆਗ ਕੇ ਮਨ ਭਾਂਵਦੇ ਕਪੜੇ ਪਹਿਨ ਸਕਦਾ ਹੈ।

ਉਪਰੰਤ ਹਾਜੀ ਆਪਣਾ ਮੁੰਡਨ ਕਰਾਵੇ, ਨਹੁੰ ਲੁਹਾਵੇ, ਅਤੇ ਮੱਕਾ ਸ਼ਰੀਫ ਵਿਚ ਤਿੰਨ ਦਿਨ ਹੋਰ ਠਹਿਰੇ। ਮੱਕੇ ਤੋਂ ਤੁਰਨ ਵੇਲੇ ਕਾਅਬੇ ਦੀ ਪ੍ਰਕਰਮਾ ਫੇਰ ਦੁਬਾਰਾ ਕਰੇ। ਅਤੇ ਸ਼ੈਤਾਨ ਦੇ ਥੰਮ ਤੇ ਸੱਤ ਪੱਥਰ ਸੁਟੇ। ਅਤੇ ਜ਼ਮਜ਼ਮ ਖੂਹ ਦਾ ਪਾਣੀ ਜ਼ਰੂਰ ਪੀਵੇ।

ਆਮ ਮੁਸਲਮਾਨ ਮੱਕਾ ਸ਼ਰੀਫ ਯਾਤਰਾ ਤੋਂ ਉਪਰੰਤ ਮਦੀਨਾ ਸ਼ਰੀਫ ਯਾਤਰਾ ਵਾਸਤੇ ਭੀ ਜਾਂਦੇ ਹਨ। ਉਥੇ ਹਜ਼ਰਤ ਮੁਹੰਮਦ ਦੀ ਕਬਰ ਹੈ। ਕਬਰ ਦੀ ਯਾਤਰਾ ਕੀਤੇ ਬਿਨਾ ਹੱਜ ਦੀ ਯਾਤਰਾ ਸੰਪੂਰਨ ਨਹੀਂ ਸਮਝੀ ਜਾਂਦੀ ਪਰੰਤੂ ਇਸਲਾਮ ਦੇ ਕੁਝ ਫਿਰਕੇ ਮਦੀਨਾ ਦੀ ਯਾਤਰਾ ਕਰਨੀ ਲਾਜ਼ਮੀ ਨਹੀਂ ਸਮਝਦੇ, ਜਿਵੇਂ

'ਵਹਾਬੀ', ਆਦਿ। ਜੋ ਪ੍ਰਾਣੀ ਉਕਤ ਲਿਖਤ ਦੇ ਅਨਕੂਲ ਮੱਕਾ ਦੀ ਯਾਤਰਾ ਕਰਦਾ ਹੈ, ਉਹ ਹਾਜੀ ਸਮਝਿਆ ਜਾਂਦਾ ਹੈ।

(ੳ) ਹਜ ਹਮਾਰੀ ਗੋਮਤੀ ਤੀਰ॥ ਜਹਾ ਬਸਹਿ ਪੀਤੰਬਰ ਪੀਰ॥੧॥
ਵਾਹ ਵਾਹੁ ਕਿਆ ਖੂਬੁ ਗਾਵਤਾ ਹੈ॥ ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ॥੧॥ਰਹਾਉ॥

*(ਆਸਾ ਕਬੀਰ, ੪੭੮-੧੮)*

(ਅ) ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥

*(ਭੈਰਉ ਮ:੫, ੧੧੩੬-੧੦)*

(ੲ) ਕਿਆ ਉਜੂ ਪਾਕੁ ਕੀਆ ਮੂਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥੪॥

*(ਪ੍ਰਭਾਤੀ ਕਬੀਰ, ੧੩੫੦-੮)*

(ਸ) ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥
ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥੧੮੫॥

*(ਸਲੋਕ ਕਬੀਰ, ੧੩੭੪-੧੦)*

(ਹ) ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ॥
ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ॥੧੯੮॥
ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥੧੯੯॥
ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥੨੦੦॥

*(ਸਲੋਕ ਕਬੀਰ, ੧੩੭੫-੪)*

## ਹੱਟੀ ਕਰਨੀ (੬੬੪)

(ੳ) ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ॥
ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ॥੩॥

*(ਸਿਰੀ ਵਾਰ ਮ:੪, ੮੩-੧੬)*

(ਅ) ਆਪਿ ਦਇਆਲਿ ਦਇਆ ਪ੍ਰਭਿ ਧਾਰੀ॥ ਮਲੁ ਹਉਮੈ ਬਿਖਿਆ ਸਭ ਨਿਵਾਰੀ॥
ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ॥੪॥

*(ਮਾਝ ਮ:੪, ੯੫-੧੭)*

(ੲ) ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥ ਹਟ ਪਟਣ ਬਾਜਾਰ ਹੁਕਮੀ ਢਹਸੀਓ॥

*(ਵਾਰ ਮਾਝ ਮ:੧, ੧੪੧-੧੬)*

(ਸ) ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥
ਖੁਲ੍ਹੈ ਹਟ ਹੋਆ ਵਾਪਾਰੁ॥ ਜੋ ਪਹੁਚੈ ਸੋ ਚਲਣਹਾਰੁ॥
ਧਰਮੁ ਦਲਾਲੁ ਪਾਏ ਨੀਸਾਣੁ॥ ਨਾਨਕ ਨਾਮੁ ਲਾਹਾ ਪਰਵਾਣੁ॥
ਘਰਿ ਆਏ ਵਜੀ ਵਾਧਾਈ॥ ਸਚ ਨਾਮ ਕੀ ਮਿਲੀ ਵਡਿਆਈ॥੧॥

*(ਵਾਰ ਸੂਹੀ ਮ:੧, ੭੮੯-੧੩)*

(ਹ) ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ॥ ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ॥
ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੈ॥੧੩॥

*(ਮਾਰੂ ਸੋਲਹੇ ਮ:੩, ੧੦੫੩-੨)*

(ਕ) ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥੨॥

*(ਸੋਰਠਿ ਮ:੧, ੫੯੫-੧੨)*

(ਖ) ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ॥
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ॥

*(ਸੋਰਠਿ ਵਾਰ ਮ:੪, ੬੪੬-੮)*

## ਹੱਠ ਧਰਮੀ (੬੬੫)

ਧਾਰਮਿਕ ਪ੍ਰਯੋਜਨ ਦੀ ਪ੍ਰਾਪਤੀ ਵਾਸਤੇ ਹੱਠ ਕਰਨਾ, ਜ਼ਿਦ ਕਰਨੀ, ਅੜੀਅਲ, ਜਿਵੇਂ ਜੋਗੀ ਲੋਕ ਪ੍ਰਮਾਰਥ ਦੀ ਸਿੱਧੀ ਵਾਸਤੇ ਹੱਠ ਦੁਆਰਾ ਪ੍ਰਾਪਤੀ ਕਰਨਾ ਲੋੜਦੇ ਹਨ। ਇਹੀ ਕਾਰਣ ਹੈ, ਜੋਗੀਆ ਦੇ ਇਸ ਵਤੀਰੇ ਨੂੰ ਗੁਰਬਾਣੀ ਵਿੱਚ ਹੱਠ ਜੋਗ ਕਰਕੇ ਦਰਸਾਇਆ ਗਇਆ ਹੈ। ਕਈ ਥਾਂਈ ਮਨ ਹੱਠ ਕਰਕੇ ਭੀ ਨਿਰੂਪਨ ਕੀਤਾ ਗਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮਨ ਹੱਠ ਧਰਮੀ"।

(ੳ) ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ॥੩॥

*(ਗਉੜੀ ਮ:੧, ੨੪੩-੯)*

(ਅ) ਤੇਰਾ ਭਾਣਾ ਸਭੁ ਕਿਛੁ ਹੋਵੈ॥ ਮਨਹਠਿ ਕੀਚੈ ਅੰਤਿ ਵਿਗੋਵੈ॥੧॥ਰਹਾਉ॥

*(ਆਸਾ ਮ:੧, ੩੫੬-੧੧)*

(ੲ) ਆਪਿ ਦਿਖਾਵੈ ਆਪੇ ਦੇਖੈ॥ ਹਠਿ ਨ ਪਤੀਜੈ ਨਾ ਬਹੁ ਭੇਖੈ॥
ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ॥੪॥

*(ਧਨਾਸਰੀ ਮ:੧, ੬੮੬-੯)*

(ਸ) ਮਨਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ॥
ਨਾਨਕ ਗੁਰਮੁਖਿ ਆਪੁ ਬੀਚਾਰੀਐ ਵਿਚਹੁ ਆਪੁ ਗਵਾਇ॥

*(ਬਿਲਾਵਲੁ ਵਾਰ ਮ:੩, ੮੪੯-੧੧)*

(ਹ) ਸਿਧ ਸਾਧਿਕ ਕੇਤੇ ਮੁਨਿ ਦੇਵਾ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ॥
ਸਬਦੁ ਵੀਚਾਰਿ ਗਹਹਿ ਗੁਰ ਸੇਵਾ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ॥੬॥

*(ਰਾਮਕਲੀ ਮ:੧, ੯੦੬-੩)*

(ਕ) ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥ ਹਉ ਰੋਗੁ ਬਿਆਪੈ ਚੁਕੈ ਨ ਭੰਗਾ॥
ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥ ਸੋ ਮੁਕਤੁ ਨਾਨਕ ਜਿੰਸੁ ਸਤਿਗੁਰੁ ਚੰਗਾ॥੨॥

*(ਕਾਨੜਾ ਮ:੫, ੧੩੦੫-੬)*

(ਖ) ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥
ਰਾਮ ਨਾਮ ਸਰਿ ਅਵਰੁ ਨ ਪੂਜੈ॥੧॥

*(ਰਾਮਕਲੀ ਮ:੧, ੯੦੫-੪)*

(ਗ) ਇਕਿ ਨਾਗੇ ਭੂਖੇ ਭਵਹਿ ਭਵਾਏ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ॥
ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ॥੧੩॥

*(ਮਾਰੂ ਮ:੧, ੧੦੨੫-੭)*

## ਹੱਤਿਆ ਕਰਨੀ (੬੬੬)

ਇਹ ਸੰਸਕ੍ਰਿਤ ਦਾ ਸ਼ਬਦ ਹੈ, ਜਿਸਦਾ ਅਰਥ ਹੈ: ਕਤਲ ਕਰਨਾ, ਮਾਰ ਦੇਣਾ, ਹਿੰਸਾ ਕਰਨੀ, ਘਾਤ ਕਰ ਦੇਣਾ, ਖ਼ੂਨ ਕਰ ਦੇਣਾ। ਕਈ ਥਾਂਈ ਪਾਪ ਕਰਨ ਪਰਥਾਇ ਭੀ ਹੱਤਿਆ ਸ਼ਬਦ ਹੀ ਵਰਤਿਆ ਜਾਂਦਾ ਹੈ। ਹੱਤਿਆਚਾਰ ਕਰਨਾ ਭਾਵ ਖ਼ੂਨ ਖਰਾਬਾ ਕਰਨਾ। ਹੱਤਿਆਰਾ:- ਖ਼ੂਨ ਕਰਨ ਵਾਲਾ। ਹੰਤਾ: ਮਾਰਨ ਵਾਲਾ। ਹੱਤਿਆ ਪਰਥਇ ਪਾਵਨ ਗੁਰਬਾਣੀ ਵਿਚ ਕਈ ਪ੍ਰਕਾਰ ਦ੍ਰਿਸ਼ਟਾਂਤ ਪ੍ਰਾਪਤ ਹੁੰਦੇ ਹਨ। ਵੱਧਯ ਕਰਨਾ ਭੀ ਹੱਤਿਆ ਪਰਥਾਇ ਹੀ ਵਰਤਿਆ ਗਇਆ ਹੈ। ਭਾਵ ਸਰੀਰ ਚੋਂ ਪ੍ਰਾਣਾਂ ਦਾ ਜੁਦਾ ਕਰ ਦੇਣਾ, ਨਾਸ਼ ਕਰ ਦੇਣਾ।

(ੳ) ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ॥
ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ॥੬॥

*(ਮ:੫, ਗਾਥਾ, ੧੩੬੦-੧੧)*

(ਅ) ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ॥੧॥

*(ਰਾਮਕਲੀ ਮ:੫, ਸਲੋਕ ਰੁਤੀ, ੯੨੭-੧੫)*

(ੲ) ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥

*(ਆਸਾ ਵਾਰ ਮ:,੧, ੪੭੦-੧੫)*

(ਸ) ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥॥੧॥

*(ਟੋਡੀ ਮ:੫, ੭੧੪-੧੧)*

(ਹ) ਸਭ ਦੂਖਨ ਤੇ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗਾਉ॥੧॥ਰਹਾਉ॥

*(ਸਾਰਗ ਮ:੪, ੧੨੦੧-੧੦)*

(ਕ) ਸੰਤ ਕਾ ਨਿੰਦਕੁ ਮਹਾ ਹਤਿਆਰਾ॥ ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ॥

*(ਗਉੜੀ ਸੁਖਮਨੀ ਮ:੫, ੨੮੦-੨)*

(ਖ) ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥
ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥
ਓਹਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥

*(ਸੋਰਠਿ ਵਾਰ ਮ:੪, ੬੫੧-੧੫)*

(ਗ) ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ॥
ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ॥੩॥

*(ਮਾਝ ਮ:੫, ਦਿਨ, ੧੩੭-੭)*

(ਘ) ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੯)*

(ਙ) ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ॥ ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ॥੨॥

*(ਸਿਰੀ ਮ:੧, ੨੧-੧੭)*

(ਚ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥

*(ਸਾਰੰਗ ਪਰਮਾਨੰਦ, ੧੨੫੩-੫)*

(ਛ) ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥

*(ਆਸਾ ਕਬੀਰ, ੪੮੩-੫)*

(ਜ) ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨ੍ਹਿ॥੩॥

*(ਸੂਹੀ ਮ:੧, ੭੨੯-੪)*

(ਝ) ਪੂਜਾ ਤਿਲਕ ਕਰਤ ਇਸਨਾਨਾਂ॥ ਛੁਰੀ ਕਾਢਿ ਲੇਵੈ ਹਥਿ ਦਾਨਾ॥

ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥੩॥
ਕਹੁ ਨਾਨਕ ਜਿਸੁ ਕਿਰਪਾ ਧਾਰੈ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ॥੪॥

*(ਗਉੜੀ ਮ:੫, ੨੦੧-੪)*

## ਹੱਥਾਂ ਦੀ ਪਵਿੱਤ੍ਰ ਵਰਤੋਂ (੬੬੭)

ਹੱਥਾਂ ਦੀ ਪਵਿੱਤ੍ਰ ਵਰਤੋਂ ਤਦ ਹੁੰਦੀ ਹੈ, ਜਦ ਗੁਰ ਅਨੁਸਾਰੀ ਹੋਕੇ ਗਰਸੇਵਾ ਵਿਚ ਜੁਟੇ ਰਹਿਣ। ਅਤੇ ਅਪਵਿੱਤ੍ਰ ਵਰਤੋਂ ਤਦ ਹੁੰਦੀ ਹੈ, ਜਿਸ ਵੇਲੇ, ਚੋਰੀ, ਹਿੰਸਾ, ਜ਼ੋਰ ਜ਼ੁਲਮ ਵਲ ਧਾਂਵਦੇ ਹਨ।

(ੳ) ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥
ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥੧॥

*(ਮਾਲੀ ਗਉੜਾ ਮ:੫, ੯੮੭-੬)*

(ਅ) ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ॥

*(ਸਵਈਏ ਮ:੩ ਕੇ, ੧੩੯੪-੪)*

## ਹਦੀਸ (੬੬੮)

ਹਜ਼ਰਤ ਮੁਹੰਮਦ ਸਾਹਿਬ ਦੀ ਸਿੱਖਿਆ, ਉਹ ਹਾਦਸੇ ਜੋ ਹਜ਼ਰਤ ਮੁਹੰਮਦ ਸਾਹਿਬ ਕੇ ਜੀਵਨ ਕਾਲ ਵਿਚ ਪ੍ਰਤੱਖ ਤੌਰ ਤੇ ਵਰਤੇ। ਜਿਨ੍ਹਾਂ ਤੋਂ ਇਸਲਾਮੀ ਉੱਮਤ ਨੇ ਸਿੱਖਿਆ ਗ੍ਰਹਿਣ ਕੀਤੀ। ਹੋਰ ਜਾਣਕਾਰੀ ਵਾਸਤੇ ਦੇਖੋ **ਸਰੀਹ ਬੁਖਾਰੀ, ਹੀਦੁਸੋ ਸੁਨਤ,** ਅਥਵਾ **ਸ਼ਰਹ ਸ਼ਰੀਯਤ**

(ੳ) ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕੁ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥੧੨॥

*(ਮਾਰੂ ਮ:੫, ੧੦੮੪-੮)*

## ਹਰਖ ਸੋਗ (੬੬੯)

ਹਰਖ: ਪ੍ਰਸੰਨਤਾ, ਸੋਗ ਦਾ ਉਲਟ, ਹਰਸ਼। ਆਮ ਬੋਲੀ ਵਿਚ ਹਰਖ ਦੇ ਅਰਥ ਗੁੱਸਾ, ਕ੍ਰੋਧ ਆਦਿ ਹਨ। ਪਰੰਤੂ ਗੁਰਬਾਣੀ ਵਿਚ ਹਰਖ ਦੇ ਅਰਥ ਖੁਸ਼ੀ, ਪ੍ਰਸੰਨਤਾ ਹੀ ਹਨ।

ਸੋਗ:ਗ਼ਮੀ, ਉਦਾਸੀ, ਸ਼ੋਕ, ਮਾਤਮ, ਦਿਲਗੀਰ ਆਦਿ।

(ੳ) ਸੋਗ ਹਰਖ ਮਹਿ ਆਵਣ ਜਾਣਾ॥ ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ॥੨॥

*(ਗਉੜੀ ਮ:੫, ੧੯੨-੧੦)*

(ਅ) ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ॥
ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ॥੨॥

*(ਗੁਜਰੀ ਮ:੫, ੪੯੮-੧)*

(ੲ) ਹਰਖ ਸੋਗ ਕਾ ਨਗਰੁ ਇਹੁ ਕੀਆ॥ ਸੇ ਉਬਰੇ ਜੋ ਸਤਿਗੁਰ ਸਰਣੀਆ॥
ਤ੍ਰਿਹਾ ਗੁਣਾ ਤੇ ਰਹੈ ਨਿਰਾਲਾ ਸੋ ਗੁਰਮੁਖਿ ਸੋਭਾ ਪਾਇਦਾ॥੪॥

*(ਮਾਰੂ ਮ:੫, ਸੋਲਹੇ, ੧੦੭੫-੧੬)*

(ਸ) ਪਵਨ ਝੁਲਾਰੇ ਮਾਇਆ ਦੇਇ॥ ਹਰਿ ਕੇ ਭਗਤ ਸਦਾ ਥਿਰੁ ਸੇਇ॥
ਹਰਖ ਸੋਗ ਤੇ ਰਰਹਿ ਨਿਰਾਰਾ॥ ਸਿਰ ਊਪਰਿ ਆਪਿ ਗੁਰੂ ਰਖਵਾਰਾ॥੨॥

*(ਬਿਲਾਵਲੁ ਮ:੫, ੮੦੧-੯)*

(ਹ) ਹਰਖ ਅਨੰਤ ਸੋਗ ਨਹੀਂ ਬੀਆ॥ ਸੋ ਘਰੁ ਗੁਰਿ ਨਾਨਕ ਕਉ ਦੀਆ॥੪॥

*(ਗਉੜੀ ਮ:੪, ੧੮੬-੧੮)*

(ਕ) ਸੰਪਉ ਸੰਚੀ ਭਏ ਵਿਕਾਰ॥ ਹਰਖ ਸੋਕ ਉਭੇ ਦਰਵਾਰਿ॥ ਸੁਖੁ ਸਹਜੇ ਜਪਿ ਰਿਦੈ ਮੁਰਾਰਿ॥੫॥

*(ਗਉੜੀ ਮ:੫, ੨੨੨-੬)*

(ਖ) ਪਾਪ ਪੁੰਨ ਵਰਤੈ ਸੰਸਾਰਾ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ॥੬॥

*(ਮਾਰੂ ਸੋਲਹੇ ਮ:੩, ੧੦੫੨-੧੩)*

(ਗ) ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੫॥

*(ਸਲੋਕ ਮ:੯, ੧੪੨੭-੬)*

(ਘ) ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥੧॥

*(ਧਨਾਸਰੀ ਮ:੯, ੬੮੫-੪)*

(ਙ) ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤੁਤ ਪਛਾਨਾ॥੧॥

*(ਗਉੜੀ ਮ:੯, ੨੧੯-੨)*

(ਚ) ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥੧॥

*(ਸੋਰਠਿ ਮ:੯, ੬੩੩-੧੬)*

(ਛ) ਹਰਖ ਸੋਗ ਤੇ ਰਹਹਿ ਨਿਰਾਸਾ॥ ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ॥
ਆਪੁ ਪਛਾਣਿ ਰਹੈ ਲਿਵ ਲਾਗਾ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ॥੬॥

*(ਬਸੰਤ ਮ:੧, ੧੧੮੯-੯)*

(ਜ) ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥
ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥੩॥
ਸੰਤਨ ਕੀ ਮਹਿਮਾ ਕਵਨ ਵਖਾਨਉ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ॥
ਪਾਰਬ੍ਰਹਮ ਮੋਹਿ ਕਿਰਪਾ ਕੀਜੈ॥ ਧੂਰਿ ਸੰਤਨ ਕੀ ਨਾਨਕ ਦੀਜੈ॥੪॥

*(ਗਉੜੀ ਗੁਆਰੇਰੀ ਮ:੫. ੧੮੧-੧੦)*

(ਝ) ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥ ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ॥
ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਸੁਖਹੁ ਉਠੇ ਰੋਗ ਪਾਪ ਕਮਾਇਆ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥ ਮੂਰਖ ਗਣਤ ਗਣਾਇ ਝਗੜਾ ਪਾਇਆ॥
ਸਤਿਗੁਰੁ ਹਥਿ ਨਿਬੇੜੁ ਝਗੜੁ ਚੁਕਾਇਆ॥ ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥

*(ਵਾਰ ਮਾਝ ਮ:੧, ੧੩੯-੧੬)*

(ਵ) ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ॥
ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ॥੧॥

*(ਰਾਮਕਲੀ ਮ:੫, ੮੮੩-੮)*

## ਹਰਾਮ ਅਤੇ ਹਲਾਲ (੬੭੦)

ਹਰਾਮ : ਵਰਜਿਤ ਖਾਣ ਪੀਣ, ਜਾਂ ਕਰਨ ਦੇ ਅਯੋਗ, ਵਰਜਿਆ ਹੋਇਆ, ਅਯੋਗ, ਨਾ-ਮੁਨਾਸਬ, ਨਾ-ਵਾਜਬ, ਮਮਨੂਹ, ਮਨਹ ਕੀਤਾ ਹੋਇਆ, ਨਸ਼ਿਧ ਕੀਤਾ ਹੋਇਆ, ਬੇਈਮਾਨੀ ਦਾ ਖੱਟਿਆ ਹੋਇਆ।

ਹਲਾਲ: ਜਾਇਜ਼ ਕੀਤਾ ਹੋਇਆ, ਧਰਮ ਅਨੁਸਾਰ ਜਿਸ ਦਾ ਵਰਤਣਾ ਯੋਗ ਹੋਵੇ, ਇਸਲਾਮੀ ਤਰੀਕੇ ਨਾਲ ਜ਼ਿਬਾਹ ਕੀਤਾ ਹੋਇਆ ਪੰਛੀ, ਵਾਜਬ ਕੀਤਾ ਹੋਇਆ, ਹਲਾਲ ਖੋਰੀ, ਈਮਾਨਦਾਰੀ ਅਥਵਾ ਦਿਆਨਤਦਾਰੀ ਦੀ ਕਰਕੇ ਖਾਣਾ।

(ੳ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥

*(ਵਾਰ ਮਾਝ ਮ:੧, ੧੪੧-੧)*

(ਅ) ਬੰਦੇ ਚਸਮ ਦੀਦੰ ਫਨਾਇ॥ ਦੁੰਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ਰਹਾਉ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥੨॥

*(ਤਿਲੰਗ ਮ:੫, ੭੨੩-੧੪)*

(ੲ) ਅਸੰਖ ਮੂਰਖ ਅੰਧ ਘੋਰ ਅਸੰਖ ਚੋਰ ਹਰਾਮਖੋਰ॥ ਅਸੰਖ ਅਮਰ ਕਰਿ ਜਾਹਿ ਜੋਰ॥
ਅਸੰਖ ਗਲਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥

*(ਜਪੁ, ੪-੩)*

(ਸ) ਮੈਂ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥
ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥੪॥

*(ਸਿਰੀ ਮ:੧, ੨੪-੧੭)*

(ਹ) ਜਿਸ ਕਾ ਦੀਆ ਪੈਨੈ ਖਾਇ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ॥੧॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ॥ ਕਉਡੀ ਬਦਲੇ ਰਤਨੁ ਤਿਆਗਹਿ॥੧॥ਰਹਾਉ॥
ਪ੍ਰਭੂ ਤਿਆਗਿ ਲਾਗਤ ਅਨ ਲੋਭਾ॥ ਦਾਸਿ ਸਲਾਮੁ ਕਰਤ ਕਤ ਸੋਭਾ॥੨॥
ਅੰਮ੍ਰਿਤ ਰਸੁ ਖਾਵਹਿ ਖਾਨ ਪਾਨ॥ ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ॥੩॥
ਕਹੁ ਨਾਨਕ ਹਮ ਲੂਣ ਹਰਾਮੀ॥ ਬਖਸਿ ਲੇਹੁ ਪ੍ਰਭ ਅੰਤਰਜਾਮੀ॥੪॥

*(ਗਉੜੀ ਮ:੫, ੧੯੫-੧)*

(ਕ) ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥

ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥੪॥

*(ਮਾਰੂ ਮ:੧, ੯੯੧-੫)*

(ਖ) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥
ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥

*(ਵਾਰ ਮਾਝ ਮ:੧, ੧੪੨-੧੦)*

(ਗ) ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥
ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥੧॥

*(ਗਉੜੀ ਵਾਰ ਮ:੫, ੩੧੫-੯)*

(ਘ) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥

*(ਵਾਰ ਮਾਝ ਮ:੧, ੧੪੧-੩)*

(ਙ) ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥
ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥
ਤਿਸ ਦਾ ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥
ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥੨॥

*(ਰਾਮਕਲੀ ਵਾਰ ਮ:੧, ੯੫੬-੨)*

(ਚ) ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥੧੮੭॥

*(ਸਲੋਕ ਕਬੀਰ, ੧੩੭੪-੧੧)*

(ਛ) ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥੧੯੯॥

*(ਸਲੋਕ ਕਬੀਰ, ੧੩੭੫-੫)*

## ਹਰਿਆਵਲਾ (੬੭੧)

ਪ੍ਰਫੁੱਲਤ, ਹਰਿਆਈ ਵਾਲਾ, ਸਰਸਬਜ਼, ਸ਼ਰਧਾ ਅਤੇ ਪਫੁਲਤ, ਹਰਿਆਈ ਵਾਲਾ, ਸਰਸਬਜ਼, ਸ਼ਰਧਾ ਅਤੇ ਪ੍ਰੇਮ ਵਿਚ ਡੁਬਿਆ ਹਿਰਦਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁਕ ਜਾਣਾ"।

(ੳ) ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥
ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥
ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥੩੦॥

*(ਸਲੋਕ ਮ:੧, ੧੪੧੨-੧੪)*

(ਅ) ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ ਨਦਰਿ ਨਿਹਾਰੇ ਜੀਉ॥੬॥

*(ਮਾਝ ਮ:੫, ੧੦੫-੬)*

(ੲ) ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ॥
ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ॥
ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ॥੪॥

*(ਸਿਰੀ ਮ:੪, ੪੧-੧੫)*

## ਹਰਿ ਕਥਾ (੬੨੨)

ਵਾਹਿਗੁਰੂ ਜੀ ਪਰਥਾਇ ਗਾਥਾ ਕਰਨੀ, ਅਕਾਲ ਪੁਰਖ ਦੀ ਪ੍ਰਸੰਸਾ ਕਰਨੀ, ਵਾਹਿਗੁਰੂ ਦੀ ਵਾਰਤਾ ਦਾ ਕਥਨ ਕਰਨਾ, ਵਾਹਿਗੁਰੂ ਜੀ ਦੀਆਂ ਸਿਫਤਾਂ ਬਿਆਨ ਕਰਨੀਆਂ। ਕਹਾਣੀ, ਵਾਰਤਾ, ਉਪਦੇਸ਼, ਬਾਤ, ਪ੍ਰਸੰਗ, ਧਾਰਮਿਕ ਵਖਿਆਨ ਵਿਰਤਾਂਤ।

(ੳ) ਜੋ ਹਰਿ ਕੀ ਹਰਿ ਕਥਾ ਸੁਣਾਵੈ॥ ਸੋ ਜਨੁ ਹਮਰੈ ਮਨਿ ਚਿਤਿ ਭਾਵੈ॥
ਜਨ ਪਗ ਰੇਣੁ ਵਡਭਾਗੀ ਪਾਵੈ॥੩॥

*(ਗਉੜੀ ਗੁਆਰੇਰੀ ਮ:੪, ੧੬੪-੭)*

(ਅ) ਨਿਰਗੁਣ ਕਥਾ ਕਥਾ ਹੈ ਹਰਿ ਕੀ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ॥
ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ॥੧॥

*(ਗਉੜੀ ਗੁਅਰੇਰੀ ਮ:੪, ੧੬੪-੪)*

(ੲ) ਸੁਣਿ ਹਰਿ ਕਥਾ ਉਤਾਰੀ ਮੈਲੁ॥ ਮਹਾ ਪੁਨੀਤ ਭਏ ਸੈਲੁ॥
ਵਡੈ ਭਾਗਿ ਪਾਇਆ ਸਾਧਸੰਗੁ॥ ਪਾਰਬ੍ਰਹਮ ਸਿਉ ਲਾਗੋ ਰੰਗੁ॥੧॥

*(ਗਉੜੀ ਗੁਆਰੇਰੀ ਮ:੫, ੧੭੮-੪)*

(ਸ) ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ॥ ਸਹਜੇ ਗੁਣ ਰਵਹਿ ਸਾਚੇ ਮਨ ਮਾਹੀ॥੭॥

*(ਗਉੜੀ ਮ:੩, ੨੩੧-੫)*

(ਹ) ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ॥
ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ॥੧॥ਰਹਾਉ॥

*(ਆਸਾ ਮ:੫, ੩੯੯-੩)*

(ਕ) ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ॥੧॥ਰਹਾਉ॥

*(ਆਸਾ ਮ:੫, ੪੦੪-੧੩)*

(ਖ) ਭਾਈ ਰੇ ਮੋ ਕਉ ਕੋਈ ਆਇ ਮਿਲੈ ਹਰਿ ਨਾਮੁ ਦ੍ਰਿੜਾਵੈ॥
ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿ ਪ੍ਰਭ ਹਰਿ ਕਥਾ ਸੁਨਾਵੈ॥੧॥

*(ਗੂਜਰੀ ਮ:੪, ੪੯੪-੭)*

(ਗ) ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਕਥਾ ਸੁਣਾਈ॥

*(ਵਡਹੰਸ ਵਾਰ ਮ:੪, ੫੮੮-੧)*

(ਘ) ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥ ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥

*(ਜੈਤਸਰੀ ਵਾਰ ਮ:੫, ੭੦੯-੪)*

(ਙ) ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥

ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥

*(ਰਾਮਕਲੀ ਸਦ, ੯੨੩-੧੬)*

(ਚ) ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਭੂਖ ਲਹੰਤੀ॥
ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ॥੨॥

*(ਨਟ ਮ:੪, ੯੭੭-੧੭)*

(ਛ) ਮਿਲਿ ਸਤਸੰਗਿ ਬੋਲੀ ਹਰਿ ਬਾਣੀ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ॥
ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ॥੨॥

*(ਮਾਝ ਮ:੪, ੯੫-੮)*

(ਜ) ਹਰਿ ਗੁਣ ਪੜੀਐ ਹਰਿ ਗੁਣ ਗੁਣੀਐ॥ ਹਰਿ ਹਰਿ ਨਾਮ ਕਥਾ ਨਿਤ ਸੁਣੀਐ॥
ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਤਰੀਐ ਜੀਉ॥੧॥ਰਹਾਉ॥

*(ਮਾਝ ਮ:੪, ੯੫-੧)*

(ਝ) ਆਵਹੁ ਸੰਤ ਮੈ ਗਲਿ ਮੇਲਾਈਐ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ॥
ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ॥॥੨॥

*(ਮਾਝ ਮ:੪, ੯੫-੧੪)*

(ਞ) ਸੁਣਿ ਹਰਿ ਕਥਾ ਉਤਾਰੀ ਮੈਲੁ॥ ਮਹਾ ਪੁਨੀਤ ਭਏ ਸੁਖ ਸੈਲੁ॥
ਵਡੈ ਭਾਗਿ ਪਾਇਆ ਸਾਧਸੰਗੁ॥ ਪਾਰਬ੍ਰਹਮ ਸਿਉ ਲਾਗੋ ਰੰਗੁ॥੧॥

*(ਗਉੜੀ ਗਆਰੇਰੀ ਮ:੫, ੧੭੮-੪)*

(ਟ) ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥

*(ਗਉੜੀ ਸੁਖਮਨੀ ਮ:੫, ੨੬੫-੬)*

(ਠ) ਹਰਿ ਕੇ ਸੰਤ ਸੁਨਹੁ ਜਸੁ ਕਾਨੀ॥
ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲਵਿਖ ਪਾਪ ਲਹਿ ਜਾਨੀ॥੧॥ਰਹਾਉ॥

*(ਧਨਾਸਰੀ ਮ:੪, ੬੬੭-੯)*

(ਡ) ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥

*(ਵਡਹੰਸੁ ਮ:੧, ੫੫੮-੬)*

(ਢ) ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ॥
ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ॥
ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੇ ਨਾਮਿ ਸਮਾਣੀ॥੧॥
ਮੈਂ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ॥
ਸੰਤ ਜਨਾ ਮਿਲਿ ਪਾਇਆ ਸੁਣਿ ਅਕਥ ਕਥਾ ਮਨਿ ਭਾਣੀ॥

ਮੇਰੇ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ॥੨॥

*(ਮਾਰੂ ਮ:੪, ੯੯੬-੧੭)*

(ਣ) ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰੁ॥੫॥

*(ਭੈਰਉ ਮ:੫, ੧੧੪੦-੧੫)*

(ਤ) ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ॥
ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ॥੨॥

*(ਕਾਨੜਾ ਮ:੫, ੧੩੦੦-੯)*

(ਥ) ਮਨ ਮਿਲੁ ਸੰਤਸੰਗਤਿ ਸੁਭਵੰਤੀ॥ ਸੁਨਿ ਅਕਥ ਕਥਾ ਸੁਖਵੰਤੀ॥
ਸਭ ਕਿਲਬਿਖ ਪਾਪ ਲਹੰਤੀ॥ ਹਰਿ ਹੋ ਹੋ ਹੋ ਲਿਖਤੁ ਲਿਖੰਤੀ॥੧॥ਰਹਾਉ॥

*(ਨਟ ਮ:੪, ੯੭੭-੧੪)*

(ਦ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
... ... ...
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥

*(ਸਾਰੰਗ ਪਰਮਾਨੰਦ, ੧੨੫੩-੩)*

(ਧ) ਨਾਮੁ ਦਾਨੁ ਇਸਨਾਨੁ ਦ੍ਰਿੜੁ ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥

*(ਮਾਰੂ ਵਾਰ ਮ:੫, ੧੧੦੧-੧੩)*

(ਨ) ਹਰਿ ਕੀ ਕਥਾ ਅਨਾਹਦ ਬਾਨੀ॥ ਹੰਸੁ ਹੁਇ ਹੀਰਾ ਲੇਇ ਪਛਾਨੀ॥੧॥ਰਹਾਉ॥

*(ਆਸਾ ਕਬੀਰ, ੪੮੩-੧੫)*

(ਪ) ਹਰਿ ਕੀ ਕਥਾ ਹਿਰਦੈ ਬਸਾਵੈ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ॥

*(ਗਉੜੀ ਸੁਖਮਨੀ ਮ:੫, ੨੭੪-੧੪)*

## ਹਰਿ ਕੀਰਤਨ (੬੭੩)

ਵਾਹਿਗੁਰੂ ਦੀ ਪ੍ਰਸੰਸਾ ਕਿਸੇ ਖਾਸ ਲਯ ਅਤੇ ਤਾਲ ਵਿਚ ਅਤੇ ਵੈਰਾਗਮਈ ਸੁਰਾਂ ਦੁਆਰਾ ਗਾਇਨ ਕਰਨੀ, ਜਿਸ ਦੁਆਰਾ ਸ਼ਰਧਾਲੂ ਦਾ ਮਨ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋ ਜਾਵੇ। ਇਥੇ ਯਾਦ ਰਖਣ ਵਾਲੀ ਗੱਲ ਇਹੀ ਹੈ ਕਿ ਕੀਰਤਨ ਅਤੇ ਰਾਗ ਨਾਦ ਵਿਚ ਬਹੁਤ ਵੱਡਾ ਅੰਤਰ ਹੈ। ਹਰਿ ਕੀਰਤਨ ਕੇਵਲ ਵਾਹਿਗੁਰੂ ਦਾ ਜਸ ਗਾਵਨ ਦੀ ਕ੍ਰਿਆ ਹੀ ਹੁੰਦੀ ਹੈ। ਗੁਰਮਤਿ ਵਿਚ ਹਰਿ ਕੀਰਤਨ ਦੁਆਰਾ ਜਗਿਆਸੂ ਦੀ ਬਿਰਤੀ ਸ਼ਬਦ ਵਿਚ ਜੁੜ ਜਾਂਦੀ ਹੈ। ਤਾਂਤੇ ਹਰਿ ਕੀਰਤਨ ਹੀ ਸ਼ਬਦ ਵਿਚ ਸੁਰਤੀ ਲੀਨ ਕਰਨ ਦਾ ਵਾਹਿਦ ਆਸਰਾ ਹੈ। ਜਿਵੇਂ ਕਥਾ ਦੁਆਰਾ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਤਿਵੇਂ ਹੀ ਕੀਰਤਨ ਦੁਆਰਾ ਸ਼ਬਦ ਵਿਚ ਸੁਰਤੀ ਲੀਨ ਹੁੰਦੀ ਹੈ। ਤਾਂਤੇ ਕਥਾ ਅਤੇ ਕੀਰਤਨ ਹੀ ਵਾਹਿਗੁਰੂ ਦੇ ਮਿਲਾਪ ਵਾਸਤੇ ਸਹਜ ਜੋਗ ਦੀ ਜੁਗਤੀ ਹੈ।

(ੳ) ਸਤਿਗੁਰਿ ਪੂਰੈ ਕੀਨੀ ਦਾਤਿ॥ ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ॥੧॥

*(ਧਨਾਸਰੀ ਮ:੫, ੬੮੧-੩)*

(ਅ) ਨਾਨਕ ਨਾਮੁ ਧਿਆਇਆ॥ ਪੂਰਬਿ ਲਿਖਿਆ ਪਾਇਆ॥੨॥

*(ਸੋਰਠਿ ਮ:੫, ੬੨੮-੧੮)*

(ੲ) ਵਡੈ ਭਾਗਿ ਪ੍ਰਭ ਕੀਰਤੁਨ ਗਾਇਆ॥ ਸੰਤਸੰਗਿ ਨਾਨਕ ਪ੍ਰਭੁ ਪਾਇਆ॥੪॥

*(ਬਿਲਾਵਲੁ ਮ:੫, ੮੦੫-੧੬)*

(ਸ) ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥
... ... ...
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ॥ਦੂਜਾ॥੧॥

*(ਸੋਰਠਿ ਮ:੫, ੬੪੧-੧੭)*

(ਹ) ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ॥ ਜਨਮ ਜਨਮ ਕਾ ਰੋਗੁ ਗਵਾਇਆ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ॥੩॥

*(ਮਾਝ ਮ:੫, ੧੦੭-੧੯)*

(ਕ) ਕਰਿ ਕੀਰਤਨੁ ਮਨ ਸੀਤਲ ਭਏ॥ ਜਨਮ ਜਨਮ ਕੇ ਕਿਲਵਿਖ ਗਏ॥
ਸਰਬ ਨਿਧਾਨ ਪੇਖੇ ਮਨ ਮਾਹਿ॥ ਅਬ ਢੂਢਨ ਕਾਹੇ ਕਉ ਜਾਹਿ॥੨॥

*(ਗਉੜੀ ਗੁਆਰੇਰੀ ਮ:੫, ੧੭੮-੬)*

(ਖ) ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ॥ ਤਿਸੁ ਜਨ ਦੂਖ ਨਿਕਟਿ ਨਹੀ ਆਵੈ॥੨॥

*(ਗਉੜੀ ਮ:੫, ੧੯੦-੫)*

(ਗ) ਵਡਭਾਗੀ ਹਰਿ ਕੀਰਤਨੁ ਗਾਈਐ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ॥੧॥ਰਹਾਉ॥

*(ਗਉੜੀ ਮ:੫, ੧੯੬-੧੫)*

(ਘ) ਸਾਧਸੰਗਿ ਕੀਰਤਨ ਫਲੁ ਪਾਇਆ॥ ਜਮ ਕਾ ਮਾਰਗੁ ਦ੍ਰਿਸਟਿ ਨ ਆਇਆ॥੨॥

*(ਗਉੜੀ ਮ:੫, ੧੯੭-੪)*

(ਙ) ਧੰਨੁ ਧਨੁ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥
ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥
ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥

*(ਸੋਰਠਿ ਵਾਰ ਮ:੪, ੬੪੯-੧੧)*

(ਚ) ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ॥੨॥

*(ਜੈਤਸਰੀ ਮ:੪, ੬੯੭-੧੭)*

(ਛ) ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ॥
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ॥੧॥

*(ਟੋਡੀ ਮ:੫, ੭੧੮-੭)*

(ਜ) ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ॥ ਸਾਚੀ ਬਾਣੀ ਸਬਦ ਬੀਚਾਰੁ॥੧॥
ਗਾਵਤ ਰਹੈ ਜੇ ਸਤਿਗੁਰ ਭਾਵੈ॥ ਮਨੁ ਤਨੁ ਰਾਤਾ ਨਾਮਿ ਸਹਾਵੈ॥੧॥ਰਹਾਉ॥
... ... ...
ਨਚਿਐ ਟਪਿਐ ਭਗਤਿ ਨ ਹੋਇ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ॥੩॥
ਭਗਤਿ ਵਛਲੁ ਭਗਤਿ ਕਰਾਏ ਸੋਇ॥ ਸਚੀ ਭਗਤਿ ਵਿਚਹੁ ਆਪੁ ਖੋਇ॥
ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ॥ ਨਾਨਕ ਬਖਸੇ ਨਾਮੁ ਪਛਾਣੈ॥੪॥

*(ਗਉੜੀ ਗੁਆਰੇਰੀ ਮ:੩, ੧੫੮-੧੬)*

(ਝ) ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥
ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥

*(ਰਾਮਕਲੀ ਮ:੫, ੮੯੩-੧੯)*

(ਞ) ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥੬॥

*(ਮਾਰੂ ਸੋਹਲੇ ਮ:੫, ੧੦੭੫-੧੯)*

(ਟ) ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ॥੨॥

*(ਆਸਾ ਮ:੫, ੩੯੮-੧੪)*

(ਠ) ਅੰਮ੍ਰਿਤ ਰਸ ਹਰਿ ਕੀਰਤਨੋ ਕੋ ਵਿਰਲਾ ਪੀਵੈ॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ॥੪॥

*(ਆਸਾ ਮ:੫, ੪੦੦-੭)*

(ਢ) ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ॥੧॥

*(ਮਾਰੂ ਮ:੫, ੧੦੦੦-੭)*

(ਣ) ਨਾਨਕੁ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ॥੪॥

*(ਮਲਾਰ ਮ:੪, ੧੨੬੫-੧੭)*

## ਹਰਿ ਖਰਚ (੬੭੪)

ਰਸਤੇ ਵਿਚ ਵਰਤਣ ਵਾਸਤੇ ਹਰੀ ਨਾਮ ਦਾ ਖਰਚਾ, ਹਰੀ ਨਾਮ ਦਾ ਤੋਸਾ, ਜੋ ਰਸਤੇ ਵਿਚ ਮੌਤ ਤੋਂ ਉਪਰੰਤ ਜੀਵ ਰਸਤੇ ਦੇ ਤੋਸੇ ਵਜੋਂ ਖਰਚਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਤੋਸਾ"।

(ੳ) ਬਿਖੁ ਸੰਚੇ ਹਟਵਾਣੀਆ ਬਹਿ ਹਾਟਿ ਕਮਾਇ॥ ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ॥
ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ॥੩॥

*(ਗਉੜੀ ਬੈਰਾਗਣਿ ਮ:੪, ੧੬੬-੧੦)*

(ਅ) ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ॥
ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ॥੯॥

*(ਗਉੜੀ ਪੂਰਬੀ ਮ:੪, ੨੩੪-੧੩)*

(ੲ) ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥
ਲਾਦਿ ਖਜਾਨਾ ਗੁਰ ਨਾਨਕ ਕਉ ਦੀਆ ਇਹ ਮਨੁ ਹਰਿ ਰੰਗਿ ਰੰਗੇ॥੪॥

*(ਗੂਜਰੀ ਮ:੫, ੪੯੬-੨)*

(ਸ) ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਸਿ॥
ਖਿਮਾ ਗਰੀਬੀ ਅਨਦ ਸਹਜ ਸਹਜ ਜਪਤ ਰਹਹਿ ਗੁਣਤਾਸ॥

*(ਗਉੜੀ ਬਾਵਨ ਅਖਰੀ ਮ:੫, ੨੫੩-੧੭)*

(ਹ) ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ॥
ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ॥੧॥
ਖਾਤ ਕਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ॥
ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ॥੨॥

*(ਸਾਰਗ ਮ:੫, ੧੨੨੦-੧)*

## ਹਰਿ ਗੋਸਟਿ (੬੭੫)

ਵਾਹਿਗੁਰੂ ਦੇ ਨਾਮ ਪਰਥਾਇ ਸਲਾਹ ਮਸ਼ਵਰਾ, ਗੁੱਝੀ ਗੱਲ ਪੁਛਣੀ, ਭੇਦ ਭਰੀ ਗੱਲ ਪੁਛਣੀ, ਧਰਮ ਚਰਚਾ, ਸੰਗਤ ਕਰਨੀ, ਬਾਤ ਚੀਤ ਕਰਨੀ, ਵਾਰਤਾਲਾਪ ਕਰਨੀ, ਮਿਤ੍ਰਤਾਈ, ਸਾਂਝ ਕਰਨੀ, ਸਭਾ, ਮਜਲਿਸ, ਆਦਿ।

(ੳ) ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ॥
ਗੁਰੁ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ॥

*(ਵਡਹੰਸ ਮ:੪, ੫੬੨-੨)*

(ਅ) ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧ ਲੋਭ ਮਾਰਿਆ॥
ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ ਸਗਲੇ ਤਾਰਿਆ॥੧॥

*(ਧਨਾਸਰੀ ਮ:੫, ੬੭੪-੧੯)*

(ੲ) ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ॥੪॥

*(ਧਨਾਸਰੀ ਮ:੫, ੭੧੨-੯)*

(ਸ) ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥
ਭਗਤ ਸੰਗਿ ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥

*(ਰਾਮਕਲੀ ਮ:੫, ੮੯੪-੧)*

(ਹ) ਨਾਮਿ ਰਤੇ ਸਿਧ ਗੋਸਟਿ ਹੋਇ॥ ਨਾਮਿ ਰਤੇ ਸਦਾ ਤਪੁ ਹੋਇ॥
ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮੁ ਰਤੇ ਗੁਣ ਗਿਆਨ ਬੀਚਾਰੁ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੬)*

(ਕ) ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ॥

*(ਰਾਮਕਲੀ ਵਾਰ ਮ:੫, ੯੫੮-੧੬)*

(ਖ) ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥ ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥

*(ਸਲੋਕ ਕਬੀਰ, ੧੩੭੭-੨)*

## ਹਰਿ ਚੰਦਉਰੀ (੬੭੬)

ਰਾਜੇ ਹਰੀ ਚੰਦੂ ਦਾ ਕਲਪਤ ਸਵਰਗੀ ਮਹਲ। ਪੁਰਾਣਾਂ ਵਿਚ ਲਿਖੀ ਹੋਈ ਇਕ ਕਲਪਤ ਗਾਥਾ ਹੈ। ਪ੍ਰੰਤੂ ਗੁਰਮਤਿ ਕੋਈ ਹਰਿਚੰਦਉਰੀ ਨੂੰ ਸੁਪਨੇ ਦਾ ਆਕਾਰ ਹੀ ਸਮਝਦੀ ਹੈ। ਅਸਲ ਵਿਚ ਹਰਿਚੰਦਉਰੀ ਕੋਈ ਭੀ ਵਸਤੂ ਨਹੀ ਹੈ। ਰੇਗਿਸਤਾਨੀ ਇਲਾਕੇ ਵਿਚ ਜ਼ੋਰ ਦੀ ਗਰਮੀ ਪੈਣੇ ਕਰਕੇ ਸਵੇਰ ਵੇਲੇ ਧੁੰਧ ਦੇ ਉਠਿਆਂ ਆਸਮਾਨ ਵਿਚ ਇਕ ਕਿਸਮ ਦੇ ਕਲਪਤ ਮੰਦਰ ਬਣ ਜਾਂਦੇ ਹਨ। ਇਨ੍ਹਾਂ ਫਰਜ਼ੀ ਮੰਦਰਾਂ ਨੂੰ ਪੁਰਾਣਾਂ ਵਿਚ ਹਰਿਸਚੰਦਉਰੀ ਕਰਕੇ ਹੀ ਕਲਪਤ ਕੀਤਾ ਹੈ। ਜਿਉਂ ਜਿਉਂ ਸੂਰਜ ਦੀ ਰੌਸ਼ਨੀ ਤੇਜ਼ ਹੋ ਜਾਂਦੀ ਹੈ, ਇਹ ਹਰੀਚੰਦੂ ਰਾਜੇ ਦੇ ਮੰਦਰ ਭੀ ਅਲੋਪ ਹੋ ਜਾਂਦੇ ਹਨ। ਭਾਵ ਹੈ ਕਿ ਇਹ ਦੁਨੀਆਂ ਭੀ ਹਰਿਸਚੰਦੂ ਰਾਜੇ ਦੇ ਮੰਦਰਾਂ ਵਾਂਗੂ ਇਕ ਸੁਪਨ ਮਨੋਰਥ ਕਲਪਨਾ ਹੀ ਹੈ।

(ੳ) ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ॥
ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ॥੧॥
ਰੇ ਮਨ ਕਿਆ ਕਰਹਿ ਹੈ ਹਾ ਹਾ॥
ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨ ਲੈ ਲਾਹਾ॥੧॥ਰਹਾਉ॥

*(ਆਸਾ ਮ:੫, ੪੦੧-੧੮)*

(ਅ) ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਇਣੁ॥ ਸੂਖਹੁ ਦੂਖ ਭਏ ਨਿਤ ਪਾਪ ਕਮਾਇਣੁ॥
ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ॥
ਹਰਿਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ॥

*(ਆਸਾ ਮ:੫, ੪੬੦-੨)*

(ੲ) ਮਾਇਆ ਮੋਹ ਭੂਲੋ ਅਵਰੋ ਹੀਤ॥
ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ॥ਰਹਾਉ॥

*(ਧਨਾਸਰੀ ਮ:੫, ੬੭੩-੨)*

(ਸ) ਹਰਿਚਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤਿਸਨਾ ਦ੍ਰੁਮ ਛਾਇਆ॥
... ... ...

ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ॥੨॥

*(ਬਿਲਾਵਲੁ ਮ:੫, ੮੦੩-੧)*

(ਹ) ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ॥
ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ॥
ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ॥
ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ॥੧੯॥

*(ਫੁਨਹੇ ਮ:੫, ੧੩੬੩-੭)*

(ਕ) ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ॥ ਮਾਇਆ ਰੰਗ ਸੇ ਸੰਗਿ ਨ ਜਾਹੀ॥
ਹਰਿ ਸੰਗਿ ਸਾਥੀ ਸਦਾ ਤੇਰੈ ਦਿਨਸੁ ਰੈਣਿ ਸਮਾਲੀਐ॥
ਬਿਨਵੰਤਿ ਨਾਨਕੁ ਵਡਭਾਗਿ ਪਾਈਐ ਸੁਖਿ ਸਹਜਿ ਸਮਾਹੀ॥੪॥

*(ਆਸਾ ਮ:੫, ੪੬੧-੧੩)*

## ਹਰਿ ਜਲ (੬੭੭)

ਵਾਹਿਗੁਰੂ ਦੇ ਨਾਮ ਦਾ ਜਲ, ਹਰੀ ਦੇ ਨਾਮ ਦੀ ਸਵਾਂਤੀ ਬੂੰਦ, ਨਾਮ ਜਲ। ਜਿਵੇਂ ਪਾਣੀ ਪੀਤਿਆਂ ਜੀਵਨ ਪ੍ਰਾਪਤ ਹੁੰਦਾ ਹੈ, ਇਸੇ ਪ੍ਰਕਾਰ ਨਾਮ ਜਲ ਪੀਤਿਆਂ ਸਦੀਵੀ ਜੀਵਨ ਪ੍ਰਾਪਤ ਹੁੰਦਾ ਹੈ। ਨਾਮ ਜਲ ਪਰਥਾਇ ਪਾਵਨ ਗਰਬਾਣੀ ਵਿਚ ਅਨੇਕਾਂ ਹੀ ਦ੍ਰਿਸਟਾਂਤ ਪ੍ਰਾਪਤ ਹੁੰਦੇ ਹਨ:-

(ੳ) ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ॥
ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ॥

*(ਸਿਰੀ ਮ:੫, ਛੰਤ, ੮੦-੩)*

(ਅ) ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ॥
ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ॥੨॥

*(ਕਲਿਆਨ ਮ:੪, ੧੩੨੦-੯)*

(ੲ) ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ॥
ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ॥੩॥

*(ਬਸੰਤੁ ਮ:੪, ੧੧੭੯-੨)*

(ਸ) ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ॥
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ॥੪॥

*(ਸਿਰੀ ਮ:੧, ੨੨-੧)*

(ਹ) ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ॥
ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ॥੩॥

*(ਬਸੰਤੁ ਮ:੧, ਹਿੰਡੋਲ, ੧੧੭੧-੧੯)*

## ਹਰਿ ਧਨ (੬੭੮)

ਹਰਿ ਦੇ ਨਾਮ ਦੀ ਦਉਲਤ, ਵਾਹਿਗੁਰੂ ਦੇ ਨਾਮ ਦੀ ਪੂੰਜੀ, ਹਰੀ ਦੇ ਨਾਮ ਦਾ ਸਰਮਾਇਆ ਜੋ ਅੰਤਮ ਸਮੇਂ ਜੀਵ ਦੇ ਨਾਲ ਜਾਂਦਾ ਹੈ।

(ੳ) ਹਰਿ ਧਨੁ ਸੰਚੀਐ ਭਾਈ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ॥੧॥ਰਹਾਉ॥

*(ਸੂਹੀ ਮ:੪, ੭੩੪-੧)*

(ਸਾਰਾ ਸ਼ਬਦ ਉਧਰਣਯੋਗ ਹੈ)

(ਅ) ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ॥
ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ॥
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ॥੪॥

*(ਸਿਰੀ ਮ:੧, ੧੮-੯)*

(ੲ) ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਵਸਤੁ ਸਮਾਲਿ॥੧॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ॥
ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ॥ਰਹਾਉ॥
ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥

*(ਸਿਰੀ ਮ:੧, ੨੨-੧੮)*

(ਸ) ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ॥
ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ॥

*(ਸਿਰੀ ਮ:੩, ੨੮-੧੩)*

(ਹ) ਭਾਈ ਰੇ ਤਨੁ ਧਨੁ ਸਾਥਿ ਨ ਹੋਇ॥
ਰਾਮ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ॥੧॥ਰਹਾਉ॥
ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ॥
ਅਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ॥
ਆਪਿ ਛਡਾਇ ਛੁਟੀਐ ਆਪੇ ਬਖਸਣਹਾਰੁ॥੨॥

*(ਸਿਰੀ ਮ:੧,੬੨-੧੮)*

(ਕ) ਸਚਾ ਸਾਹੁ ਸਚੇ ਵਣਜਾਰੇ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ॥
ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ॥੪॥

*(ਮਾਝ ਮ:੩, ੧੧੭-੧੩)*

*(ਸਾਰਾ ਸ਼ਬਦ ਦੇਖੋ ਜੀ)*

(ਖ) ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ॥
ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ॥੧॥

*(ਗਉੜੀ ਬੈਰਾਗਣਿ ਮ:੪, ੧੬੫-੧੨)*

(ਸਾਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹੋ ਜੀ)

(ਗ) ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ॥
ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ॥

*(ਗਉੜੀ ਵਾਰ ਮ:੫, ੩੧੯-੧੧)*

(ਘ) ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ॥
ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ॥੧॥

*(ਗਉੜੀ ਕਬੀਰ, ੩੩੬-੬)*

*(ਸਾਰਾ ਸ਼ਬਦ ਉਧਰਣ ਯੋਗ ਹੈ)*

(ਙ) ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ॥ ਗੁਰ ਕੈ ਸਬਦਿ ਭਰੇ ਭੰਡਾਰਾ॥
ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ॥ ਮਾਇਆ ਮੋਹਿ ਜਲੈ ਅਭਿਮਾਨੁ॥੧॥

*(ਧਨਾਸਰੀ ਮ:੩, ੬੬੪-੧)*

(ਚ) ਕਾਚਾ ਧਨੁ ਸੰਚਹਿ ਮੂਰਖ ਗਾਵਾਰ॥ ਮਨਮੁਖ ਭੂਲੇ ਅੰਧ ਗਾਵਾਰ॥
ਬਿਖਿਆ ਕੈ ਧਨਿ ਸਦਾ ਦੁਖੁ ਹੋਇ॥ ਨਾ ਸਾਥਿ ਜਾਇ ਨ ਪਰਾਪਤਿ ਹੋਇ॥੧॥
ਸਾਚਾ ਧਨੁ ਗੁਰਮਤੀ ਪਾਏ॥ ਕਾਚਾ ਧਨੁ ਫੁਨਿ ਆਵੈ ਜਾਏ॥ਰਹਾਉ॥

*(ਧਨਾਸਰੀ ਮ:੩, ੬੬੫-੧੪)*

(ਛ) ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ॥
ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ॥
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥
ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥

*(ਰਾਮਕਲੀ ਮ:੧, ਓਅੰਕਾਰ, ੯੩੭-੨)*

(ਜ) ਹਰਿ ਰਾਸਿ ਮੇਰੀ ਮਨੁ ਵਣਜਾਰਾ॥
ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ॥
ਹਰਿ ਹਰਿ ਨਿਤ ਜਪਹਿੁ ਜੀਅਹੁ ਲਾਹਾ ਖਟਿਹੁ ਦਿਹਾੜੀ॥
ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥
ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ॥੩੧॥

*(ਰਾਮਕਲੀ ਮ:੩, ਅਨੰਦ, ੯੨੧-੮)*

(ਝ) ਤਨੁ ਬਿਨਸੈ ਧਨੁ ਕਾ ਕੋ ਕਹੀਐ॥ ਬਿਨੁ ਗੁਰ ਰਾਮ ਨਾਮੁ ਕਤ ਲਹੀਐ॥੧॥
ਰਾਮ ਨਾਮ ਧਨੁ ਸੰਗਿ ਸਖਾਈ॥ ਅਹਿਨਿਸਿ ਨਿਰਮਲੁ ਹਰਿ ਲਿਵ ਲਾਈ॥
ਰਾਮ ਨਾਮ ਬਿਨੁ ਕਵਨੁ ਹਮਾਰਾ॥

ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ॥੧॥ਰਹਾਉ॥

*(ਆਸਾ ਮ:੧, ੪੧੬-੧)*

(ਵ) ਹਰਿ ਧਨੁ ਜਾਮ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ॥
ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ॥੧॥

*(ਗੂਜਰੀ ਮ:੫, ੪੯੫-੧੪)*

(ਸਾਰਾ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਲਉ ਜੀ)

(ਟ) ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ॥
ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ॥
ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ॥
ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ॥
ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮੁ ਧਨੁ ਖਟਿਆ ਆਇ॥੨॥

*(ਗੂਜਰੀ ਵਾਰ ਮ:੩, ੫੧੧-੩)*

(ਠ) ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ॥
ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ॥

*(ਸਲੋਕ ਮ:੩, ੧੪੧੯-੬)*

(ਡ) ਇਹੁ ਧਨੁ ਸਰਬ ਰਹਿਆ ਭਰਪੂਰਿ॥ ਮਨਮੁਖ ਫਿਰਹਿ ਸਿ ਜਾਣਹਿ ਦੂਰਿ॥੧॥
ਸੋ ਧਨੁ ਵਖਰੁ ਨਾਮ ਰਿਦੈ ਹਮਾਰੈ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ॥੧॥ਰਹਾਉ॥
... ... ...
ਇਕ ਬਾਤ ਅਨੂਪ ਸੁਨਹੁ ਨਰ ਭਾਈ॥ ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ॥੪॥
ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ॥ ਸਤਿਗੁਰੁ ਮਿਲੈ ਤ ਇਹੁ ਧਨੁ ਪਾਏ॥੫॥

*(ਮਾਰੂ ਮ:੧, ੯੯੧-੧੧)*

(ਢ) ਅੰਤਰਿ ਹਰਿ ਧਨੁ ਸਮਝ ਨ ਹੋਈ॥ ਗੁਰ ਪਰਸਾਦੀ ਬੂਝੈ ਕੋਈ॥
ਗੁਰਮੁਖਿ ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ॥੧੩॥

*(ਮਾਰੂ ਮ:੩, ੧੦੪੮-੧੮)*

(ਣ) ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ॥੨॥

*(ਬਿਲਾਵਲ ਵਾਰ ਮ:੩, ੮੫੦-੬)*

(ਤ) ਹਰਿ ਧਨੁ ਸੰਚਹੁ ਰੇ ਜਨ ਭਾਈ॥ ਸਤਿਗੁਰ ਸੇਵਿ ਰਹਹੁ ਸਰਣਾਈ॥
ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ॥੧॥

*(ਮਾਰੂ ਮ:੧, ੧੦੩੯-੧੪)*

(ਥ) ਪੂਰੇ ਗੁਰ ਕਾ ਸੁਨਿ ਉਪਦੇਸੁ॥ ਪਾਰਬ੍ਰਹਮੁ ਨਿਕਟਿ ਕਰਿ ਪੇਖੁ॥
ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥
... ... ...

ਹਰਿ ਧਨ ਕੇ ਭਰਿ ਲੇਹੁ ਭੰਡਾਰ॥ ਨਾਨਕ ਗੁਰ ਪੂਰੇ ਨਮਸਕਾਰ॥੧॥

*(ਗਉੜੀ ਸੁਖਮਨੀ ਮ:੫, ੨੯੫-੩)*

(ਦ) ਹਰਿ ਹਰਿ ਜਨ ਕੈ ਮਾਲੁ ਖਜੀਨਾ॥ ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ॥

*(ਗਉੜੀ ਸੁਖਮਨੀ ਮ:੫, ੨੬੫-੨)*

(ਧ) ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ॥
ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ॥੧॥

*(ਰਾਮਕਲੀ ਮ:੫, ਰੁਤੀ, ੯੨੯-੫)*

(ਨ) ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ॥੧॥

*(ਮਲਾਰ ਮ:੪, ੧੨੬੫-੧੫)*

(ਪ) ਦੀਨੋ ਨਾਮੁ ਕੀਓ ਪਵਿਤੁ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ॥
ਕਾਟੀ ਬੰਧਿ ਹਰਿ ਸੇਵਾ ਲਾਏ॥ ਹਰਿ ਹਰਿ ਭਗਤਿ ਰਾਮ ਗੁਣ ਗਾਏ॥੧॥

*(ਰਾਮਕਲੀ ਮ:੫, ੮੯੨-੧੦)*

(ਫ) ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ॥ ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ॥
ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ॥੨॥
... ... ...
ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ॥੪॥

*(ਮਾਝ ਮ:੪, ੯੪-੨)*

(ਬ) ਜਾ ਕੈ ਹਰਿ ਧਨੁ ਸੋਈ ਸੁਹੇਲਾ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ॥੧॥

*(ਗਉੜੀ ਗਆਰੇਰੀ ਮ:੫, ੧੭੯-੧੮)*

## ਹਰਿ ਮੰਦਰ (੬੭੯)

ਵਾਹਿਗੁਰੂ ਦਾ ਮਹਲ, ਇਸ ਜਗਤ ਪਰਥਾਇ ਭੀ ਹਰਿ ਮੰਦਰ ਦਾ ਸ਼ਬਦ ਵਰਤਿਆ ਗਇਆ ਹੈ। ਮਾਣਸ ਦੇਹੀ ਵਾਸਤੇ ਭੀ ਹਰਿ ਮੰਦਰ ਆਖਿਆ ਗਇਆ ਹੈ। ਸਤਸੰਗਤ ਨੂੰ ਭੀ ਹਰਿ ਮੰਦਰ ਕਰਕੇ ਦਰਸਾਇਆ ਗਇਆ ਹੈ। ਸਤਿਗੁਰੂ ਅਰਜਨ ਸਾਹਿਬ ਜੀ ਦਾ ਰਚਿਆ ਹੋਇਆ ਉਹ ਮੰਦਰ ਜੋ ਅੰਮ੍ਰਿਤ੍ਰ ਸਰੋਵਰ ਦੇ ਵਿਚਕਾਰ ਸੁਭਾਇਮਾਨ ਹੋ ਰਿਹਾ ਹੈ, ਕੀਰਤਪੁਰ ਵਿਚ ਛੇਵੇਂ ਸਤਿਗੁਰੂ ਜੀ ਦਾ ਨਿਵਾਸ ਅਸਥਾਨ, ਪਟਨਾ ਸਾਹਿਬ ਦਾ ਉਹ ਮੰਦਰ ਜਿਥੇ ਸਤਿਗੁਰੂ ਦਸਮੇਸ਼ ਪਿਤਾ ਜੀ ਨੇ ਜਨਮ ਧਾਰਨ ਕੀਤਾ ਸੀ ਵੀ ਹਰਿ ਮੰਦਰ ਹੈ। ਪਾਵਨ ਗੁਰਬਾਣੀ ਦੁਆਰਾ ਹਰਿਮੰਦਰ ਪਰਥਾਇ ਕਾਫੀ ਸੰਕੇਤ ਪ੍ਰਾਪਤ ਹੁੰਦੇ ਹਨ।

(ੳ) ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ॥
... ... ...
ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ॥
ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ॥੧॥

*(ਸੂਹੀ ਮ:੫, ੭੮੧-੧੨)*

(ਅ) ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ॥
ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ॥
... ... ...
ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ॥੪॥

*(ਸੂਹੀ ਮ:੫, ੭੮੨-੩)*

(ੲ) ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
... ... ...
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

*(ਸੂਹੀ ਮ:੫, ੭੮੩-੧੬)*

(ਸ) ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ॥
ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ॥
ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ॥੨॥

*(ਸਿਰੀ ਮ:੧, ੫੭-੮)*

(ਹ) ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥
ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਹਾਲਿ॥੧॥
ਮਨ ਮੇਰੇ ਸਬਦਿ ਰਪੈ ਰੰਗੁ ਹੋਇ॥ ਸਾਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ॥ ਰਹਾਉ॥

*(ਪ੍ਰਭਾਤੀ ਮ:੩, ੧੩੪੬-੩)*

(ਸਾਰੀ ਅਸ਼ਟਪਦੀ ਉਧਰਣਯੋਗ ਹੈ)

(ਕ) ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ॥
ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ॥
ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ॥
ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ॥
ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ॥੪੮॥

*(ਸਲੋਕ ਮ:੩, ੧੪੧੮-੧੭)*

(ਖ) ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ॥
ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ॥
... ... ...
ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ॥
ਜਨੁ ਜਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ॥੪॥

*(ਬਿਹਾਗੜਾ ਮ:੫, ਛੰਤ ੫੪੨-੧੧)*

(ਗ) ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ॥
ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ॥੨॥

*(ਤਿਲੰਗ ਮ:੪, ੭੨੩-੮)*

(ਘ) ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ॥
ਅੰਦਰਿ ਲਾਲ ਜਵੇਹਰੀ ਹਰਿ ਨਾਮੁ ਪੜੁ॥
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ॥
ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ॥
ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ॥੧੧॥

*(ਰਾਮਕਲੀ ਵਾਰ ਮ:੩, ੯੫੨-੫)*

(ਙ) ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥
... ... ...
ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ॥੧੨॥

*(ਰਾਮਕਲੀ ਵਾਰ ਮ:੩, ੯੫੩-੭)*

(ਚ) ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸ ਮਹਿ ਰਾਖੀ ਜੋਤਿ ਅਪਾਰ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ॥੪॥

*(ਮਲਾਰ ਮ:੧, ੧੨੫੬-੩)*

(ਛ) ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥੨॥

*(ਬਿਭਾਸ ਪ੍ਰਭਾਤੀ ਕਬੀਰ, ੧੩੪੯-੧੩)*

(ਜ) ਹਰਿ ਕਾ ਮਹਲੁ ਤਿਨੀ ਪਾਇਆ ਜਿਨ੍ ਹਉਮੈ ਵਿਚਹੁ ਮਾਰਿ॥
ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਮਾ ਉਰ ਧਾਰਿ॥੧੦॥

*(ਗੁਜਰੀ ਵਾਰ ਮ:੩, ੫੧੨-੧੩)*

(ਝ) ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ॥
ਨਿਰਮੋਲਕੁ ਹੀਰਾ ਮਿਲੈ ਨ ਉਪਾਇਆ॥ ਹਰਿ ਕਾ ਮੰਦਰੁ ਤਿਸੁ ਮਹਿ ਲਾਲੁ॥
ਗੁਰ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥੪॥

*(ਬਿਲਾਵਲੁ ਮ:੫, ੮੦੧-੧੧)*

(ਞ) ਪ੍ਰਭੁ ਹਰਿਮੰਦਰੁ ਸੋਹਣਾ ਤਿਸ ਮਹਿ ਮਾਣਕ ਲਾਲ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥੨॥

*(ਸਿਰੀ ਮ:੧, ੧੭-੧੨)*

(ਟ) ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥
ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ॥੪॥

*(ਮਾਰੂ ਮ:੩, ੧੦੫੯-੧੭)*

## ਹਰਿ ਰਸ (੬੮੦)

ਵਾਹਿਗੁਰੂ ਦੇ ਨਾਮ ਦਾ ਸੁਆਦ, ਜੋ ਨਾਮ ਦੇ ਸਿਮਰਨ ਕੀਤਿਆਂ ਪ੍ਰਾਪਤ ਹੁੰਦਾ ਹੈ। ਵਾਹਿਗੁਰੂ ਦੇ ਮਿਲਾਪ ਦਾ ਆਨੰਦ। ਹਰਿ ਰਸ ਦੇ ਪ੍ਰਤਿਕੂਲ ਸ਼ਬਦ ਬਿਖਿਆ ਰਸ ਹੈ। ਜੋ ਵਿਸ਼ੇ ਵਿਕਾਰਾਂ ਦੇ ਭੋਗਣੇ ਕਰਕੇ ਪ੍ਰਾਪਤ ਹੁੰਦਾ ਹੈ। ਪ੍ਰੰਤੂ ਇਹ ਆਰਜ਼ੀ ਚਸਕਾ ਹੈ। ਹਰਿ ਰਸ ਵਾਸਤੇ ਗੁਰਬਾਣੀ ਦੁਆਰਾ ਨਾਮ ਰਸ, ਮਹਾਂ ਰਸ ਦੇ ਸ਼ਬਦ ਭੀ ਵਰਤੇ ਗਏ ਹਨ। ਜਿਥੇ ਹਰਿ ਰਸ ਹੈ, ਉਥੇ ਜੀਵਨ ਹੈ। ਜਿਥੇ ਹਰਿ ਰਸ ਦੀ ਲੜੀ ਟੁਟ ਜਾਂਦੀ ਹੈ, ਉਥੇ ਮੌਤ ਹੈ।

(ੳ) ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨੁ ਪੀਆ ਸੋ ਤ੍ਰਿਪਤਾਗਾ॥
ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ॥੩॥
... ... ...
ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ॥੫॥

*(ਸੋਰਠਿ ਮ:੧, ੫੯੮-੧੪)*

(ਅ) ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ॥
ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ॥
... ... ...
ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ॥
ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ॥੩॥

*(ਧਨਾਸਰੀ ਛੰਤ ਮ:੪, ੬੯੦-੮)*

(ੲ) ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥
ਹਰਿ ਰਸਿ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥
ਕਹੈ ਨਾਨਕ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ॥੩੨॥

*(ਰਾਮਕਲੀ ਮ:੩, ਅਨੰਦ, ੯੨੧-੧੧)*

(ਸ) ਹਰਿ ਰਸੁ ਪੀਵਤ ਸਦ ਹੀ ਰਾਤਾ॥ ਆਨ ਰਸਾ ਖਿਨ ਮਹਿ ਲਹਿ ਜਾਤਾ॥
ਹਰਿ ਰਸ ਕੇ ਮਾਤੇ ਮਨਿ ਸਦਾ ਅਨੰਦ॥ ਆਨ ਰਸਾ ਮਹਿ ਵਿਆਪੈ ਚਿੰਦ॥੧॥
ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥ ਆਨ ਰਸਾ ਸਭਿ ਹੋਛੇ ਰੇ॥੧॥ਰਹਾਉ॥
ਹਰਿ ਰਸ ਕੀ ਕੀਮਤਿ ਕਹੀ ਨ ਜਾਇ॥ ਹਰਿ ਰਸੁ ਸਾਧੂ ਹਾਟਿ ਸਮਾਇ॥
ਲਾਖ ਕਰੋਰੀ ਮਿਲੈ ਨ ਕੇਹ॥ ਜਿਸਹਿ ਪਰਾਪਤਿ ਤਿਸ ਹੀ ਦੇਹਿ॥੨॥
ਨਾਨਕ ਚਾਖਿ ਭਏ ਬਿਸਮਾਦੁ॥ ਨਾਨਕ ਗੁਰ ਤੇ ਆਇਆ ਸਾਦੁ॥
ਈਤ ਊਤ ਕਤ ਛੋਡਿ ਨ ਜਾਇ॥ ਨਾਨਕ ਗੀਧਾ ਹਰਿ ਰਸ ਮਾਹਿ॥੩॥

*(ਆਸਾ ਮ:੫, ੩੭੭-੧੦)*

(ਹ) ਰਸੁ ਅੰਮ੍ਰਿਤੁ ਰਸੁ ਨਾਮੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ॥

ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ॥
ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ॥੧॥

*(ਸਿਰੀ ਮ:੪, ੪੧-੯)*

(ਸਾਰਾ ਸ਼ਬਦ ਦੇਖਣ ਯੋਗ ਹੈ)

(ਕ) ਆਨ ਰਸਾ ਜੇਤੇ ਤੈ ਚਾਖੇ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥
ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥੧॥

*(ਗਉੜੀ ਗੁਆਰੇਰੀ ਮ:੫, ੧੮੦-੧੩)*

(ਸਾਰਾ ਸ਼ਬਦ ਉਧਾਰਣ ਯੋਗ ਹੈ)

(ਖ) *ਅਨਯਰਸ:*
ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥
ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥
ਜਰੁ ਆਈ ਜੋਬਨਿ ਹਾਰਿਆ॥੧੭॥

*(ਆਸਾ ਵਾਰ ਮ:੧, ੪੭੨-੧੦)*

(ਗ) ਜਾ ਕਉ ਰਸੁ ਹਰਿ ਰਸੁ ਹੈ ਆਇਓ॥ ਸੋ ਅਨ ਰਸ ਨਾਹੀ ਲਪਟਾਇਓ॥੨॥

*(ਗਉੜੀ ਮ:੫, ੧੮੬-੯)*

(ਘ) ਰਸਨਾ ਸਾਚ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ॥
ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦੁ ਬਿਸਾਰੇ॥੫॥

*(ਨਟ ਮ:੪, ੯੮੦-੧੫)*

(ਙ) ਰਾਮ ਰਸੁ ਪੀਆ ਰੇ॥ ਜਿਹ ਰਸ ਬਿਸਰਿ ਗਏ ਰਸ ਅਉਰ॥੧॥ਰਹਾਉ॥

*(ਗਉੜੀ ਕਬੀਰ, ੩੩੭-੧੬)*

(ਚ) ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ॥ ਪੀਵਤ ਰਹੈ ਪੀਆਏ ਸੋਇ॥
ਗੁਰ ਕਿਰਪਾ ਤੇ ਹਰਿ ਰਸੁ ਪਾਏ॥ ਨਾਨਕ ਨਾਮਿ ਰਤੇ ਗਤਿ ਪਾਏ॥੪॥

*(ਆਸਾ ਮ:੩, ੩੬੧-੧੭)*

(ਛ) ਰਸ ਕਸ ਖਾਏ ਪਿੰਡੁ ਵਧਾਏ॥ ਭੇਖ ਕਰੈ ਗੁਰ ਸਬਦੁ ਨ ਕਮਾਏ॥
ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ॥੧੦॥
... ... ...
ਘਰਿ ਵਥੁ ਛੋਡਹਿ ਬਾਹਰਿ ਧਾਵਹਿ॥ ਮਨਮੁਖ ਅੰਧੇ ਸਾਦੁ ਨ ਪਾਵਹਿ॥
ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਮੂਲਿ ਨ ਤਾਹਾ ਹੇ॥੧੨॥

*(ਮਾਰੂ ਮ:੩, ੧੦੫੮-੫)*

(ਜ) ਜਿਤਨੇ ਰਸ ਅਨ ਰਸ ਹਮ ਦੇਖੇ॥ ਸਭ ਤਿਤਨੇ ਫੀਕ ਫੀਕਾਨੇ॥

ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ॥੨॥

*(ਗਉੜੀ ਪੂਰਬੀ ਮ:੪, ੧੬੯-੧੯)*

(ੜ) ਭੋਗਹਿ ਭੋਗ ਅਨੇਕ ਵਿਣ ਨਾਵੈ ਸੁੰਞਿਆ॥ ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ॥੨॥
ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥ ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥
ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ॥ ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ॥੪॥

*(ਆਸਾ ਮ:੫, ੩੯੮-੯)*

(ਞ) ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ॥੨॥

*(ਰਾਮਕਲੀ ਵਾਰ ਮ:੫, ੯੫੭-੧੬)*

(ਟ) ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥੨॥

*(ਮਲਾਰ ਵਾਰ ਮ:੧, ੧੨੮੭-੧੪)*

(ਠ) ਅਨ ਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ॥
ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ॥੧॥
ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ॥
ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ॥੧॥ਰਹਾਉ॥

*(ਆਸਾ ਮ:੩, ੪੩੦-੭)*

(ਡ) ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਮਗਨ ਡਾਰੇ ਬਿਖੁ ਖੋਇ॥੨॥

*(ਬਿਲਾਵਲੁ ਰਵਿਦਾਸ, ੮੫੮-੯)*

(ਢ) ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ॥
ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ॥੧॥ਰਹਾਉ॥
ਹਉ ਹਰਿ ਗੁਣ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ॥
ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ॥
ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ॥੨॥

*(ਗਉੜੀ ਬੈਰਾਗਣਿ, ਮ:੩, ੧੬੩-੯)*

(ਣ) ਹਰਿ ਜਸੁ ਕਰਮੁ ਧਰਮੁ ਪਤਿ ਪੂਜਾ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ॥
ਹਰਿ ਰਸੁ ਚਾਖਿਆ ਤਉ ਮਨੁ ਭੀਜਾ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ॥੮॥

*(ਪ੍ਰਭਾਤੀ ਮ:੧, ੧੩੪੫-੨)*

(ਤ) ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ॥
ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ॥੧॥ਰਹਾਉ॥

*(ਮਾਝ ਮ:੩, ੧੨੮-੧੪)*

(ਥ) ਹਰਿ ਰਸੁ ਛੋਡਿ ਹੋਛੈ ਰਸਿ ਮਾਤਾ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ॥੧॥
ਸੁਨੀ ਨ ਜਾਈ ਸਚੁ ਅੰਮ੍ਰਿਤੰ ਕਾਥਾ॥ ਰਾਰਿ ਕਰਤ ਝੂਠੀ ਲਗਿ ਗਾਥਾ॥੧॥ਰਹਾਉ॥
*(ਆਸਾ ਮ:੫, ੩੭੬-੯)*

(ਦ) ਹਰਿ ਰਸੁ ਜਿਨਿ ਜਨਿ ਚਾਖਿਆ॥ ਤਾ ਕੀ ਤ੍ਰਿਸਨਾ ਲਾਥੀਆ॥੨॥
*(ਗਉੜੀ ਮ:੫, ੨੧੧-੧੭)*

(ਧ) ਜਿਸੁ ਦੇਵੈ ਪੁਰਖੁ ਬਿਧਾਤਾ॥ ਹਰਿ ਰਸੁ ਤਿਨ ਹੀ ਜਾਤਾ॥
ਜਮ ਕੰਕਰੁ ਨੇੜਿ ਨ ਆਇਆ॥ ਸੁਖੁ ਨਾਨਕ ਸਰਣੀ ਪਾਇਆ॥੪॥
*(ਸੋਰਠਿ ਮ:੫, ੬੨੩-੧੯)*

(ਨ) ਰੇ ਮਨ ਮੇਰੇ ਭਰਮੁ ਨ ਕੀਜੈ॥ ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ॥੧॥ਰਹਾਉ॥
*(ਗਉੜੀ ਮ:੧, ੧੫੩-੧੦)*

(ਪ) ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ॥੩॥
*(ਸੋਰਠਿ ਮ:੩, ੬੦੧-੬)*

(ਫ) ਬਿਨੁ ਸਾਚੇ ਨਹੀ ਦਰਗਹ ਮਾਨੁ॥ ਹਰਿ ਰਸੁ ਪੀਵੈ ਛੁਟੈ ਨਿਦਾਨਿ॥੫੦॥
*(ਰਾਮਕਲੀ ਮ:੧, ਓਅੰਕਾਰ, ੯੩੭-੧੧)*

(ਬ) ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ॥ ਹਰਿ ਰਸੁ ਪਾਵੈ ਬਿਰਲਾ ਕੋਇ॥
ਜਿਨ ਚਾਖਿਆ ਸੇ ਜਨ ਤ੍ਰਿਪਤਾਨੇ॥ ਪੂਰਨ ਪੁਰਖ ਨਹੀ ਡੋਲਾਨੇ॥
... ... ...
ਬਡਭਾਗੀ ਜਪਿਆ ਪ੍ਰਭੁ ਸੋਇ॥ ਨਾਨਕ ਨਾਮਿ ਰਤੇ ਸੁਖੁ ਹੋਇ॥੨॥
*(ਗਉੜੀ ਸੁਖਮਨੀ ਮ:੫, ੨੮੯-੧੩)*

(ਭ) ਹਰਿ ਹਰਿ ਨਾਮੁ ਧਿਆਈਐ ਮੇਰੀ ਜਿਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ॥
ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ॥
... ... ...
ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ॥
ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿਦੁੜੀਏ ਅਨਹਤ ਸਬਦ ਵਜਾਏ ਰਾਮ॥੨॥
*(ਬਿਹਾਗੜਾ ਮ:੪, ੫੩੭-੧੪)*

(ਮ) ਰੂਪ ਸੁੰਦਰੀਆ ਅਨਿਕ ਇਸਤਰੀਆ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥੩॥
*(ਆਸਾ ਮ:੫, ੩੯੫-੪)*

(ਯ) ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ॥੩॥
*(ਸਾਰਗ ਮ:੧, ੧੧੯੭-੧੨)*

(ਰ) ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ॥

*(ਬਿਲਾਵਲੁ ਮ:੫, ੮੦੨-੧੮)*

## ਹਰਿ ਰੰਗ (੬੮੧)

ਵਾਹਿਗੁਰੂ ਦਾ ਪ੍ਰੇਮ, ਹਰਿ ਰੰਗ ਦੇ ਉਤਪੰਨ ਹੋਇਆਂ ਹੀ ਹਰਿ ਰਸ ਦਾ ਮੁੱਢ ਬਝੱਦਾ ਹੈ। ਜਿਵੇਂ ਜਿਵੇਂ ਰੰਗਣਾ ਚੜ੍ਹਦੀ ਹੈ ਤਿਵੇਂ ਤਿਵੇਂ ਹੀ ਹਰਿ ਰਸ ਦੀ ਅਥਾਹ ਵੇਗ ਉਤਪੰਨ ਹੁੰਦੀ ਹੈ। ਜਿਵੇਂ ਕਿਸੇ ਫਲ ਨੂੰ ਰੰਗਤ ਚੜਦੀ ਹੈ, ਤਿਵੇਂ ਤਿਵੇਂ ਹੀ ਮਿਠਤ ਅਤੇ ਰਸਮਈ ਹੁੰਦਾ ਹੈ। ਮਿਠਤ ਦਾ ਸੁਆਦ ਰਸਨਾ ਚਖਦੀ ਹੈ ਰੰਗਤ ਦਾ ਰੂਪ ਹਿਰਦਾ ਮਾਣਦਾ ਹੈ। ਹਰਿ ਰੰਗ ਪਰਥਾਇ ਕੁਝ ਉਦਹਾਰਣ ਪਾਵਨ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੇ ਹਨ। ਨਿਰਮਲ ਵਸਤੂ ਨੂੰ ਬਹੁਤੀ ਰੰਗਣਾ ਚੜ੍ਹਦੀ ਹੈ। ਭੈ ਵਿਚ ਰੰਗ ਚੜ੍ਹਦਾ ਹੈ।

(ੳ) ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ॥੧੩॥

*(ਮਾਰੂ ਵਾਰ ਮ:੩, ੧੦੯੦-੧੯)*

(ਅ) ਏਹ ਮਨੁ ਭੈ ਭਾਇ ਰੰਗਾਏ॥ ਇਤੁ ਰੰਗਿ ਸਾਚੇ ਮਾਹਿ ਸਮਾਏ॥
ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ॥੮॥

*(ਮਾਰੂ ਮ:੩, ੧੦੬੬-੯)*

(ੲ) ਮਨ ਮੇਰੇ ਸਬਦਿ ਰਪੈ ਰੰਗੁ ਹੋਇ॥
ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ॥੧॥ਰਹਾਉ॥

*(ਪ੍ਰਭਾਤੀ ਮ:੩, ੧੩੪੬-੪)*

(ਸ) ਏ ਮਨ ਰੂੜੇ ਰੰਗੁਲੇ ਤੂੰ ਸਚਾ ਰੰਗੁ ਚੜਾਇ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ॥੧॥ਰਹਾਉ॥
... ... ...
ਸਭਨਾ ਕਾ ਦਾਤਾ ਏਕੁ ਹੈ ਸਿਰਿ ਧੰਧੈ ਲਾਇ॥
ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ॥੮॥

*(ਆਸਾ ਮ:੩, ੪੨੭-੧)*

(ਹ) ਗਿਆਨੀ ਗੁਰ ਬਿਨੁ ਭਗਤਿ ਨ ਹੋਈ॥ ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ॥੧॥

*(ਸੂਹੀ ਮ:੪, ੭੩੨-੭)*

(ਕ) ਮਨੁ ਹਰਿ ਰੰਗਿ ਰਾਤਾ ਗਾਵੈਗੋ॥
ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ॥੧॥ਰਹਾਉ॥
ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ॥
ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ॥੧॥

*(ਕਾਨੜਾ ਮ:੪, ੧੩੧੦-੩)*

(ਖ) ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ॥ ਗੁਰਮੁਖਿ ਹਰਿ ਹਰਿ ਨਾਮਿ ਸਮਾਏ॥੧॥
ਹਰਿ ਰੰਗਿ ਰਾਤਾ ਮਨੁ ਰੰਗ ਮਾਣੇ॥
ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ॥੧॥ਰਹਾਉ॥

ਹਰਿ ਰੰਗ ਕਉ ਲੋਚੈ ਸਭੁ ਕੋਈ॥ ਗੁਰਮੁਖਿ ਰੰਗੁ ਚਲੂਲਾ ਹੋਈ॥੨॥
ਮਨਮੁਖਿ ਮੁਗਧੁ ਨਰੁ ਕੋਰਾ ਹੋਇ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ॥੩॥
ਨਦਰਿ ਕਰੇ ਤਾ ਸਤਿਗੁਰੁ ਪਾਵੈ॥ ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ॥੪॥

*(ਸੂਹੀ ਮ:੪ ੭੩੨-੧੭)*

(ਗ) ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਰੰਗਿ ਚੋਲੀਆ॥
ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ॥੧॥

*(ਗਉੜੀ ਵਾਰ ਮ:੪, ੩੧੧-੫)*

(ਘ) ਆਪੇ ਰੰਗੇ ਰੰਗੁ ਚੜਾਏ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ॥
ਹਰਿ ਰੰਗੁ ਚੜਿਆ ਅਤਿ ਅਪਾਰਾ॥ ਹਰਿ ਰਸਿ ਰਸਿ ਗੁਣ ਗਾਵਣਿਆ॥੬॥

*(ਮਾਝ ਮ:੩, ੧੧੭-੪)*

(ਙ) ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥੧॥

*(ਗਉੜੀ ਬਾਵਨ ਅਖੁਰੀ ਮ:੫, ੨੫੨-੧੫)*

## ਹਲਕਿਆ ਹੋਇਆ (੬੮੨)

ਹਲਕ ਦੀ ਬਿਮਾਰੀ, ਲਾਲਚ ਵਿਚ ਆਣ ਕੇ ਪਾਗਲ ਹੋ ਜਾਣਾ, ਬਹੁਤ ਲੋਭੀ ਹੋ ਜਾਣਾ। ਜਿਵੇਂ ਕੁੱਤੇ ਨੂੰ ਹਲਕ ਦਾ ਰੋਗ ਹੋ ਜਾਂਦਾ ਹੈ, ਉਹ ਦੂਸਰਿਆਂ ਨੂੰ ਵਢਦਾ ਹੈ। ਤਿਵੇਂ ਹੀ ਲੋਭੀ ਪੁਰਸ਼ ਦੂਜਿਆਂ ਨੂੰ ਕੁੱਤੇ ਦੀ ਨਿਆਈਂ ਵਢਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਲੋਭ ਲਾਲਚ"।

(ੳ) ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥੩॥
ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ॥
ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ॥੪॥

*(ਆਸਾ ਮ:੫, ੪੦੨-੧੫)*

(ਅ) ਦਾਨੁ ਦੇਇ ਕਰਿ ਪੂਜਾ ਕਰਨਾ॥ ਲੈਤ ਦੇਤ ਉਨ੍ ਮੂਕਰਿ ਪਰਨਾ॥
ਜਿਤੁ ਦਰਿ ਤੁਮ੍ ਹੈ ਬ੍ਰਾਹਮਣ ਜਾਣਾ॥ ਤਿਤੁ ਦਰਿ ਤੂੰਹੀ ਹੈ ਪਛੁਤਾਣਾ॥੧॥
... ... ...
ਮੂਰਖ ਬਾਮਣ ਪ੍ਰਭੂ ਸਮਾਲਿ॥ ਦੇਖਤ ਸੁਨਤ ਤੇਰੈ ਹੈ ਨਾਲਿ॥
ਕਹੁ ਨਾਨਕ ਜੇ ਹੋਵੀ ਭਾਗੁ॥ ਮਾਨੁ ਛੋਡਿ ਗੁਰ ਚਰਣੀ ਲਾਗੁ॥੪॥

*(ਆਸਾ ਮ:੫, ੩੭੨-੧੪)*

(ੲ) ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ॥੭॥
ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ॥
ਨਾਨਕ ਮੈ ਧਰ ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ॥੮॥

*(ਨਟ ਮ:੪, ੯੮੩-੧੭)*

(ਸ) ਹਉਮੈ ਮਾਇਆ ਮੋਹਿ ਖੁਆਇਆ ਦੁਖੁ ਖਟੇ ਦੁਖ ਖਾਇ॥
ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ॥੧॥
ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ॥
ਰਾਮੁ ਨਾਮੁ ਸੁਪਨੈ ਨਹੀ ਚੇਤਿਆ ਹਰਿ ਸਿਉ ਕਦੇ ਨ ਲਾਗੈ ਪਿਆਰੁ॥੧॥ਰਹਾਉ॥
ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ॥
ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ॥੨॥

(ਭੈਰਉ ਮ:੩, ੧੧੩੨-੧੫)

## ਹਲਤ ਪਲਤ (੬੯੩)

ਇਹ ਲੋਕ ਅਤੇ ਪਰਲੋਕ, ਦੁਨੀਆ ਅਤੇ ਦੀਨ।

(ੳ) ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ॥
ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ॥੫॥

(ਮਾਝ ਮ:੩, ੧੨੩-੬)

(ਅ) ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥
ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ਰਹਾਉ॥

(ਧਨਾਸਰੀ ਮ:੪, ੬੭੦-੧)

(ੲ) ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ॥੪॥

(ਤੁਖਾਰੀ ਮ:੧, ੧੧੧੧-੯)

(ਸ) ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ॥
ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ॥੧॥ਰਹਾਉ॥

(ਧਨਾਸਰੀ ਮ:੫, ੬੮੩-੧੩)

(ਹ) ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥
ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ॥੩॥

(ਗਉੜੀ ਚੇਤੀ ਮ:੧, ੧੫੫-੩)

(ਕ) ਸਿਮਰਿ ਮਨਾ ਤੂ ਸਾਚਾ ਸੋਇ॥ ਹਲਤਿ ਪਲਤਿ ਤੁਮਰੀ ਗਤਿ ਹੋਇ॥੧॥ਰਹਾਉ॥

(ਭੈਰਉ ਮ:੫, ੧੧੪੮-੮)

(ਖ) ਆਠ ਪਹਰ ਮਨ ਤਾ ਕਉ ਜਾਪਿ॥ ਜਿਸੁ ਚਿਤਿ ਆਏ ਬਿਨਸਹਿ ਦੂਖਾ॥
ਹਲਤਿ ਪਲਤਿ ਤੇਰਾ ਊਜਲ ਮੁਖਾ॥੩॥

(ਰਾਮਕਲੀ ਮ:੫, ੮੯੬-੫)

(ਗ) ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ॥
ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ॥੨॥

(ਆਸਾ ਮ:੫, ੩੮੨-੪)

(ਘ) ਹਲਤੁ ਪਲਤੁ ਦੁਇ ਲੇਹੁ ਸਵਾਰਿ॥ ਰਾਮ ਨਾਮੁ ਅੰਤਰਿ ਉਰਿ ਧਾਰਿ॥

*(ਗਉੜੀ ਸੁਖਮਨੀ ਮ:੫, ੨੯੩-੪)*

(ਙ) ਕਹੁ ਨਾਨਕ ਗੁਰਿ ਕੀਨੀ ਮਇਆ॥ ਹਲਤਿ ਪਲਤਿ ਮੁਖ ਊਜਲ ਭਇਆ॥੪॥

*(ਕਾਨੜਾ ਮ:੫, ੧੨੯੮-੯)*

## ਹਲਾਲ ਅਤੇ ਹਰਾਮ (੬੮੪)

ਹੱਕ ਅਤੇ ਨਾਹੱਕ ਦੀ ਕਮਾਈ, ਸੁਕ੍ਰਿਤ ਅਤੇ ਦੁਕ੍ਰਿਤ ਦੀ ਕਮਾਈ, ਸਵੱਛ ਅਤੇ ਮੈਲੀ ਕਮਾਈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਰਾਮ ਅਤੇ ਹਲਾਲ , ਸੁਕ੍ਰਿਤ ਅਤੇ ਦੁਕ੍ਰਿਤ"।

(ੳ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥

*(ਵਾਰ ਮਾਝ, ਮ:੧, ੧੪੦-੯)*

(ਅ) ਸਚ ਕੀ ਕਾਤੀ ਸਚੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥
ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥
ਤਿਸ ਦਾ ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥
ਹੋਇ ਹਲਾਲ ਲਗੈ ਹਕਿ ਜਾਇ। ਨਾਨਕ ਦਰਿ ਦੀਦਾਰਿ ਸਮਾਇ॥੨॥

*(ਰਾਮਕਲੀ ਵਾਰ ਮ:੧, ੯੫੬-੭)*

(ੲ) ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ॥੨॥

*(ਪ੍ਰਭਾਤੀ ਕਬੀਰ, ੧੩੫੦-੭)*

(ਸ) ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥੧੮੭॥
ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥
ਦਫਤਰਿ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥੧੯੯॥

*(ਕਬੀਰ ਸਲੋਕ, ੧੩੭੪-੧੧, ੧੩੭੫-੫)*

## ਹਲੇਮੀ ਅਤੇ ਹਲੇਮੀ ਰਾਜ (੬੮੫)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਭਾਵ ਹੈ, ਸਲੀਮ, ਠੰਡੇ ਸੁਭਾਅ ਵਾਲਾ, ਸਹਿਨਸ਼ੀਲ, ਸ਼ਾਂਤ ਮਨ ਵਾਲਾ, ਧੀਰਜ ਵਾਲਾ, ਨਿਮਰਤਾ ਵਾਲਾ, ਠੰਡਾ, ਢਾਲੂ।

(ੳ) ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥੧੦॥
... ... ...
ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥
ਸਭੁ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥੧੩॥

*(ਸਿਰੀ ਮ:੫, ੭੩-੧੯)*

(ਅ) ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥

ਪੰਜਵੈ ਪੰਜੇ ਇਕਤੁ ਏਹਿ ਮੁਕਾਮੈ ਪੰਜਿ ਵਖਤ ਤੇਰੇ ਅਪਰਪਰਾ॥੯॥

*(ਮਾਰੂ ਮ:੫, ੧੦੮੪-੪)*

## ਹਵਾਲਾ/ਦ੍ਰਿਸ਼ਟਾਂਤ/ਪਰਮਾਣ (੬੮੬)

ਉਦਹਾਰਣ, ਪ੍ਰਮਾਣ, ਪੁਸ਼ਟੀ ਕਰਨ ਯੋਗ ਦ੍ਰਿਸਟਾਂਤ, ਕਿਸੇ ਖਾਸ ਮੰਤਵ ਨੂੰ ਮੁਖ ਰਖਕੇ ਸਮਝਾਵਣੇ ਪ੍ਰਤਿ ਜੋ ਜ਼ਿਕਰ ਕੀਤਾ ਜਾਵੇ।

(ੳ) ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ॥
ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ॥
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ॥੧॥

*(ਸੋਰਠਿ ਵਾਰ ਮ:੩, ੬੪੭-੧)*

(ਅ) ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ॥੮॥

*(ਸੂਹੀ ਮ:੩, ੭੫੫-੯)*

## ਹਾਕ ਪੈਣੀ/ਬੁਲਾਵਾ (੬੮੭)

ਸੱਦ ਪੈਣੀ, ਅਵਾਜ਼ ਪੈਣੀ, ਬੁਲਾਇਆ ਜਾਣਾ। ਜਿਵੇਂ ਸੰਗਤ ਵਿਚ ਇਕੱਤ੍ਰ ਹੋਣ ਵਾਸਤੇ ਸੱਦ ਪੈਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸੱਦ"।

(ੳ) ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥੧॥

*(ਮਾਰੂ ਮ:੧, ੯੮੯-੨)*

(ਅ) ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ॥
ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ॥੬॥ .

*(ਮਾਰੂ ਕਾਫੀ ਮ:੧, ੧੦੧੫-੨)*

## ਹਾਜੀ (੬੮੮)

ਉਹ ਮੁਸਲਮਾਨ ਜੋ ਮੱਕਾ ਸ਼ਰੀਫ ਵਿਚ ਹੱਜ ਕਰਨ ਵਾਸਤੇ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹੱਜ"।

(ੳ) ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਾਰਾ॥੬॥

*(ਮਾਰੂ ਮ:੫, ਸੋਹਲੇ, ੧੦੮੪-੧)*

(ਅ) ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥੧੪॥

*(ਮਾਰੂ ਮ:੫, ੧੦੮੪-੧੧)*

## ਹਾਣ ਅਤੇ ਲਾਭ (੬੮੯)

ਨਫਾ ਅਤੇ ਨੁਕਸਾਨ, ਤੋਟਾ ਅਤੇ ਲਾਹਾ, ਵਾਧਾ ਘਾਟਾ, ਕਮੀ ਬੇਸ਼ੀ, ਖੱਟੀ ਚੱਟੀ। ਇਸ ਪ੍ਰਕਰਣ ਦੇ ਰਾਹੀਂ ਇਹ ਦਰਸਾਇਆ ਗਇਆ ਹੈ ਕਿ ਜੀਵਨ ਦੌਰਾਨ ਹਾਨੀ ਕਾਰਕ ਅਤੇ ਲਾਭਦਾਇਕ ਵਸਤੂ ਕੀ ਕੀ ਹਨ ਅਥਵਾ ਲਾਹਾ ਖਟਣ ਪ੍ਰਤਿ ਜੀਵ ਨੂੰ ਕੀ ਕਰਨਾ ਦਰਕਾਰ ਹੈ।

(ੳ) ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ॥
ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ॥੧॥
ਸਤਿਗੁਰ ਤੇਰੀ ਆਸਾਇਆ॥
ਪਤਿਤ ਪਾਵਨ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ॥੧॥ਰਹਾਉ॥
... ... ...
ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ॥
ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ॥੪॥

*(ਆਸਾ ਮ:੫, ੪੦੨-੧੧)*

(ਅ) ਜਉ ਲਗੁ ਜੀਉ ਪਰਾਣ ਸਚੁ ਧਿਆਈਐ॥
ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ॥੨॥ਰਹਾਉ॥

*(ਆਸਾ ਮ:੧, ੪੨੨-੧)*

(ੲ) ਲਾਹਾ ਸਚੁ ਨਿਆਉ ਮਨਿ ਵਸਾਈਐ॥ ਲਿਖਿਆ ਪਲੈ ਪਾਇ ਗਰਬੁ ਵਵਾਈਐ॥੬॥

*(ਆਸਾ ਮ:੧ ਕਾਫੀ, ੪੨੦-੧)*

(ਸ) ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ॥
ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ॥
ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ॥
ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ॥
ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ॥
ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ॥
ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ॥੨॥

*(ਥਿਤੀ ਗਉੜੀ ਮ:੫, ੨੯੬-੧੮)*

(ਹ) ਮਾਈ ਹੋਨਹਾਰ ਸੋ ਹੋਈਐ॥
ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ॥੧॥ਰਹਾਉ॥
... ... ...
ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ॥੨॥

*(ਦੇਵਗੰਧਾਰੀ ਮ:੫, ੫੨੮-੧੬)*

(ਕ) ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥
ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ॥
... ... ...
ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ॥
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਜਾਏ॥੧॥

*(ਵਡਹੰਸੁ ਮ:੩, ੫੬੯-੧੮)*

(ਖ) ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ॥
ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ॥
ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ॥੧॥

*(ਸੋਰਠਿ ਵਾਰ ਮ:੩, ੬੪੬-੧)*

(ਗ) ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥

*(ਸੂਹੀ ਮ:੧, ੭੫੨-੫)*

(ਘ) ਲਾਹਾ ਨਾਮੁ ਰਤਨੁ ਜਪਿ ਸਾਰੁ॥ ਲਬੁ ਲੋਭੁ ਬੁਰਾ ਅਹੰਕਾਰੁ॥
ਲਾੜੀ ਚਾੜੀ ਲਾਇਤਬਾਰੁ॥ ਮਨਮੁਖੁ ਅੰਧਾ ਮੁਗਧੁ ਗਵਾਰੁ॥
ਲਾਹੇ ਕਾਰਣਿ ਆਇਆ ਜਗਿ॥ ਹੋਇ ਮਜੂਰੁ ਗਇਆ ਠਗਾਇ ਠਗਿ॥
ਲਾਹਾ ਨਾਮੁ ਪੂੰਜੀ ਵੇਸਾਹੁ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ॥੧੩॥

*(ਰਾਮਕਲੀ ਮ:੧, ਓਅੰਕਾਰ, ੯੩੧-੮)*

(ਙ) ਸਚਾ ਸਉਦਾ ਸਚੁ ਵਾਪਾਰਾ॥ ਨ ਤਿਥੈ ਭਰਮੁ ਨ ਦੂਜਾ ਪਸਾਰਾ॥
ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ॥੭॥

*(ਮਾਰੂ ਮ: ੩, ੧੦੫੦-੭)*

(ਚ) ਮਨਮੁਖਿ ਭੂਲੈ ਜਮ ਕੀ ਕਾਣਿ॥ ਪਰ ਘਰੁ ਜੋਹੈ ਹਾਣੇ ਹਾਣਿ॥
ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥
ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਾਚਿ ਰਤੇ ਸੁਖੁ ਜਾਣਿ॥੨੬॥

*(ਰਾਮਕਲੀ ਮ:੧, ਸਿਧਗੋਸਟਿ ੯੪੧-੭)*

(ਛ) ਸਭੁ ਕੋ ਵਣਜੁ ਕਰੇ ਵਾਪਾਰਾ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ॥
ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ॥੧੧॥

*ਮਾਰੂ ਮ:੩, ੧੦੬੪-੧੦)*

(ਜ) ਹਮ ਧਨਵੰਤ ਭਾਗਠ ਸਚ ਨਾਇ॥ ਹਰਿ ਗੁਣ ਗਾਵਹ ਸਹਜਿ ਸੁਭਾਇ॥੧॥ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥੪॥

*(ਗਉੜੀ ਮ:੫, ੧੮੫-੧੯)*

## ਹਾਮਾ ਭਰਨੀ (੬੯੦)

ਹਮਾਇਤ ਕਰਨੀ, ਪੱਖੀ ਬਣਨਾ, ਸਹਾਇਕ ਹੋਣਾ, ਸਿਫਾਰਸ਼ ਕਰਨੀ, ਪੱਖ ਪੂਰਨਾ, ਜ਼ਿੰਮੇਵਾਰੀ ਚੁੱਕਣੀ, ਜ਼ਮਾਨਤ ਕਰਨੀ। ਹਾਮੀ ਭਰਨ ਪ੍ਰਥਾਇ ਪਾਵਨ ਗੁਰਬਾਣੀ ਵਿਚ ਇਹ ਸੰਕੇਤ ਪ੍ਰਾਪਤ ਹੁੰਦੇ ਹਨ:

(ੳ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥

*(ਵਾਰ ਮਾਝ ਮ:੧, ੧੪੧-੧)*

(ਅ) ਚੋਰੁ ਸਲਾਹੇ ਚੀਤੁ ਨ ਭੀਜੈ॥ ਜੇ ਬਦੀ ਕਰੇ ਤਾ ਤਸੂ ਨ ਛੀਜੈ॥
ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥

*(ਧਨਾਸਰੀ ਮ:੧, ੬੬੨-੪)*

## ਹਾਰ ਅਤੇ ਜਿੱਤ (੬੯੧)

ਜੀਵਨ ਦੀ ਬਾਜ਼ੀ ਹਾਰ ਜਾਣਾ, ਜਾਂ ਜਿੱਤ ਜਾਣਾ। ਸੀਝਣਾ, ਛਿਜਣਾ, ਸਫਲਤਾ ਪ੍ਰਾਪਤ ਕਰਨੀ, ਅਸਫਲ ਰਹਿਣਾ। ਇਸ ਪਰਥਾਇ ਕੁਝ ਸੰਕੇਤ ਪਾਵਨ ਗੁਰਬਾਣੀ ਵਿਚੋਂ ਦਰਜ ਕੀਤੇ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸੀਝਣਾ ਜਾਂ ਸਿਝਣਾ"।

(ੳ) ਕਰਿ ਕਿਰਪਾ ਜਉ ਸਤਿਗੁਰੁ ਮਿਲਿਓ॥ ਮਨ ਮੰਦਰ ਮਹਿ ਦੀਪਕੁ ਜਲਿਓ॥
ਜੀਤ ਹਾਰ ਕੀ ਸੋਝੀ ਕਰੀ॥ ਤਉ ਇਸੁ ਘਰ ਕੀ ਕੀਮਤਿ ਪਰੀ॥੭॥

*(ਗਉੜੀ ਮ:੫, ੨੩੫-੧੮)*

(ਅ) ਪ੍ਰਭ ਅਪਨੇ ਕਾ ਭਇਆ ਬਿਸਾਸੁ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ॥
ਨਾਨਕ ਕਉ ਉਪਜੀ ਪਰਤੀਤਿ॥ ਮਨਮੁਖ ਹਾਰ ਗੁਰਮੁਖ ਸਚ ਜੀਤਿ॥੪॥

*(ਗੋਂਡ ਮ:੫, ੮੬੭-੧੭)*

(ੲ) ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ॥
ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ॥
ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ॥
ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ॥
ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿ ਹਰਿ ਨਾਮੁ ਉਰ ਧਾਰਿ ਜੀਉ॥
ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ॥੨॥

*(ਆਸਾ ਮ:੧, ਛੰਤ, ੪੩੮-੫)*

(ਸ) ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ॥੪॥

*(ਸੂਹੀ ਕਬੀਰ ਲਲਿਤ, ੭੯੩-੬)*

(ਹ) ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥

ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥੧੪॥

*(ਆਸਾ ਮ:੧, ਪਟੀ ੪੩੩-੫)*

(ਕ) ਜਿਤੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ॥

*(ਰਾਮਕਲੀ ਵਾਰ ਮ:੫, ੯੬੩-੧੪)*

(ਖ) ਸਚਾ ਸਾਹਿਬ ਸਚੁ ਨਿਆਉ ਪਾਪੀ ਨਰੁ ਹਾਰਦਾ॥
ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ॥੧੮॥

*(ਸਿਰੀ ਵਾਰ ਮ:੪, ੯੦-੧੪)*

(ਗ) ਜਿਸ ਨੋ ਲਾਏ ਸਚਿ ਤਿਸਹਿ ਉਧਾਰਦਾ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥

*(ਗੁਜਰੀ ਵਾਰ ਮ:੫, ੫੧੯-੨)*

(ਘ) ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ॥੫॥

*(ਰਾਮਕਲੀ ਮ:੫, ੯੧੫-੭)*

(ਙ) ਮਨਮੁਖੁ ਕਰਮ ਕਰੇ ਅਹੰਕਾਰੀ॥ ਜੂਐ ਜਨਮੁ ਸਭ ਬਾਜੀ ਹਾਰੀ॥
ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ॥੭॥

*(ਮਾਝ ਮ:੫, ੧੩੦-੮)*

(ਚ) ਬਹੁਤੇ ਭੇਖ ਕਰੈ ਭੇਖਧਾਰੀ॥ ਅੰਤਰਿ ਤਿਸਨਾ ਫਿਰੈ ਅਹੰਕਾਰੀ॥
ਆਪੁ ਨ ਚੀਨੈ ਬਾਜੀ ਹਾਰੀ॥੬॥

*(ਗਉੜੀ ਮ:੩, ੨੩੦-੧੪)*

(ਛ) ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ॥ ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ॥
ਬਿਰਥਾ ਜਨਮੁ ਗਵਾਇਆ ਬਾਜੀ ਹਾਰੀ॥ ਸਤਿਗੁਰੁ ਸੇਵੇ ਕਰਣੀ ਸਾਰੀ॥੩॥

*(ਆਸਾ ਮ:੧, ੪੧੨-੫)*

## ਹਿਕਮਤ (੬੯੨)

ਦਾਨਾਈ, ਚਤੁਰਾਈ, ਤਰਕੀਬ, ਢੰਗ, ਜੁਗਤ, ਉਸਤਾਦੀ, ਹਕੀਮੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਿਆਣਪ ਚਤੁਰਾਈ"।

(ੳ) ਸਸਾ ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥
ਸਹਸ ਭਾਤਿ ਕਰਹਿ ਚਤੁਰਾਈ॥ ਸੰਗ ਤੁਹਾਰੈ ਏਕ ਨ ਜਾਈ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੨)*

(ਅ) ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥੨॥

*(ਆਸਾ ਵਾਰ ਮ:੧, ੪੬੫-੧)*

(ੲ) ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥

*(ਆਸਾ ਵਾਰ ਮ:੧, ੪੬੯-੨)*

(ਸ) ਹਿਕਮਤਿ ਹੁਕਮਿ ਨ ਪਾਇਆ ਜਾਇ॥
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ॥੧॥

(ਹ) ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥੩॥

*(ਤਿਲੰਗ ਮ:੧, ੭੨੨-੧੧)*

(ਕ) ਜੀਅਰੇ ਓਲ੍ਹਾ ਨਾਮ ਕਾ॥ ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ॥੧॥ਰਹਾਉ॥
ਅਵਰ ਜਤਨਿ ਨਹੀ ਪਾਈਐ॥ ਵਡੈ ਭਾਗਿ ਹਰਿ ਧਿਆਈਐ॥੧॥
ਲਾਖ ਹਿਕਮਤੀ ਜਾਨੀਐ॥ ਆਗੈ ਤਿਲੁ ਨਹੀ ਮਾਨੀਐ॥੨॥

*(ਗਉੜੀ ਮ:੫, ੨੧੧-੧)*

## ਹਿਤ ਕਰਨਾ(੬੯੩)

ਪਿਆਰ ਕਰਨਾ, ਮੁਹੱਬਤ ਕਰਨੀ, ਸੱਜਣ ਤਾਈ ਵਿਖਾਣੀ, ਭਲਾ ਕਰਨਾ, ਭਲਿਆਈ, ਲਾਭ, ਫਾਇਦਾ ਪਹੁੰਚਾਣਾ, ਸਹੂਲਤ ਪੈਦਾ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਪ੍ਰੇਮ, ਪਿਆਰ"।

(ੳ) ਹਿਤ ਕਰਿ ਨਾਮ ਦਿੜ੍ਹੈ ਦਇਆਲਾ॥ ਸੰਤਹ ਸੰਗਿ ਹੋਤ ਕਿਰਪਾਲਾ॥

*(ਗਉੜੀ ਬਾਵਨ ਅਖਰੀ ਮ:੫, ੨੬੦-੧੯)*

(ਅ) ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥੧॥ਰਹਾਉ॥

*(ਆਸਾ ਰਵਿਦਾਸ, ੪੮੬-੭)*

(ੲ) ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥

*(ਦੇਵਗੰਧਾਰੀ ਮ:੯, ੫੩੬-੧੬)*

(ਸ) ਰਾਜਨ ਰਾਮ ਰਵੈ ਹਿਤਕਾਰਿ॥ ਰਣ ਮਹਿ ਲੂਝੈ ਮਨੂਆ ਮਾਰਿ॥
ਰਾਤਿ ਦਿਨੰਤਿ ਰਹੈ ਰੰਗਿ ਰਾਤਾ॥ ਤੀਨਿ ਭਵਨ ਜੁਗ ਚਾਰੇ ਜਾਤਾ॥
ਜਿਨਿ ਜਾਤਾ ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ ਸੀਝਸਿ ਦੇਹਾ॥
ਰਹਸੀ ਰਾਮੁ ਰਿਦੈ ਇਕ ਭਾਇ॥ ਅੰਤਰਿ ਸਬਦੁ ਸਾਚਿ ਲਿਵ ਲਾਇ॥੧੦॥

*(ਰਾਮਕਲੀ ਮ:੧, ੯੩੧-੭)*

## ਹਿੰਦੂ/ਹਿੰਦੂਵਾਣੀ/ਹਿੰਦੂਸਤਾਨ (੬੯੪)

'ਹਿੰਦੂ' ਸ਼ਬਦ ਦੇ ਲੱਛਣ, ਉਹ ਵਿਦਵਾਨ ਭੀ ਨਹੀਂ ਦਰਸਾ ਸਕੇ, ਜੋ ਆਪਣੇ ਆਪ ਨੂੰ ਹਿੰਦੂ ਮੰਨਦੇ ਹਨ। ਦੁਨੀਆਂ ਦੇ ਆਮ ਵਿਦਵਾਨਾਂ ਦੀ ਰਾਇ ਇਸ ਗੁੰਝਲ ਨੂੰ ਹਾਲੇ ਤਕ ਨਹੀਂ ਖੋਲ, ਸਕੀ। ਪ੍ਰੰਤੂ ਐਸਾ ਜਾਪਦਾ ਹੈ ਕਿ ਹਿੰਦੂ ਮਤ ਐਸੇ ਵਿਅਕਤੀਆਂ ਦੇ ਸਮੂਹ ਦਾ ਨਾਮ ਹੈ ਜੋ ਆਪਣੇ ਆਪ ਨੂੰ ਵੇਦ, ਛੇ ਸ਼ਾਸਤ੍ਰ, ਅਠਾਰਾਂ ਪੁਰਾਣ, ਅਤੇ ਇਕੱਤੀ (੩੧) ਸਿਮ੍ਰਤੀਆਂ ਦੇ ਮੰਨਣ ਵਾਲਾ ਅਤੇ ਚਾਰੇ ਵਰਨਾਂ ਅਤੇ ਚਾਰੇ ਆਸ਼ਰਮਾਂ ਨੂੰ ਭੀ ਮੰਨਦਾ ਹੈ। ਗਊ ਦਾ ਮਾਸ ਨਹੀਂ ਵਰਤਦਾ। ਅਰਬੀ ਅਤੇ ਫਾਰਸੀ ਦੇ ਕਵੀਆਂ ਨੇ ਹਿੰਦੂ ਦੇ ਅਰਥ 'ਗੁਲਾਮ' ਭੀ ਲਏ ਹਨ। ਹਿੰਦੂ ਮਤ ਦੀ ਤਹਜ਼ੀਬ ਲਿਖਣ ਲਗਿਆਂ ਸੇਵਕ ਦੀ ਕਲਮ ਇਸ ਤੋਂ ਅਗੇਰੇ ਆਗਿਆ ਨਹੀਂ ਦਿੰਦੀ। ਹੋਰ

ਜਾਣਕਾਰੀ ਵਾਸਤੇ ਦੇਖੋ, ਇਕ ਹਿੰਦੂ ਲਿਖਾਰੀ ਦਾ ਲੇਖ। *'A History of Civilisation in Ancient India'* By Mr. M.R.C. Dutt, 1893. ਹੋਰ ਜਾਣਕਾਰੀ ਹਿਤ ਦੇਖੋ, *ਮਹਾਨ ਕੋਸ਼,* ਕਾਨ੍ਹ ਸਿੰਘ ਜੀ ਨਾਭਾ, ਤੀਸਰੀ ਵਾਰ, ੧੯੭੪, ਪੰਨਾ ੨੭੪ ਵੀ ਦੇਖੋ।

(ੳ) ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥
ਸੂਤੁ ਪਾਇ ਕਰੇ ਬੁਰਿਆਈ ਨਾਤਾ ਧੋਤਾ ਥਾਇ ਨ ਪਾਈ॥
... ... ...
ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥
ਸਚੋ ਸਚੁ ਵਖਾਣੈ ਕੋਇ॥ ਨਾਨਕ ਅਗੈ ਪੁਛ ਨ ਹੋਇ॥੨॥

*(ਰਾਮਕਲੀ ਵਾਰ ਮ:੧, ੯੫੧-੧੮)*

(ਅ) ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥੧॥

*(ਆਸਾ ਕਬੀਰ ੪੭੭-੧੪)*

(ੲ) ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥

*(ਬਿਹਾਗੜਾ ਵਾਰ ਮ:੫, ੫੫੬-੯)*

(ਸ) ਹਿੰਦੂ ਅੰਨ੍ਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥੪॥

*(ਗੌਂਡ ਨਾਮਦੇਵ, ੮੭੫-੨)*

(ਹ) ਅਲਹੁ ਏਕੁ ਮਸੀਤਿ ਬਸਤੁ ਹੈ ਅਵਰ ਮੁਲਖੁ ਕਿਸੁ ਕੇਰਾ॥
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥੧॥
ਅਲਹ ਰਾਮ ਜੀਵਉ ਤੇਰੇ ਨਾਈ॥ ਤੂੰ ਕਰਿ ਮਿਹਰਾਮਤਿ ਸਾਈ॥੧॥ਰਹਾਉ॥

*(ਪ੍ਰਭਾਤੀ ਕਬੀਰ ੧੩੪੯-੧੦)*

(ਕ) ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥
ਸਗਲ ਪਾਸਾਰੁ ਦੀਸੈ ਪਾਸਾਰਾ॥ ਬਿਨਸਿ ਜਾਇਗੋ ਸਗਲ ਆਕਾਰਾ॥੫॥

*(ਗਉੜੀ ਮ:੫, ੨੩੭-੧੨)*

(ਖ) ਕਹਤ ਕਬੀਰ ਰਾਮ ਗੁਨ ਗਾਵਉ॥ ਹਿੰਦੂ ਤੁਰਕ ਦੋਊ ਸਮਝਾਵਉ॥੪॥

*(ਆਸਾ ਕਬੀਰ, ੪੭੯-੨)*

(ਗ) ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥੩॥

*(ਆਸਾ ਕਬੀਰ, ੪੮੩-੮)*

(ਘ) ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ॥੧॥

*(ਆਸਾ ਕਬੀਰ, ੬੫੪-੪)*

(ਙ) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥
ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥੧॥ਰਹਾਉ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥
ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥

*(ਰਾਮਕਲੀ ਮ:੫, ੮੮੫-੮)*

(ਚ) ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥੧॥
ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥
ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥
ਕਹੁ ਕਬੀਰ ਇਹੁ ਕੀਆ ਵਖਾਨਾ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥੩॥

*(ਭੈਰਉ ਮ:੫, ੧੧੩੬-੯)*

(ਛ) ਹਿੰਦੂ ਤੁਰਕ ਕਾ ਸਾਹਿਬ ਏਕ॥ ਕਹ ਕਰੈ ਮੁਲਾਂ ਕਹ ਕਰੈ ਸੇਖ॥੩॥
ਕਹਿ ਕਬੀਰ ਹਉ ਭਇਆ ਦਿਵਾਨਾ॥ ਮੁਸਿ ਮੁਸਿ ਮਨੂਆ ਸਹਜਿ ਸਮਾਨਾ॥੪॥

*(ਭੈਰਉ ਕਬੀਰ, ੧੧੫੮-੧੦)*

(ਜ) ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮ ਨਾਮ ਉਚਰੈ॥
ਮੁਸਲਮਾਨ ਕਾ ਏਕੁ ਖੁਦਾਇ॥ ਕਬੀਰ ਕਾ ਸੁਆਮੀ ਰਹਿਆ ਸਮਾਇ॥੪॥

*(ਭੈਰਉ ਕਬੀਰ, ੧੧੬੦-੪)*

(ਝ) ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥
ਜਿਨ੍ਹ ਕੀ ਚੀਰੀ ਦਰਗਹ ਪਾਟੀ ਤਿਨ੍ਹਾ ਮਰਣਾ ਭਾਈ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ॥
ਜਿਨ੍ਹ ਕੇ ਬੰਕੇ ਘਰੀ ਨ ਆਇਆ ਤਿਨ੍ਹ ਕਿਉ ਰੈਣਿ ਵਿਹਾਣੀ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥

*(ਆਸਾ ਮ:੧, ੪੧੮-੭)*

(ਞ) ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

*(ਤਿਲੰਗ ਮ:੧, ੭੨੨-੧੬)*

(ਟ) ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥੬॥

*(ਆਸਾ ਮ:੧, ੪੧੭-੧੦)*

(ਠ) ਮੁਸਲਮਾਨਾ ਸਿਫਤਿ ਸਰੀਅਤਿ ਪੀੜ ਪੜਿ ਕਰਹਿ ਬੀਚਾਰੁ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ॥
ਜੋਗੀ ਸੁੰਨਿ ਧਿਆਵਨਿ ਜੇਤੇ ਅਲਖ ਨਾਮੁ ਕਰਤਾਰੁ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ ਤਿਨਾ ਭਿ ਤੇਰੀ ਸਾਰ॥
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥੧॥

*(ਆਸਾ ਵਾਰ ਮ:੧, ੪੬੫-੧੭)*

## ਹੀਰਾ (੬੯੫)

ਇਕ ਬਹੁਮੁੱਲਾ ਚਮਤਕਾਰ ਪੱਥਰ, ਜਿਸ ਦੀ ਕੀਮਤ ਉਹ ਆਪ ਹੀ ਹੁੰਦਾ ਹੈ। ਗੁਰਬਾਣੀ ਵਿਚ ਹੀਰਾ ਸ਼ਬਦ ਦੀ ਵਿਆਖਿਆ ਕਈ ਹੋਰ ਸ਼ਬਦਾਂ ਦੁਆਰਾ ਭੀ ਕੀਤੀ ਗਈ ਹੈ ਜਿਵੇਂ ਮਾਣਕ, ਲਾਲ, ਜਵਾਹਰ, ਮੋਤੀ, ਗੌਹਰ ਗਹੀਰ, ਰਤਨ ਆਦਿ। ਹੀਰਿਆਂ ਦੀਆਂ ਭੀ ਕਈ ਪ੍ਰਣਾਲੀਆਂ ਹਨ, ਜਿਨਾਂ ਦੀ ਸੂਚੀ ਨਿਮਤ ਪ੍ਰਣਾਲੀ ਦੁਆਰਾ ਗੁਰਬਾਣੀ ਅਭਿਲਾਖੀਆਂ ਸ੍ਰਾਮਣੇ ਪ੍ਰਸਤੁਤ ਕੀਤੀ ਜਾਂਦੀ ਹੈ।

(ੳ) ਸਫਲ ਸਫਲ ਸਫਲ ਦਰਸੁ ਰੇ ਪਰਸਿ ਗੁਨ ਗਾਈਐ॥
ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ॥੨॥

*(ਕਲਿਆਨੁ ਮ:੫, ੧੩੨੧-੧੭)*

## ਹੀਰਾ ਅਤੇ ਅਗਿਆਨੀ ਕੁਰਾਹੀਆ (੭੯੬)

(ੳ) ਕਉਡੀ ਬਦਲੈ ਤਿਆਗੈ ਰਤਨੁ॥ ਛੋਡਿ ਜਾਇ ਤਾਹੂ ਕਾ ਜਤਨੁ॥
ਸੋ ਸੰਚੈ ਜੋ ਹੋਛੀ ਬਾਤ॥ ਮਾਇਆ ਮੋਹਿਆ ਟੇਢਉ ਜਾਤ॥੧॥

*(ਰਾਮਕਲੀ ਮ:੫, ੮੯੨-੧੭)*

(ਅ) ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ॥
ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ ਪਾਇ॥

ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਉ ਪਰਖਾਇ॥
ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ ਪਲੈ ਪਾਇ॥
ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ॥
ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ॥

*(ਸਾਰੰਗ ਵਾਰ ਮ:੪, ੧੨੪੯-੧੦)*

## ਹੀਰਾ ਅੰਮ੍ਰਿਤ ਹੈ (੬੯੭)

(ੳ) ਤ੍ਰੈਗੁਣ ਰਹਤ ਰਹੈ ਨਿਰਾਰੀ ਸਾਧਿਕਾ ਸਿਧ ਨ ਜਾਨੈ॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥੧॥
... ... ...
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥੪॥

*(ਰਾਮਕਲੀ ਮ:੫, ੮੮੩-੧੫)*

(ਅ) ਆਪੇ ਵਰਖੈ ਅੰਮ੍ਰਿਤ ਧਾਰਾ॥ ਰਤਨ ਜਵੇਹਰ ਲਾਲ ਅਪਾਰਾ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ॥੭॥

*(ਮਾਰੂ ਮ:੧, ਸੋਹਲੇ, ੧੦੩੬-੧੭)*

## ਹੀਰਾ ਹਰੀ ਧਨ ਹੈ (੬੯੮)

(ੳ) ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ॥੧॥

*(ਟੋਡੀ ਮ:੫, ੭੧੪-੫)*

(ਅ) ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ॥

*(ਬਿਲਾਵਲ ਵਾਰ ਮ:੪, ੮੫੩-੬)*

## ਹੀਰਾ ਕਿਥੋਂ, ਕਿਵੇਂ ਪ੍ਰਾਪਤ ਹੁੰਦਾ ਹੈ (੬੯੯)

(ੳ) ਮਨ ਮਿਲਿ ਸੰਤ ਜਨਾ ਜਸੁ ਗਾਇਓ॥
ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰ ਦਾਨੁ ਦਿਵਾਇਓ॥ਰਹਾਉ॥

*(ਬੈਰਾੜੀ ਮ:੪, ੭੧੯-੪)*

(ਅ) ਰਤਨਾ ਰਤਨੁ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥

*(ਆਸਾ ਮ: ੪, ੪੪੨-੧੬)*

(ੲ) ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ॥
ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ॥੧॥
ਹਰਿ ਕੀ ਕਥਾ ਅਨਾਹਦ ਬਾਨੀ॥ ਹੰਸੁ ਹੁਇ ਹੀਰਾ ਲੇਇ ਪਛਾਨੀ॥੧॥ਰਹਾਉ॥
ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ॥
ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਹਮ ਦੀਆ ਦਿਖਾਈ॥੨॥

*(ਆਸਾ ਕਬੀਰ, ੪੮੩-੧੪)*

(ਸ) ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ॥
ਨਿਰਮੋਲਕ ਹੀਰਾ ਮਿਲੈ ਨ ਉਪਾਇਆ ਹਰਿ ਕਾ ਮੰਦਰੁ ਤਿਸੁ ਮਹਿ ਲਾਲੁ॥
ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥੪॥

*(ਬਿਲਾਵਲ ਮ:੫, ੮੦੧-੧੧)*

(ਹ) ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹਈਆ॥
ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ॥੪॥

*(ਬਿਲਾਵਲ ਮ:੪, ੮੩੪-੫)*

(ਕ) ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ ਗੁਰਮੁਖਿ ਖੋਜਿ ਲਹਹੁ ਹਰਿ ਰਤਨਾ॥
ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ ਤਿਨ ਕੇ ਚਰਣ ਮਲਹੁ ਹਰਿ ਦਸਨਾ॥੨

*(ਗੋਂਡ ਮ: ੪, ੮੬੦-੧੭)*

(ਖ) ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ॥
ਜਿਸੁ ਵਡ ਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ॥੨॥
ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥
ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ॥੩॥
ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ॥੪॥

*(ਰਾਮਕਲੀ ਮ:੪, ੮੮੦-੧੫)*

(ਗ) ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ॥
ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ॥
ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ॥
ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜੁਗ ਕਾਚਾ॥੨॥

*(ਰਾਮਕਲੀ ਮ:੧, ਓਅੰਕਾਰ, ੯੩੦-੩)*

(ਘ) ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥
ਢੂੰਢ ਵਞਾਈ ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥੨॥

*(ਰਾਮਕਲੀ ਵਾਰ ਮ:੫, ੯੬੪-੧੭)*

(ਙ) ਸੇਵਹੁ ਸਤਿਗੁਰੁ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖ ਪਾਇਆ॥੮॥

*(ਮਾਰੂ ਮ:੧, ੧੦੪੩-੫)*

(ਚ) ਗੁਰ ਤੇ ਗਿਆਨੁ ਨਾਮ ਰਤਨੁ ਪਾਇਆ॥ ਮਨਸਾ ਮਾਰਿ ਮਨ ਮਾਹਿ ਸਮਾਇਆ॥
ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ॥੫॥

*(ਮਾਰੂ ਮ:੩, ਸੋਹਲੇ, ੧੦੪੪-੩)*

(ਛ) ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ॥
ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ॥੨॥

*(ਪ੍ਰਭਾਤੀ ਮ:੧, ੧੩੩੨-੧੨)*

(ਜ) ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨ੍ਹਿ॥
ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨ੍ਹਿ॥੩੦॥

*(ਸਲੋਕ ਮ:੩, ੧੪੧੬-੧੦)*

## ਹੀਰਾ ਕੀਰਤਨ ਹੈ (੭੦੦)

(ੳ) ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ॥
ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ॥੧॥

*(ਬਿਲਾਵਲੁ ਮ:੫, ੮੨੧-੩)*

(ਅ) ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣ ਗਹੀਰਾ॥
ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥

*(ਰਾਮਕਲੀ ਮ:੫, ੮੯੩-੧੯)*

(ੲ) ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥

*(ਰਾਮਕਲੀ ਮ:੩, ੯੧੭-੩)*

(ਸ) ਗੁਰੁ ਸਰਵਰੁ ਹਮ ਹੰਸ ਪਿਆਰੇ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ॥
ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ॥੨॥

*(ਮਾਰੂ ਮ:੧, ਸੋਹਲੇ, ੧੦੨੭-੧੬)*

(ਹ) ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ॥
ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਨੁ ਆਗੈ ਕਾਢਿ ਧਰੀਜੈ॥੪॥

*(ਕਲਿਆਨੁ ਮ:੪, ੧੩੨੬-੧੩)*

## ਹੀਰਾ ਗਿਆਨ ਹੈ (੭੦੧)

(ੳ) ਜਾਂ ਤੂੰ ਦੇਹਿ ਜਪੀ ਤੇਰਾ ਨਾਉ॥ ਦਰਗਹ ਬੈਸਣ ਹੋਵੇ ਥਾਉ॥
ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ॥ ਗਿਆਨ ਰਤਨੁ ਮਨਿ ਵਸੈ ਆਇ॥
ਨਦਰਿ ਕਰੇ ਤਾ ਸਤਿਗੁਰੁ ਮਿਲੈ॥ ਪ੍ਰਣਵਤਿ ਨਾਨਕੁ ਭਵਜਲੁ ਤਰੈ॥੪॥

*(ਆਸਾ ਮ:੧, ੩੫੪-੧੨)*

(ਅ) ਬਾਬਾ ਮਾਇਆ ਮੋਹ ਹਿਤੁ ਕੀਨ੍॥ ਜਿਨਿ ਗਿਆਨੁ ਰਤਨੁ ਹਿਰਿ ਲੀਨ੍॥੧॥ਰਹਾਉ॥

*(ਆਸਾ ਕਬੀਰ, ੪੮੨-੧੭)*

(ੲ) ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ॥
ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ॥੬॥

*(ਗੂਜਰੀ ਮ:੧, ੫੦੫-੧੮)*

(ਸ) ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ॥
ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ॥੪॥

*(ਵਡਹੰਸੁ ਮ:੩, ੫੮੪-੧੫)*

## ਹੀਰਾ ਗੁਰ ਉਪਦੇਸ ਹੈ (੭੦੨)

(ੳ) ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਸਸਠਿ ਤੀਰਥ ਸੰਗਿ ਗਹੇ॥
ਗੁਰ ਉਪਦੇਸ ਜਵਾਹਰਿ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥੧॥

*(ਪ੍ਰਭਾਤੀ ਮ:੧, ੧੩੨੮-੧੮)*

## ਹੀਰਾ ਗੁਰ ਸ਼ਬਦ ਹੈ (੭੦੩)

(ੳ) ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ॥
ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ॥
ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ॥
ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ॥
ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ॥

*(ਵਡਹੰਸ ਵਾਰ ਮ:੩, ੫੮੯-੧੦)*

(ਅ) ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥
ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥
ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥
ਕਹੈ ਨਾਨਕੁ ਸਬਦ ਰਤਨੁ ਹੈ ਹੀਰਾ ਜਿਤੁ ਜੜਉ॥੨੫॥

*(ਰਾਮਕਲੀ ਮ:੩, ਅਨੰਦ, ੯੨੦-੧੦)*

(ੲ) ਗੁਰ ਕਾ ਸਬਦੁ ਰਤੰਨ ਹੈ ਕਰਿ ਚਾਨਣੁ ਆਪਿ ਦਿਖਾਇਆ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ॥

*(ਮਲਾਰ ਵਾਰ ਮ:੧, ੧੨੯੦-੧੨)*

## ਹੀਰਾ ਨਾਮ ਹੈ (੭੦੪)

(ੳ) ਹੀਰਾ ਨਾਮੁ ਜਵੇਹਰ ਲਾਲੁ॥ ਮਨੁ ਮੋਤੀ ਹੈ ਤਿਸ ਕਾ ਮਾਲੁ॥
ਨਾਨਕ ਪਰਖੈ ਨਦਰਿ ਨਿਹਾਲੁ॥੮॥

*(ਆਸਾ ਮ:੧, ੪੧੪-੪)*

(ਅ) ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥

*(ਧਨਾਸਰੀ ਮ:੫, ੬੭੧-੧੮)*

(ੲ) ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥੧॥

*(ਸੋਰਠਿ ਭੀਖਨ, ੬੫੯-੧੬)*

(ਸ) ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ॥੯॥

*(ਸੂਹੀ ਮ:੪, ੭੫੯-੪)*

(ਹ) ਨਾਮ ਰਤਨੁ ਜਿਨਿ ਪਾਇਆ ਦਾਨੁ॥ ਤਿਸੁ ਜਨ ਹੋਏ ਸਗਲ ਨਿਧਾਨ॥
ਸੰਤੋਖੁ ਆਇਆ ਮਨਿ ਪੂਰਾ ਪਾਇ॥ ਫਿਰਿ ਫਿਰਿ ਮਾਗਨ ਕਾਹੇ ਜਾਇ॥੩॥

*(ਰਾਮਕਲੀ ਮ:੫, ੮੯੧-੧੪)*

(ਕ) ਨਾਮੁ ਰਤਨੁ ਨਿਰਮੋਲਕੁ ਹੀਰਾ॥ ਤਿਤੁ ਰਾਤਾ ਮੇਰਾ ਮਨੁ ਧੀਰਾ॥੨॥

*(ਰਾਮਕਲੀ ਮ:੧, ੯੦੪-੨)*

(ਖ) ਲਾਲੁ ਅਮੋਲਾ ਲਾਲੋ॥ ਅਗਹ ਅਤੋਲਾ ਨਾਮੋ॥੧॥ਰਹਾਉ॥

*(ਮਾਰੂ ਮ:੫, ੧੦੦੬-੩)*

(ਗ) ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ॥
ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ॥੧॥

*(ਪ੍ਰਭਾਤੀ ਮ:੧, ੧੩੨੭-੧੦)*

(ਘ) ਸਚਿ ਸਿਰਜਿਓ ਸੰਸਾਰੁ ਆਪਿ ਆਭੁਲੁ ਨ ਭੁਲਉ॥
ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ॥

*(ਸਵਯੇ ਮੁਖ ਮ:੫, ੧੩੮੬-੧੩)*

(ਙ) ਭੋਜਨੁ ਸਾਚੁ ਮਿਲੈ ਆਘਾਈ॥ ਨਾਮ ਰਤਨੁ ਸਾਚੀ ਵਡਿਆਈ॥
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ॥੭॥

*(ਮਾਰੂ ਮ:੧, ਸੋਹਲੇ, ੧੦੨੪-੧੯)*

(ਚ) ਸੁਣਿ ਸਜਣ ਸੰਤ ਮੀਤ ਸੁਹੇਲੇ॥ ਨਾਮੁ ਰਤਨੁ ਹਰਿ ਅਗਹ ਅਤੋਲੇ॥
ਸਦਾ ਸਦਾ ਪ੍ਰਭੁ ਗੁਣ ਨਿਧਿ ਗਾਈਐ॥ ਕਹੁ ਨਾਨਕ ਵਡਭਾਗੀ ਪਾਈਐ॥੪॥

*(ਪ੍ਰਭਾਤੀ ਮ:੫, ੧੩੩੯-੪)*

(ਛ) ਨਾਮ ਰਤਨ ਕੋ ਕੋ ਬਿਉਹਾਰੀ॥ ਅੰਮ੍ਰਿਤ ਭੋਜਨੁ ਕਰੇ ਆਹਾਰੀ॥੧॥ਰਹਾਉ॥

*(ਗਉੜੀ ਮ:੫, ੧੮੧-੨)*

(ਜ) ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ॥੧॥

*(ਮਾਰੂ ਮ:੫, ੧੦੦੦-੧)*

(ਝ) ਅੰਤਰਿ ਅਲਖੁ ਨ ਜਾਈ ਲਖਿਆ॥ ਨਾਮੁ ਰਤਨੁ ਲੈ ਗੁਝਾ ਰਖਿਆ॥
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ॥੧॥

*(ਮਾਝ ਮ:੫, ੧੩੦-੧੦)*

(ਞ) ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ॥
ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ॥੧॥
ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ॥
ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ॥

*(ਜੈਤਸਰੀ ਮ:੪, ੬੯੬-੭)*

## ਹੀਰਾ ਪਰਮ ਤੱਤ ਦੀ ਵੀਚਾਰ ਹੈ (੭੦੫)

(ੳ) ਮਨੁ ਤਨੁ ਅੰਮ੍ਰਿਤਿ ਭਿੰਨਾ॥ ਅੰਤਰਿ ਪ੍ਰੇਮੁ ਰਤੰਨਾ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ॥
ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ॥

*(ਸੂਹੀ ਮ:੧, ਛੰਤ ੭੬੪-੧੨)*

(ਅ) ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ॥
ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ॥
ਆਪੇ ਮੇਲਿ ਮਿਲਾਇਦਾ ਆਪੇ ਦੇਇ ਵਡਿਆਈ॥੧੯॥

*(ਰਾਮਕਲੀ ਵਾਰ ਮ:੩, ੯੫੬-੬)*

## ਹੀਰਾ ਪ੍ਰੇਮ ਹੈ (੭੦੬)

(ੳ) ਮਨੁ ਤਨੁ ਅੰਮ੍ਰਿਤਿ ਭਿੰਨਾ॥ ਅੰਤਰਿ ਪ੍ਰੇਮੁ ਰਤੰਨਾ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ॥
ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ॥

*(ਸੂਹੀ ਮ:੧, ਛੰਤ, ੭੬੪-੧੧)*

## ਹੀਰਾ ਭਗਤੀ ਹੈ (੭੦੭)

(ੳ) ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥
ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ॥
ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ॥
ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ॥
ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ॥
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ॥੧॥

*(ਵਡਹੰਸੁ ਮ:੩, ਛੰਤ, ੫੬੯-੧੮)*

(ਅ) ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ॥ ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ॥

*(ਮਾਰੂ ਵਾਰ ਮ:੫, ਡਖਣੇ, ੧੦੯੫-੮)*

## ਹੀਰਾ ਮਨ ਹੈ (੭੦੮)

(ੳ) ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ॥
ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ॥੫॥

*(ਸੂਹੀ ਮ:੩, ੭੫੪-੧੩)*

(ਅ) ਚਉਮੁਖ ਦੀਵਾ ਜੋਤਿ ਦੁਆਰ॥ ਪਲੂ ਅਨਤ ਮੂਲੁ ਬਿਚਕਾਰਿ॥
ਸਰਬ ਕਲਾ ਲੇ ਆਪੇ ਰਹੈ॥ ਮਨੁ ਮਾਣਕੁ ਰਤਨਾ ਮਹਿ ਗੁਹੈ॥੮॥

*(ਰਾਮਕਲੀ ਬੇਣੀ, ੯੭੪-੧੬)*

(ੲ) ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ॥
ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ॥

*(ਮਾਰੂ ਵਾਰ ਮ:੩, ੧੦੯੩-੪)*

(ਸ) ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ॥
ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ॥੩॥

*(ਕਲਿਆਨ ਮ:੪, ੧੩੨੫-੮)*

(ਹ) ਜਹ ਅਨੰਦੁ ਦੂਖੁ ਦੂਰਿ ਪਇਆਨਾ॥ ਮਨੁ ਮਾਨਕੁ ਲਿਵ ਤਤੁ ਲੁਕਾਨਾ॥੨॥

*(ਪ੍ਰਭਾਤੀ ਕਬੀਰ, ੧੩੪੯-੯)*

(ਕ) ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮ ਦ੍ਰਿੜ੍ਹਾਯਿਉ॥

*(ਸਵਈਏ ਮ:੫, ਕੇ ੧੪੦੭-੪)*

## ਹੀਰਾ ਮਾਨਸ ਜਨਮ ਹੈ (੭੦੯)

(ੳ) ਪ੍ਰਾਨੀ ਕਾਹੇ ਕਉ ਲੋਭਿ ਲਾਗੈ ਰਤਨ ਜਨਮੁ ਖੋਇਆ॥
ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ॥੧॥ ਰਹਾਉ॥

*(ਆਸਾ ਕਬੀਰ, ੪੮੧-੧੮)*

(ਅ) ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਭਰਮਈਹੈ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਐ॥੪॥

*(ਗੂਜਰੀ ਕਬੀਰ, ੫੨੪-੧੨)*

(ੲ) ਸਾਧਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ॥
ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ॥੧॥

*(ਦੇਵਗੰਧਾਰੀ ਮ:੫, ੫੩੪-੭)*

(ਸ) ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ॥

*(ਬਿਹਾਗੜਾ ਮ:੫, ਛੰਤ ੫੪੬-੧੨)*

(ਹ) ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ॥
ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ॥੪॥

*(ਸੋਰਠਿ ਮ:੫, ੬੧੧-੧੦)*

(ਕ) ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ॥
ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ॥੨॥

*(ਜੈਤਸਰੀ ਛੰਤ ਮ:੫, ੭੦੫-੧੦)*

(ਖ) ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥

*(ਰਾਮਕਲੀ ਮ:੩, ਅਨੰਦ, ੯੧੯-੧੭)*

(ਗ) ਜੀਅ ਜੰਤ ਸਗਲ ਸੰਤੋਖੇ ਆਪਨਾ ਪ੍ਰਭੁ ਧਿਆਇ॥
ਰਤਨ ਜਨਮੁ ਅਪਾਰ ਜੀਤਿਓ ਬਹੁੜਿ ਜੋਨਿ ਨ ਪਾਇ॥੧॥

*(ਸਾਰੰਗ ਮ:੫, ੧੨੨੬-੧੪)*

## ਹੀਰਾ ਵਾਹਿਗੁਰੂ ਆਪ ਹੈ (੭੧੦)

(ੳ) ਤੂ ਪੁਰੁ ਸਾਗਰੁ ਮਾਣਕ ਹੀਰੁ॥ ਤੂ ਨਿਰਮਲੁ ਸਚੁ ਗੁਣੀ ਗਹੀਰੁ॥
ਸੁਖੁ ਮਾਨੈ ਭੇਟੈ ਗੁਰ ਪੀਰੁ॥ ਏਕੋ ਸਾਹਿਬ ਏਕੁ ਵਜੀਰੁ॥੫॥

*(ਆਸਾ ਮ:੧,੪੧੨-੧੯)*

(ਅ) ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ॥

*(ਗਉੜੀ ਥਿਤੀ ਮ:੫, ੨੯੬-੧੮)*

(ੲ) ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥

*(ਰਾਮਕਲੀ ਮ:੩, ਅਨੰਦ, ੯੨੦-੧੧)*

(ਸ) ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ਰਹਾਉ॥

*(ਆਸਾ ਧੰਨਾ, ੪੮੭-੧੦)*

(ਹ) ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ॥੧੮॥

*(ਬਿਹਾਗੜਾ ਵਾਰ ਮ:੪, ੫੫੫-੧੯)*

(ਕ) ਰਤਨ ਜਵਾਹਰ ਹਰਿ ਮਾਣਕ ਲਾਲਾ॥
ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ॥੨॥

*(ਵਡਹੰਸੁ ਮ:੫, ੫੬੩-੧੨)*

(ਖ) ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ॥
ਜਨ ਨਾਨਕ ਭਗਵੰਤ ਬਿਨੁ ਬਿਰਥਾ ਜਨਮੁ ਗਵਾਇਓ॥੨॥

*(ਜੈਤਸਰੀ ਮ:੯, ੭੦੩-੧)*

(ਗ) ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥
ਰਾਮ ਰਤਨੁ ਪਾਇਆ ਕਰਤ ਬੀਚਾਰਾ॥੧॥ਰਹਾਉ॥

*(ਪ੍ਰਭਾਤੀ ਕਬੀਰ, ੧੩੪੯-੮)*

(ਘ) ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ॥੩॥

*(ਪ੍ਰਭਾਤੀ ਨਾਮਦੇਵ, ੧੩੫੧-੬)*

(ਙ) ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥

*(ਸਲੋਕ ਕਬੀਰ, ੧੩੭੭-੧੨)*

## ਹੀਰਿਆਂ ਦਾ ਸਾਗਰ (੭੧੧)

(ੳ) ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥੬॥

*(ਮਾਰੂ ਮ:੧, ੧੦੧੨-੧੦)*

(ਅ) ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥

*(ਆਸਾ ਮ:੧, ਛੰਤ, ੪੩੬-੧੯)*

(ੲ) ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥
ਹਰਿ ਰਸੁ ਚੁਗਹਿ ਪ੍ਰਭ ਭਾਵੈ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥੧॥

*(ਧਨਾਸਰੀ ਮ:੧, ੬੮੫-੧੨)*

(ਸ) ਤੂ ਠਾਕਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥

*(ਸੂਹੀ ਮ:੫, ਛੰਤ, ੭੭੯-੯)*

(ਹ) ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ॥
ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ॥੨॥

*(ਰਾਮਕਲੀ ਮ:੫, ੮੮੪-੯)*

## ਹੀਰਿਆਂ ਦਾ ਸਾਗਰ ਰਿੜਕਣਾ (੭੧੨)

(ੳ) ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਾਉਣੁ ਚਿਲਕਿਓਨੁ॥
ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ॥
ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥

ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥

*(ਰਾਮਕਲੀ ਵਾਰ, ਬਲਵੰਡ, ੯੬੭-੧੨)*

## ਹੀਰਿਆਂ ਦਾ ਵਾਪਾਰ (੭੧੩)

(ੳ) ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥੧॥
ਮ:੨॥ ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ॥੨॥

*(ਰਾਮਕਲੀ ਵਾਰ ਮ:੨, ੯੫੪-੧੦)*

(ਅ) ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ॥੨॥

*(ਮਾਰੂ ਮ:੫, ੧੦੧੭-੩)*

(ੲ) ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ॥੧॥

*(ਵਡਹੰਸੁ ਮ:੩, ਛੰਤ, ੫੭੦-੨)*

(ਸ) ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥
ਲਾਹਾ ਲਾਭੁ ਹਰਿ ਭਗਤਿ ਹੈ ਮਹਿ ਗੁਣੀ ਸਮਾਈ ਰਾਮ॥

*(ਵਡਹੰਸੁ ਮ:੩, ੫੬੯-੧੮)*

## ਹੀਰਿਆਂ ਦੀਆਂ ਅਨੇਕਾਂ ਪ੍ਰਣਾਲੀਆਂ (੭੧੪)

(ੳ) ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥
ਸੂਖ ਸਹਜ ਦਿਆ ਕਾ ਪੋਤਾ॥ ਹਰਿ ਭਗਤਾ ਹਵਾਲੈ ਹੋਤਾ॥੧॥
ਮੇਰੇ ਰਾਮ ਕੋ ਭੰਡਾਰੁ॥
ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ॥੧॥ਰਹਾਉ॥
ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥
ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥

*(ਰਾਮਕਲੀ ਮ:੫, ੮੯੩-੧੭)*

## ਹੀਰਿਆਂ ਦੀ ਕੋਠੀ (੭੧੫)

(ੳ) ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ॥
ਨੇਰੈ ਨਾਹੀ ਦੂਰਿ॥
ਨਿਜ ਆਤਮੈ ਰਹਿਆ ਭਰਪੂਰਿ॥੩॥

ਜਹ ਅਨਹਤ ਸੂਰ ਉਜ੍ਯਾਰਾ॥ ਤਹ ਦੀਪਕ ਜਲੈ ਛੰਛਾਰਾ॥
ਗੁਰ ਪਰਸਾਦੀ ਜਾਨਿਆ॥ ਜਨੁ ਨਾਮਾ ਸਹਜ ਸਮਾਨਿਆ॥੪॥

*(ਸੋਰਠਿ ਨਾਮਦੇਉ, ੬੫੭-੨)*

(ਅ) ਸਤਿਗੁਰ ਸਬਦਿ ਉਜਾਰੋ ਦੀਪਾ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥੧॥
ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ॥
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ॥੧॥

*(ਬਿਲਾਵਲੁ ਮ:੫, ੮੨੧-੧੧)*

(ੲ) ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥
ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੂ ਤੂ ਆਪਿ ਪਛਾਨੁ॥੧॥

*(ਰਾਮਕਲੀ ਮ:੫, ੮੯੨-੫)*

(ਸ) ਰਾਮ ਨਾਮੁ ਰਤਨ ਕੋਠੜੀ ਗੜ ਮੰਦਰ ਏਕ ਲੁਕਾਨੀ॥
ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ॥੧॥

*(ਬਸੰਤ ਹਿੰਡੋਲ ਮ:੪, ੧੧੭੮-੪)*

## ਹੀਰਿਆਂ ਦੀ ਪਰਖ (੭੧੬)

(ੳ) ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ॥
ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ॥੮॥

*(ਆਸਾ ਮ:੧, ੪੨੦-੧੨)*

(ਅ) ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ॥
ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ॥੧॥

*(ਜੈਤਸਰੀ ਮ: ੪, ੬੯੬-੭)*

(ੲ) ਗੁਰਮੁਖਿ ਰਤਨੁ ਲਹੈ ਲਿਵ ਲਾਇ॥ ਗੁਰਮੁਖਿ ਪਰਖੈ ਰਤਨੁ ਸੁਭਾਇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੨)*

## ਹੀਲਾ ਵਸੀਲਾ (੭੧੭)

ਹੀਲਾ: ਉਪਰਾਲਾ, ਉੱਦਮ, ਯਤਨ, ਕੋਸ਼ਿਸ਼, ਆਪਣੇ ਬਚਾਓ ਵਾਸਤੇ ਕੋਈ ਜੁਗਤੀ ਬਣਾਉਣਾ, ਚਾਰਾ ਜੋਈ ਕਰਨਾ, ਹੀਲੇ ਸਾਜ਼ੀ ਕਰਨਾ, ਬਹਾਨਾ ਬਣਾਉਣਾ, ਫਰੇਬ ਕਰਨਾ।

ਵਸੀਲਾ: ਉਪਾਉ ਅਤੇ ਜ਼ਰੀਆ ਭਾਲਣਾ, ਕੋਸ਼ਿਸ਼ ਅਤੇ ਸਿਫਾਰਸ਼, ਉੱਦਮ ਅਤੇ ਜੁਗਤੀ, ਉਪਰਾਲਾ ਕਰਨਾ ਅਤੇ ਢੰਗ ਸੋਚਣਾ। ਏਸੇ ਦਾ ਨਾਉ ਹੀਲਾ ਵਸੀਲਾ ਹੈ। ਜਿਵੇਂ ਕੋਠੇ ਚੜ੍ਹਨ ਵਾਸਤੇ ਪਉੜੀ ਵਸੀਲਾ ਹੈ, ਪਉੜੀ ਦੀ ਸੋਚ ਅਤੇ ਪਉੜੀ ਹੀਲਾ ਹੈ। ਨਦੀ ਨੂੰ ਪਾਰ ਕਰਨ ਹਿਤ ਬੇੜੀ ਤਕ ਜਾਣਾ ਹੀਲਾ ਹੈ, ਬੇੜੀ ਵਸੀਲਾ ਹੈ।

(ੳ) ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥੨॥

ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥
ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ॥੩॥

*(ਸਿਰੀ ਮ:੧, ੧੭-੧੨)*

(ਅ) ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ॥
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ॥
ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ॥
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ॥
ਜੋ ਤਿਸੁ ਭਾਵੈ ਸੰਮ੍ਰਥ ਥੀਐ ਹੀਲੜਾ ਏਹੁ ਸੰਸਾਰੋ॥੩॥

*(ਵਡਹੰਸੁ ਮ:੧, ੫੭੯-੬)*

(ੲ) ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥
ਆਖੇੜ ਬਿਰਤਿ ਰਾਜਨ ਕੀ ਲੀਨਾ॥ ਮਨੁ ਨ ਸੁਹੇਲਾ ਪਰਪੰਚੁ ਹੀਲਾ॥੩॥
ਕਰਿ ਕਿਰਪਾ ਸੰਤਨ ਸਚੁ ਕਹਿਆ॥ ਸਰਬ ਸੂਖ ਇਹੁ ਆਨੰਦੁ ਲਹਿਆ॥
ਸਾਧਸੰਗਿ ਹਰਿ ਕੀਰਤਨੁ ਗਾਈਐ॥ ਕਹੁ ਨਾਨਕੁ ਵਡਭਾਗੀ ਪਾਈਐ॥੪॥
ਜਾ ਕੈ ਹਰਿ ਧਨੁ ਸੋਈ ਸੁਹੇਲਾ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ॥੧॥ਰਹਾਉ ਦੂਜਾ॥

*(ਗਉੜੀ ਗੁਆਰੇਰੀ ਮ:੫, ੧੭੯-੧੬)*

## ਹੁਕਮ (੭੧੮)

ਰੱਬ ਦੀ ਇੱਛਾ, ਆਗਿਆ। ਦੂਜੇ ਸ਼ਬਦਾਂ ਵਿਚ ਗੁਰਬਾਣੀ ਅਨਕੂਲ ਜੀਵਨ ਬਤੀਤ ਕਰਨਾ ਗੁਰਮਤਿ ਦਾ ਹੁਕਮ ਹੈ।

(ੳ) ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।੫।

*(ਸਿਰੀ ਮ:੧, ੭੨-੨)*

(ਅ) ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥

*(ਸਾਰੀ ਪਉੜੀ ਦੇਖੋ)* *(ਜਪੁ, ੧-੩)*

(ੲ) ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ॥
ਗਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ॥੩॥

*(ਆਸਾ ਮ:੫, ੪੦੦-੧੬)*

(ਸ) ਕਵਨ ਸੁ ਮੁਕਤੀ ਕਵਨ ਸੁ ਨਰਕਾ॥ ਕਵਨੁ ਸੈਸਾਰੀ ਕਵਨੁ ਸੁ ਭਗਤਾ॥
ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ॥੬॥

ਹੁਕਮੇ ਮੁਕਤੀ ਹੁਕਮੇ ਨਰਕਾ॥ ਹੁਕਮਿ ਸੈਸਾਰੀ ਹੁਕਮੇ ਭਗਤਾ॥
ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ॥੭॥
ਸਾਗਰੁ ਕੀਨਾ ਅਤਿ ਤੁਮ ਭਾਰਾ॥ ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ॥
ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ॥੮॥
ਕਉਤਕੁ ਕਾਲੁ ਇਹੁ ਹੁਕਮਿ ਪਠਾਇਆ॥ ਜੀਅ ਜੰਤ ਓਪਾਇ ਸਮਾਇਆ॥
ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ॥੯॥

*(ਮਾਰੂ ਮ:੫, ਸੋਹਲੇ, ੧੦੮੧-੧੧)*

(ਹ) ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ॥
ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ॥

*(ਮਲਾਰ ਵਾਰ ਮ:੧, ੧੨੮੯-੩)*

(ਕ) ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ॥੧॥

*(ਮਾਝ ਮ:੫, ੧੦੦-੭)*

(ਖ) ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ॥
ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ॥
ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ॥੫॥
ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ॥
ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ॥
ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ॥੬॥

*(ਸਿਰੀ ਮ:੩, ੬੬-੮)*

(ਗ) ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ॥

*(ਧਨਾਸਰੀ ਮ:੪, ਛੰਤ, ੬੯੦-੧੬)*

(ਘ) ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥
ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥੧॥

*(ਗਉੜੀ ਕਬੀਰ, ੩੩੮-੧੪)*

(ਙ) ਮਨ ਰੇ ਗੁਰ ਕੀ ਕਾਰ ਕਮਾਇ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥੧॥ਰਹਾਉ॥

*(ਸਿਰੀ ਮ:੩, ੬੬-੩)*

(ਚ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਸਬਦੁ ਚੀਨਿ੍ ਸਹਜ ਘਰਿ ਆਵਹੁ॥
ਸਾਚੈ ਨਾਇ ਵਡਾਈ ਪਾਵਹੁ॥੨॥

*(ਬਿਲਾਵਲ ਮ:੩, ੮੩੨-੧੬)*

(ਛ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥

ਨਾਨਕ ਗੁਰਮਤਿ ਸਾਚਿ ਸਮਾਵਹੁ॥੨੭॥

*(ਰਾਮਕਲੀ ਮ:੧, ਓਅੰਕਾਰ, ੯੩੩-੮)*

(ਜ) ਕਰਣੀ ਕਾਰ ਧੁਰਹੁ ਫੁਰਮਾਈ॥ ਬਿਨੁ ਸਬਦੈ ਕੋ ਥਾਇ ਨ ਪਾਈ॥
ਕਰਣੀ ਕੀਰਤਿ ਨਾਮੁ ਵਸਾਈ॥ ਆਪੇ ਦੇਵੈ ਢਿਲ ਨ ਪਾਈ॥੨॥

*(ਆਸਾ ਮ:੩, ੩੬੩-੩)*

(ਝ) ਹੁਕਮੀ ਵਜਹੁ ਲਿਖਾਇ ਆਇਆ ਜਾਣੀਐ॥ ਲਾਹਾ ਪਲੈ ਪਾਇ ਹੁਕਮੁ ਸਿਞਾਣੀਐ॥੪॥
ਹੁਕਮੀ ਪੈਧਾ ਜਾਇ ਦਰਗਹ ਭਾਣੀਐ॥ ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ॥੫॥

*(ਆਸਾ ਮ:੧, ੪੭੯-੧੯)*

(ਞ) ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ॥
ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ॥੭॥

*(ਆਸਾ ਮ:੧, ੪੨੦-੧੧)*

(ਟ) ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ॥
ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ॥
ਹੁਕਮ ਭੀ ਤਿਨ੍ਾ ਮਨਾਇਸੀ ਜਿਨ੍ ਕਉ ਨਦਰਿ ਕਰੇਇ॥
ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ॥੧॥

*(ਗੂਜਰੀ ਵਾਰ ਮ:੩, ੫੧੦-੧੩)*

(ਠ) ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ॥੪॥

*(ਸਿਰੀ ਮ:੧, ੨੫-੧੦)*

(ਡ) ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ॥ ਗੁਰ ਕੈ ਸਬਦਿ ਨਾਮਿ ਨੀਸਾਣੈ॥
ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ॥੩॥

*(ਮਾਝ ਮ:੧, ੧੦੯-੧੨)*

(ਢ) ਜੋ ਕਿਛੁ ਵਰਤੈ ਸਭ ਤੇਰਾ ਭਾਣਾ॥ ਹੁਕਮੁ ਬੂਝੈ ਸੋ ਸਚਿ ਸਮਾਣਾ॥੩
ਕਰਿ ਕਿਰਪਾ ਦੀਜੈ ਪ੍ਰਭ ਦਾਨੁ॥ ਨਾਨਕ ਸਿਮਰੈ ਨਾਮੁ ਨਿਧਾਨੁ॥੪॥

*(ਗਉੜੀ ਮ:੫, ੧੯੩-੩)*

(ਣ) ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ॥
ਘਰ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ॥
ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ॥
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥
ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ॥੬॥

*(ਵਾਰ ਰਾਮਕਲੀ ਮ:੩, ੯੪੯-੭)*

(ਤ) ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਾਤੀ॥
ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ॥
ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ॥
ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ॥
ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ॥੩॥

*(ਰਾਮਕਲੀ ਵਾਰ ਮ:੩, ੯੪੮-੬)*

(ਥ) ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ॥
... ... ...
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ॥੨॥

*(ਬਿਹਾਗੜਾ ਵਾਰ ਮ:੩, ੫੫੪-੭)*

(ਦ) ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ॥੨॥

*(ਵਡਹੰਸੁ ਮ:੩, ੫੫੮-੧੭)*

(ਧ) ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ॥
ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ॥੩॥
ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥੪॥
ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ॥
ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ॥੮॥

*(ਆਸਾ ਮ:੧, ੪੨੧-੧੬)*

(ਨ) ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਾਰੀ॥
ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ॥੫॥

*(ਧਨਾਸਰੀ ਛੰਤ, ਮ:੧. ੬੮੯-੨)*

(ਪ) ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥

*(ਮਾਰੂ ਮ:੧, ੯੯੨-੬)*

(ਫ) ਮੰਨੇ ਹੁਕਮੁ ਸੁ ਪਰਗਟੁ ਜਾਇ॥
ਸਚੁ ਨੀਸਾਣੈ ਠਾਕ ਨ ਪਾਇ॥੩॥

*(ਆਸਾ ਮ:੧, ੩੫੫-੧੩)*

(ਬ) ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ॥

ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ॥
ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ॥੩॥
... ... ...
ਜਿਨੀ ਸੋ ਸਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ॥
ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ॥੭॥

*(ਸੋਰਠਿ ਮ:੧, ੬੩੬-੭)*

(ਭ) ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ॥
ਸਤਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ॥
ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ॥
ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ॥
ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ॥੨॥

*(ਸੋਰਠਿ ਵਾਰ ਮ:੪, ੬੪੩-੬)*

(ਮ) ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ॥
ਕਾਹੂ ਕਾਜ ਨ ਆਵਤ ਬਿਖਿਆ॥੧॥

*(ਗਉੜੀ ਮ:੫, ੧੯੯-੭)*

(ਯ) ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ॥
ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੈ ਰਜਾਇ॥੧॥

*(ਬਿਹਾਗੜਾ ਵਾਰ ਮ:੩, ੫੫੬-੧੩)*

(ਰ) ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ॥ ਊਤਮ ਬਾਣੀ ਸਬਦੁ ਸੁਣਾਏ॥
ਪ੍ਰਭ ਸਾਚੇ ਕੀ ਸਾਚੀ ਕਾਰ॥ ਨਾਨਕ ਨਾਮਿ ਸਵਾਰਣਹਾਰ॥੪॥

*(ਧਨਾਸਰੀ ਮ:੩, ੬੬੪-੧੯)*

(ਲ) ਪ੍ਰਭ ਬੇਅੰਤੁ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥੧੪॥

*(ਮਾਰੂ ਮ:੧, ਸੋਹਲੇ, ੧੦੨੮-੧੨)*

(ਵ) ਗਾਵਣੁ ਸੁਨਣੁ ਸਭੁ ਤੇਰਾ ਭਾਣਾ॥ ਹੁਕਮੁ ਬੂਝੈ ਸੋ ਸਾਚਿ ਸਮਾਣਾ॥
ਜਪਿ ਜਪਿ ਜੀਵਹਿ ਤੇਰਾ ਨਾਂਉ॥ ਤੁਝ ਬਿਨੁ ਦੂਜਾ ਨਾਹੀ ਥਾਉ॥੨॥

*(ਮਲਾਰ ਮ:੫, ੧੨੭੦-੧੬)*

(ੜ) ਹਰਿ ਹਰਿ ਕ੍ਰਿਪਾ ਕਰੇ ਗੁਰ ਕੀ ਕਾਰੈ ਲਾਏ॥ ਦੁਖੁ ਪਲ੍ਰਿ ਹਰਿ ਨਾਮੁ ਵਸਾਏ॥
ਸਾਚੀ ਗਤਿ ਸਾਚੈ ਚਿਤੁ ਲਾਏ॥ ਗੁਰ ਕੀ ਬਾਣੀ ਸਬਦਿ ਸੁਣਾਏ॥੧॥

*(ਮਲਾਰ ਮ:੩, ੧੨੭੭-੯)*

(ੳੳ) ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ॥

ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ॥੮॥

*(ਆਸਾ ਮ:੧, ੪੨੧-੯)*

(ੳਅ) ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ॥ ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ॥
ਜਿਸ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ
ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ॥
ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ॥
ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ॥੨॥

*(ਗੂਜਰੀ ਵਾਰ ਮ:੫, ੫੨੩-੧੬)*

(ੳਇ) ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ॥
ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ॥੨॥

*(ਰਾਮਕਲੀ ਮ:੫, ੮੮੩-੧੧)*

(ੳਸ) ਹੁਕਮਿ ਉਛਲੈ ਹੁਕਮੇ ਰਹੈ॥ ਹੁਕਮੇ ਦੁਖੁ ਸੁਖੁ ਸਮਾ ਕਰਿ ਸਹੈ॥
ਹੁਕਮੇ ਨਾਮੁ ਜਪੈ ਦਿਨੁ ਰਾਤਿ॥ ਨਾਨਕ ਜਿਸ ਨੋ ਹੋਵੈ ਦਾਤਿ॥
ਹੁਕਮਿ ਮਰੈ ਹੁਕਮੇ ਹੀ ਜੀਵੈ॥ ਹੁਕਮੈ ਨਾਨ੍ਹਾ ਵਡਾ ਥੀਵੈ॥
ਹੁਕਮੇ ਸੋਗ ਹਰਖ ਆਨੰਦ॥ ਹੁਕਮੇ ਜਪੈ ਨਿਰੋਧਰ ਗੁਰਮੰਤ॥
ਹੁਕਮੇ ਆਵਣੁ ਜਾਣੁ ਰਹਾਏ॥ ਨਾਨਕ ਜਾ ਕਉ ਭਗਤੀ ਲਾਏ॥੨॥

*(ਰਾਮਕਲੀ ਵਾਰ ਮ:੫ ੯੬੨-੧੪)*

(ੳਹ) ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ॥੯॥
ਹੁਕਮੇ ਮਾਇਆ ਹੁਕਮਿ ਸਮਾਇਆ॥ ਹੁਕਮੈ ਦੀਜੈ ਜਗਤੁ ਉਪਾਇਆ॥
... ... ...
ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥
ਆਪਿ ਨਾਥੁ ਨੰਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ॥੧੪॥

*(ਮਾਰੂ ਮ:੧, ੧੦੩੭-੧)*

(ੳਕ) ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ॥੧॥

*(ਮਲਾਰ ਮ:੩, ੧੨੫੭-੧੪)*

(ੳਖ) ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ॥
ਸਚੀ ਭਗਤੀ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ॥

*(ਮਲਾਰ ਮ:੩, ੧੨੫੮-੨)*

(ੳਗ) ਹਰਿ ਜੀਉ ਕੀ ਹੈ ਸਭ ਸਿਰਕਾਰਾ॥ ਏਹੁ ਜਨੁ ਕਿਆ ਕਰੇ ਵਿਚਾਰਾ॥
ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੈ ਕਢਦਾ ਸਾਹਾ ਹੇ॥੮॥

*(ਮਾਰੂ ਮ:੩, ਸੋਹਲੇ, ੧੦੫੪-੧੬)*

(ੳਘ) ਓਹੁ ਬੈਰਾਗੀ ਮਰੈ ਨ ਜਾਇ॥ ਹੁਕਮੇ ਬਾਧਾ ਕਾਰ ਕਮਾਇ॥

ਜੋੜਿ ਵਿਛੋੜੇ ਨਾਨਕ ਥਪਿ॥ ਅਪਨੀ ਕੁਦਰਤਿ ਜਾਣੈ ਆਪਿ॥੪॥

*(ਆਸਾ ਮ:੫, ੩੯੦-੧੮)*

(ੳੲ) ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥
ਤਾ ਦਰਗਹ ਪੈਧਾ ਜਾਇਸੀ॥੧੫॥

*(ਆਸਾ ਵਾਰ ਮ:੧, ੪੭੧-੧੨)*

(ੳਚ) ਪੂਰੈ ਸਤਿਗੁਰਿ ਬੂਝਿ ਬੁਝਾਇਆ॥ ਹੁਕਮੇ ਹੀ ਸਭੁ ਜਗਤੁ ਉਪਾਇਆ॥
ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ॥੩॥

*(ਮਾਰੂ ਮ:੩, ੧੦੫੫-੧੨)*

(ੳਛ) ਹੁਕਮੁ ਮੰਨੇ ਸੋ ਜਨੁ ਪਰਵਾਣੁ॥ ਗੁਰ ਕੈ ਸਬਦਿ ਨਾਮਿ ਨੀਸਾਣੁ॥੧॥ਰਹਾਉ॥

*(ਬਸੰਤੁ ਮ:੩, ੧੧੭੫-੪)*

(ੳਜ) ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥ ਫੁਰਮਾਨੀ ਹੈ ਕਾਰ ਕਸਮਿ ਪਠਾਇਆ॥

*(ਵਾਰ ਮਾਝ ਮ:੧, ੧੪੨-੧੬)*

(ੳਝ) ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ॥ ਮਨਮੁਖ ਹੁਕਮੁ ਨ ਜਾਣਹਿ ਸਾਰਾ॥
ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ॥੧੨॥

*(ਮਾਰੂ ਮ:੩, ਸੋਹਲੇ, ੧੦੫੪-੨)*

(ੳਵ) ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥
ਕਹੈ ਨਾਨਕ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥੯॥

*(ਰਾਮਕਲੀ ਮ:੩, ਅਨੰਦ, ੯੧੮-੬)*

(ੳਟ) ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ॥
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥ਰਹਾਉ॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ॥

*(ਵਡਹੰਸ ਮ:੩, ੫੬੦-੧੩)*

(ੳਠ) ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ॥
ਗੁਰਮਤੀ ਹੁਕਮੁ ਬੂਝੀਐ ਹੁਕਮੁ ਮੇਲਿ ਮਿਲਾਈ ਰਾਮ॥

*(ਵਡਹੰਸ ਮ;੩, ੫੬੯-੧)*

(ੳਡ) ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ॥
ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ॥
ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ॥
ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ॥

ਸਭੇ ਮਾਣਸ ਦੇਵ ਸਭਿ ਸਭੇ ਜੋਗਿ ਧਿਆਨ॥
ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ॥
ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥
ਨਾਨਕ ਸਚਾ ਸਚਿ ਨਾਇ ਸਚੁ ਸਭ ਦੀਬਾਨੁ॥੨॥

*(ਸਾਰੰਗ ਵਾਰ ਮ:੧, ੧੨੪੧-੩)*

(ੳਢ) ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ॥
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ॥

*(ਰਾਮਕਲੀ ਮ:੩, ਅਨੰਦ, ੯੨੦-੧੨)*

(ੳਣ) ਢਾਹਿ ਉਸਾਰੇ ਹੁਕਮਿ ਸਮਾਵੈ॥ ਹੁਕਮੋ ਵਰਤੈ ਜੋ ਤਿਸੁ ਭਾਵੈ॥
ਗੁਰ ਬਿਨੁ ਪੂਰਾ ਕੋਇ ਨ ਪਾਵੈ॥੫॥

*(ਆਸਾ ਮ:੧, ੪੧੪-੧੦)*

(ੳਤ) ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥੨॥

*(ਟੋਡੀ ਮ:੫, ੭੧੩-੧)*

(ੳਥ) ਆਗਿਆ ਦੂਖ ਸੂਖ ਸਭਿ ਕੀਨੇ॥ ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ॥
ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ॥੧੧॥

*(ਮਾਰੂ ਮ:੫, ਸੋਹਲੇ, ੧੦੮੯-੧੦)*

(ੳਦ) ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥
ਸਹਜੁ ਅਨੰਦ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥੨॥

*(ਮਾਰੂ ਮ:੫, ੧੦੦੦-੩)*

(ੳਧ) ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥੧॥ਰਹਾਉ॥
ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥

*(ਨਟ ਮ:੫, ੯੭੮-੧੫)*

## ਹੁਕਮ ਅਦੂਲੀ (੭੧੯)

ਆਗਿਆ ਨਾ ਮੰਨਣੀ, ਹੁਕਮ ਨਾ ਮੰਨਣਾ, ਇੱਛਾ ਅਨੁਸਾਰ ਨਾ ਟੁਰਨਾ।

(ੳ) ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ॥
ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ॥
ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ॥
ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ॥

ਗੁਰਮੁਖਿ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ॥੨॥

*(ਗਉੜੀ ਵਾਰ ਮ:੪, ੩੦੩-੧੬)*

(ਅ) ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ॥
ਜਿਨਿ ਜਿਨਿ ਕਰੀ ਅਵਗਿਆ ਜਨ ਕੀ ਤੇ ਤੈਂ ਦੀਏ ਰੁੜ੍ਹਾਈ॥੬॥

*(ਸਾਰੰਗ ਮ:੫, ੧੨੩੫-੧੦)*

(ੲ) ਹੁਕਮੁ ਨ ਜਾਣੈ ਬਹੁਤਾ ਰੋਵੈ॥ ਅੰਦਰਿ ਧੋਖਾ ਨੀਦ ਨ ਸੋਵੈ॥

*(ਸਿਰੀ ਵਾਰ ਮ:੩, ੮੫-੭)*

(ਸ) ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮੁ ਫਿਰਾਉ॥
... ... ...
ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ॥
ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ॥੫੧॥

*(ਸਲੋਕ ਮ:੩, ੧੪੧੯-੫)*

(ਹ) ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ॥
ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰੁ॥
ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ॥੨॥

*(ਪ੍ਰਭਾਤੀ ਮ:੧, ੧੩੪੩-੯)*

(ਕ) ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ॥੧੯॥

*(ਸਲੋਕ ਮ:੩, ੧੪੨੩-੫)*

(ਖ) ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ॥
ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ॥

*(ਮਾਰੂ ਵਾਰ ਮ:੩, ੧੦੯੪-੩)*

## ਹੁਕਮ ਦੀ ਕਾਰ (੭੨੦)

ਵਾਹਿਗੁਰੂ ਦੇ ਹੁਕਮ ਦਾ ਵਰਤਾਰਾ, ਹੁਕਮ ਦਾ ਮੰਨਨ ਕਰਨਾ, ਹੁਕਮ ਦਾ ਬੁਝਣਾ, ਹੁਕਮ ਦੀ ਪਛਾਣ।

(ੳ) ਹੁਕਮੇ ਧਾਰਿ ਅਧਰ ਰਹਾਵੈ॥ ਹੁਕਮੇ ਉਪਜੈ ਹੁਕਮਿ ਸਮਾਵੈ॥
ਹੁਕਮੇ ਊਚ ਨੀਚ ਬਿਉਹਾਰ॥ ਹਕਮੇ ਅਨਿਕ ਰੰਗ ਪਰਕਾਰ॥

*(ਗਉੜੀ ਸੁਖਮਨੀ ਮ:੫, ੨੭੭-੧)*

(ਅ) ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ॥
ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ॥
ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ॥੩॥

*(ਧਨਾਸਰੀ ਮ:੧, ਛੰਤ, ੬੮੮-੧੪)*

(ੲ) ਹੁਕਮੇ ਆਵੈ ਹਕਮੇ ਜਾਵੈ॥ ਬੂਝੈ ਹੁਕਮੁ ਸੋ ਸਾਚਿ ਸਮਾਵੈ॥
ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ॥੧੬॥

*(ਮਾਰੂ ਮ:੧, ਸੋਹਲੇ, ੧੦੨੫-੧੧)*

(ਸ) ਹੁਕਮੀ ਸਹਜੇ ਸ੍ਰਿਸਟਿ ਉਪਾਈ॥ ਕਰਿ ਕਰਿ ਵੇਖੈ ਅਪਣੀ ਵਡਿਆਈ॥
ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ॥੧॥

*(ਮਾਰੂ ਸੋਹਲੇ ਮ:੩, ੧੦੪੩-੧੮)*

(ਹ) ਕਾਟਿ ਸਿਲਕ ਪ੍ਰਭਿ ਸੇਵਾ ਲਾਇਆ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ॥
ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ॥੨॥

*(ਮਾਝ ਮ:੫, ੧੦੧-੧੮)*

(ਕ) ਪਾਤਾਲ ਪੁਰੀਆ ਲੋਅ ਆਕਾਰਾ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥
ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ॥੫॥
ਹੁਕਮੈ ਬੂਝੈ ਸੁ ਹੁਕਮੁ ਸਲਾਹੇ॥ ਅਗਮ ਅਗੋਚਰ ਵੇਪਰਵਾਹੇ॥
ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ॥੬॥

*(ਮਾਰੂ ਮ:੩, ੧੦੬੦-੧੯)*

(ਖ) ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ॥
ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ॥
ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥
ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥
ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥
ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ॥
ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ॥
ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ॥੧॥

*(ਵਾਰ ਮਾਝ ਮ:੧, ੧੪੪-੧੯)*

(ਗ) ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥
ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ॥
ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ॥

ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ॥੨॥

*(ਸੂਹੀ ਵਾਰ ਮ:੩, ੭੮੬-੧)*

(ਘ) ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ॥

*(ਵਾਰ ਮਾਝ ਮ:੧, ੧੪੭-੧੬)*

(ਙ) ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥
ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ॥੬॥

*(ਸਿਰੀ ਮ:੧, ੫੩-੧੭)*

(ਚ) ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ॥
ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ॥੧॥

*(ਸੋਰਠਿ ਵਾਰ ਮ:੧, ੬੫੩-੧੧)*

(ਛ) ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥

*(ਆਸਾ ਮ:੧, ੪੧੮-੬)*

(ਜ) ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ॥
ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ॥
ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ॥੫॥

*(ਸਿਰੀ ਮ:੩, ੬੬-੮)*

(ਝ) ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ॥
ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ॥

*(ਸੂਹੀ ਮ:੩, ੭੫੩-੧੭)*

(ਞ) ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ ਉਪਰਿ ਹੋਵਗਿ ਸਾਰ॥
ਹੁਕਮੁ ਕਰਹਿ ਮੂਰਖ ਗਾਵਾਰ॥ ਨਾਨਕ ਸਾਚੇ ਕੇ ਸਿਫਤਿ ਭੰਡਾਰ॥੪॥

*(ਬਸੰਤੁ ਮ:੩, ੧੧੬੯-੩)*

(ਟ) ਅੰਤਰਿ ਬਾਹਰਿ ਏਕੁ ਹੈ ਬਹੁ ਬਿਧਿ ਸ੍ਰਿਸਟਿ ਉਪਾਈ॥
ਹੁਕਮੇ ਕਾਰ ਕਰਾਇਦਾ ਦੂਜਾ ਕਿਸੁ ਕਹੀਐ ਭਾਈ॥੨॥

*(ਆਸਾ ਮ:੩, ੪੨੭-੧੧)*

(ਠ) ਹੁਕਮੁ ਜਿਨਾ ਨੋ ਮਨਾਇਆ॥ ਤਿਨ ਅੰਤਰਿ ਸਬਦੁ ਵਸਾਇਆ॥
ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ॥੯॥

*(ਸਿਰੀ ਮ:੫, ੭੨-੬)*

(ਡ) ਤੁਧੁ ਆਪੇ ਕਾਰਣੁ ਆਪੇ ਕਰਣਾ॥ ਹੁਕਮੇ ਜੰਮਣੁ ਹੁਕਮੇ ਮਰਣਾ॥੨॥

*(ਵਡਹੰਸ ਮ:੫, ੫੬੪-੧)*

(ਢ) ਹੁਕਮੁ ਤੇਰਾ ਖਰਾ ਭਾਰਾ ਗੁਰਮਖਿ ਕਿਸੈ ਬੁਝਾਏ॥
ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਏ॥੯॥

*(ਆਸਾ ਮ:੩, ਛੰਤ, ੪੪੧-੧੯)*

(ਣ) ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ॥
ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥
ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ॥
ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ॥
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ॥

*(ਸੂਹੀ ਵਾਰ ਮ:੩, ੭੮੫-੧੧)*

(ਤ) ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ॥
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ॥

*(ਮਾਰੂ ਵਾਰ ਮ:੧, ੧੦੯੧-੭)*

(ਥ) ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥੩॥

*(ਮਾਰੂ ਮ:੧, ੯੯੧-੯)*

(ਦ) ਇਤੁ ਸੰਗਤਿ ਨਾਹੀ ਮਰਣਾ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ॥੧॥ਰਹਾਉ ਦੂਜਾ॥

*(ਸਿਰੀ ਤ੍ਰਿਲੋਚਨ, ੯੨-੪)*

(ਧ) ਹੁਕਮੁ ਪਛਾਣੈ ਨਾਨਕ ਭਉ ਚੰਦਨੁ ਲਾਵੈ॥
ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ॥੬॥

*(ਤਿਲੰਗ ਮ:੪, ੭੨੫-੫)*

(ਨ) ਮੋਹ ਕੁਟੰਬ ਪ੍ਰੀਤਿ ਨ ਹੋਇ॥ ਜਾ ਹਿਰਦੈ ਵਸਿਆ ਸਚੁ ਸੋਇ॥
ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ॥ ਹੁਕਮੁ ਪਛਾਣੈ ਬੂਝੈ ਸਚੁ ਸੋਇ॥੪॥

*(ਗਉੜੀ ਮ:੩, ੨੩੨-੧੨)*

(ਪ) ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥

*(ਪ੍ਰਭਾਤੀ ਕਬੀਰ, ੧੩੫੦-੩)*

(ਫ) ਹਉਮੈ ਬੂਝੈ ਸੋ ਸੇਵਕੁ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥
ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥੧੩॥

*(ਮਾਰੂ ਮ;੫, ਸੋਹਲੇ, ੧੦੭੬-੧੦)*

(ਬ) ਰੈਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ॥
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ॥੩੧॥

*(ਗਉੜੀ ਬਾਵਨ ਅਖਰੀ ਮ:੫, ੨੫੬-੧੬)*

(ਭ) ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ॥ ਕਰਿ ਕਿਰਪਾ ਨਾਮੁ ਮੰਨਿ ਵਸਾਏ॥
ਇਹੁ ਸਿਰੁ ਦੀਜੈ ਆਪੁ ਗਵਾਏ॥ ਹੁਕਮੈ ਬੂਝੇ ਸਦਾ ਸੁਖੁ ਪਾਏ॥੩॥

*(ਆਸਾ ਮ:੩, ੪੨੪-੨)*

(ਮ) ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ॥
ਸਹਜਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ॥੬॥

*(ਰਾਮਕਲੀ ਮ:੩, ੯੦੮-੧੮)*

(ਯ) ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ॥੩॥

*(ਸੂਹੀ ਕਬੀਰ ਲਲਿਤ, ੭੯੩-੪)*

(ਰ) ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ॥
ਹੁਕਮੁ ਬੂਝੈ ਤ ਨਿਰਭਉ ਹੋਇ ਵਣਾਹੰਬੈ॥੨॥

*(ਮਾਰੂ ਕਬੀਰ, ੧੧੦੪-੧੪)*

(ਲ) ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ॥
ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ॥

*(ਗੁਜਰੀ ਵਾਰ ਮ:੫, ੫੨੩-੧੬)*

(ਵ) ਆਸਾ ਆਸ ਕਰੇ ਸਭੁ ਕੋਈ॥ ਹੁਕਮੈ ਬੂਝੈ ਨਿਰਾਸਾ ਹੋਈ॥
ਆਸਾ ਵਿਚਿ ਸੁਤੇ ਕਈ ਲੋਈ॥ ਸੋ ਜਾਗੈ ਜਾਗਾਵੈ ਸੋਈ॥੧॥

*(ਆਸਾ ਮ:੩, ੪੨੩-੧੮)*

(ੜ) ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥

*(ਗਉੜੀ ਸੁਖਮਨੀ ਮ:੫, ੨੯੨-੧੭)*

(ੳੳ) ਹੁਕਮੁ ਬੂਝਿ ਰੰਗ ਰਸ ਮਾਣੇ॥ ਸਤਿਗੁਰ ਸੇਵਾ ਮਹਾ ਨਿਰਬਾਣੇ॥੨॥

*(ਆਸਾ ਮ:੫, ੩੮੫-੧੧)*

(ੳਅ) ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ॥
ਨਾਨਕ ਹੁਕਮੁ ਕੋ ਗੁਰਮੁਖਿ ਬੂਝੈ ਜਿਸ ਨੋ ਕਿਰਪਾ ਕਰੇ ਰਜਾਇ॥੧॥

*(ਬਿਹਾਗੜਾ ਵਾਰ ਮ:੩, ੫੫੬-੧੩)*

(ੳੲ) ਹੁਕਮੀ ਵਰਸਣ ਲਾਗੇ ਮੇਹਾ॥ ਸਜਨ ਸੰਤ ਮਿਲਿ ਨਾਮੁ ਜਪੇਹਾ॥
ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ॥੧॥

## ਹੁਜਤ ਬਾਜ਼ੀ (੭੨੧)

ਬੇ-ਅਰਥ ਦਲੀਲ ਬਾਜ਼ੀ ਕਰਨਾ, ਫਜ਼ੂਲ ਅੜਿੱਕਾ ਡਾਹੁਣਾ, ਬੇ-ਮਤਲਬੀ ਬਹਿਸ, ਢੁੱਚਰ ਡਾਹੁਣੀ, ਬਹਾਨਾ ਕਰਨਾ, ਹੁਕਮ ਨਾ ਮੰਨਣਾ, ਕੁਰਾਹੇ ਖਿੱਚਣਾ।

(ੳ) ਗੁਰਮਤਿ ਸਾਚੀ ਹੁਜਤਿ ਦੂਰਿ॥ ਬਹੁਤੁ ਸਿਆਣਪ ਲਾਗੈ ਧੂਰਿ॥

ਲਾਗੀ ਮੈਲੁ ਮਿਟੈ ਸਚ ਨਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥੧॥

*(ਆਸਾ ਮ:੧, ੩੫੨-੧੨)*

(ਅ) ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥

*(ਆਸਾ ਵਾਰ ਮ:੧, ੪੬੯-੨)*

(ੲ) ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ॥
ਗੁਰਮੁਖਿ ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ॥
ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ॥੧॥

*(ਸਾਰੰਗ ਵਾਰ ਮ:੩, ੧੨੫੧-੧)*

## ਹੁਜਰਾ (੭੨੨)

ਇਸਲਾਮੀ ਮਤ ਦੇ ਅਨੁਕੂਲ ਵਾਹਿਗੁਰੂ ਦੇ ਸਿਮਰਨ ਵਾਸਤੇ ਇਕਾਂਤ ਅਸਥਾਨ, ਜੋ ਮਸਜਿਦ (ਮਸੀਤ) ਦੇ ਨਾਲ ਲਗਦਾ ਹੀ ਬਣਾਇਆ ਜਾਂਦਾ ਹੈ। ਇਕ ਨਿਕੀ ਜੇਹੀ ਕੋਠੜੀ ਜਿਸ ਵਿਚ ਬੈਠਕੇ ਸਿਮਰਨ ਕੀਤਾ ਜਾ ਸਕਦਾ ਹੈ। ਹੁਜਰੇ ਬੈਠ ਜਾਣਾ, ਭਾਵ ਵਿਰਕਤ ਹੋ ਜਾਣਾ, ਇਕਾਂਤਵਾਸੀ ਹੋ ਜਾਣਾ; ਮਦੀਨਾ ਵਿਚ ਉਹ ਅਸਥਾਨ ਜਿਥੇ ਹਜ਼ਰਤ ਮੁਹੰਮਦ ਦਫਨ ਕੀਤੇ ਗਏ ਹਨ। (ਹੂਰਾਂ ਸੁਰਗ ਦੀਆਂ ਅਤਿਅੰਤ ਸੁੰਦਰ ਕੁਆਰੀਆਂ ਇਸਤ੍ਰੀਆਂ, ਜੋ ਮੋਮਨਾਂ ਨੂੰ ਮੌਤ ਉਪਰੰਤ ਮਿਲਣੀਆਂ ਹਨ।)

(ੳ) ਮਕਾ ਮਿਹਰ ਰੋਜਾ ਪੈ ਖਾਕਾ॥ ਭੀਸਤੁ ਪੀਰ ਲਫਜ ਕਮਾਇ ਅੰਦਾਜਾ॥
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥੫॥

*(ਮਾਰੂ ਮ:੫, ਸੋਹਲੇ, ੧੦੮੩-੧੮)*

## ਹੂਲ (੭੨੩)

ਦੁਖੀਆਂ ਦੀ ਪੁਕਾਰ, ਹਾਹਾਕਾਰ, ਜੋ ਨਰਕ ਵਿਚ ਨਰਕੀ ਜੀਵਾਂ ਦੀ ਹਾਹਾਕਾਰ ਹੁੰਦੀ ਹੈ। ਹੁੱਜ਼ ਮਾਰਨੀ, ਕਿਸੇ ਤਿੱਖੇ ਧਾਰੀਦਾਰ ਹਥਿਆਰ ਨਾਲ ਚੋਭ ਮਾਰਨੀ, ਜੋ ਨਰਕਾਂ ਵਿਚ ਨਰਕੀ ਜੀਵਾਂ ਨਾਲ ਬੀਤਦੀ ਹੈ, ਚਾਰੇ ਪਾਸੀਂ ਘੇਰਨ ਦੀ ਕ੍ਰਿਆ।

(ੳ) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥੯੮॥

*(ਸਲੋਕ ਫਰੀਦ, ੧੩੮੩-੨)*

## ਹੋਣਹਾਰ ਪਰਬਲ ਹੈ (੭੨੪)

ਪ੍ਰਾਲਬਧ, ਹੋਣ ਵਾਲੀ ਬਾਤ, ਭਾਵੀ, ਹੋਣੀ, ਤਕਦੀਰ, ਐਸੀ ਅਸਥਿਤੀ ਜੋ ਅਵੱਸ਼ ਹੋ ਕੇ ਹੀ

ਨਿਬੜਦੀ ਹੈ।

(ੳ) ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ॥੯੯॥

*(ਸਲੋਕ ਕਬੀਰ, ੧੩੬੯-੧੪)*

(ਅ) ਮਾਈ ਹੋਨਹਾਰ ਸੋ ਹੋਈਐ॥
ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ॥੧॥ਰਹਾਉ॥
ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ॥
ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ॥੧॥
... ... ...
ਕਹੁ ਨਾਨਕ ਤਿਸੁ ਗੁਰ ਬਿਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ॥੨॥

*-(ਦੇਵਗੰਧਾਰੀ ਮ:੫, ੫੨੮-੧੬)*

(ੲ) ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ॥੧॥
ਸਿਆਨਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥੧॥ਰਹਾਉ॥
ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ॥੨॥
ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ॥
ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ॥੩॥
ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ॥
ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ॥੪॥

*(ਗੁਜਰੀ ਮ:੫, ੪੯੬-੯)*

(ਸ) ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ॥੨॥
ਮਨ ਕੀ ਮਤ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ॥੩॥
ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ॥੪॥

*(ਬਿਲਾਵਲ ਮ:੪, ੮੦੦-੭)*

## ਹੋਮ ਅਤੇ ਯਗ (੭੨੫)

ਹਵਨ, ਹਿੰਦੂ ਮਤ ਅਨੁਸਾਰ ਦੇਵਤਿਆਂ ਨਮਿਤ ਘਿਉ ਆਦਿ ਦੀ ਸਮਗ੍ਰੀ ਅਥਵਾ ਤਿਲ, ਜੌਂ ਆਦਿ ਦੀ ਸਮਗ੍ਰੀ ਦਾ ਅਗਨੀ ਵਿਚ ਪਾਉਣ ਦਾ ਕਰਮ; ਅਹੂਤੀ ਦੇਣ ਦੀ ਕ੍ਰਿਆ; ਹਵਨ ਕੁੰਡ, ਇਕ ਟੋਆ

ਜਿਸ ਵਿਚ ਅਗਨੀ ਨੂੰ ਵੇਦ ਵਿਧੀ ਦੇ ਅਨੁਸਾਰ ਸਥਾਪਤ ਕਰਕੇ ਹਵਨ ਕੀਤਾ ਜਾਂਦਾ ਹੈ। ਦੇਵਤੇ ਦੀ ਖੁਸ਼ੀ ਪ੍ਰਾਪਤ ਕਰਨ ਲਈ ਹਿੰਦੂ ਮਤ ਦੇ ਧਾਰਮਕ ਗ੍ਰੰਥਾਂ, ***ਰਿਗ ਵੇਦ*** ਅਤੇ ***ਯਜੁਰ ਵੇਦ*** ਆਦਿ ਵਿਚ ਵਡੀ ਭਾਰੀ ਵਿਆਖਿਆ ਕੀਤੀ ਗਈ ਹੈ। ਏਸੇ ਪ੍ਰਕਾਰ ਪੁਰਾਣੀ ਬਾਈਬਲ ਵਿਚ ਭੀ ਹੋਮ ਅਤੇ ਯਗ ਦੀ ਮਹਿਮਾ ਵਰਨਣ ਕੀਤੀ ਹੋਈ ਹੈ। ਦੇਖੋ, ਕੂਚ (Exodus) ਕਾਂਡ ੨੯.

ਯੱਗ ਜਾਂ ਜੱਗ: ਦੇਵਤੇ ਦੀ ਪ੍ਰਸੰਨਤਾ ਪ੍ਰਾਪਤ ਕਰਨ ਵਾਸਤੇ ਜੋ ਹੋਮ ਆਦਿ ਦੀ ਸਮੱਗ੍ਰੀ ਇਕੱਤ੍ਰ ਕੀਤੀ ਜਾਂਦੀ ਹੈ ਉਸ ਦੀ ਸਫਲਤਾ ਹਿਤ ਜੋ ਪ੍ਰਾਰਥਨਾ, ਅਰਦਾਸ ਕੀਤੀ ਜਾਵੇ ਉਸ ਦਾ ਨਾਉ ਜੱਗ ਹੈ। ਜੱਗ ਦੇ ਅਰਥ ਬਲੀਦਾਨ ਦੇਣਾ, ਅਰਪਨ ਕਰਨਾ ਭੀ ਹੈ।

ਪ੍ਰੰਤੂ ਗੁਰਮਤਿ ਐਸੇ ਹੋਮ ਜੱਗ ਆਦਿ ਕਰਮਾਂ ਦਾ ਖੰਡਨ ਕਰਦੀ ਹੈ। ਗੁਰਮਤਿ ਦੇ ਹੋਮ ਅਤੇ ਜੱਗ ਆਦਿ ਦੀ ਵਿਆਖਿਆ ਨਿਮਨ ਲਿਖਤ ਪਵਿਤ੍ਰ ਉਦਹਾਰਣਾਂ ਦੇ ਕੀਤੀ ਜਾਂਦੀ ਹੈ।

(ੳ) ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥
ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬੁਹੁਰਿ ਬਹੁਰਿ ਅਵਤਾਰ॥੨॥

*(ਗੋੜੀ ਮਾਲਵਾ ਮ:੫, ੨੧੪-੮)*

(ਅ) ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥
ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ॥

*(ਬਿਹਾਗੜਾ ਮ:੫, ਛੰਤ, ੫੪੬-੪)*

(ੲ) ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ॥੧॥

*(ਬਿਲਾਵਲੁ ਮ:੯, ੮੩੯-੧੯)*

(ਸ) ਹੋਮ ਜਪਾ ਹਨੀ ਜਾਣਿਆ ਗੁਰਮਤੀ ਸਾਚੁ ਪਛਾਣੁ॥
ਨਾਮੁ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ॥੩॥

*(ਮਾਰੂ ਮ:੧, ੯੯੨-੯)*

(ਹ) ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ॥
ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ॥
ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ॥
ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ॥੩੨॥

*(ਸਲੋਕ ਮ:੩, ੧੪੧੭-੮)*

(ਕ) ਹੋਮ ਜਗ ਉਰਧ ਤਪ ਪੂਜਾ॥ ਕੋਟਿ ਤੀਰਥ ਇਸਨਾਨੁ ਕਰੀਜਾ॥
ਚਰਨ ਕਮਲ ਨਿਮਖ ਰਿਦੈ ਧਾਰੇ॥ ਗੋਬਿੰਦ ਜਪਤ ਸਭਿ ਕਾਰਜ ਸਾਰੇ॥੬॥

*(ਪ੍ਰਭਾਤੀ ਮ:੫, ੧੩੪੯-੨)*

(ਖ) ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ॥ ਹਰਿ ਹਰਿ ਨਾਮ ਪੁਜਹਿ ਪਜਾਹਾ॥
ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ॥੩॥

*(ਜੈਤਸਰੀ ਮ:੪, ੬੯੯-੧੭)*

(ਗ) ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥

ਰਾਮ ਨਾਸ ਕੀ ਗਤਿ ਨਾਹੀ ਜਾਨੀ ਕੈਸੇ ਉਤਰਸਿ ਪਾਰਾ॥੧॥
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥੨॥

*(ਮਾਰੂ ਕਬੀਰ, ੧੧੦੩-੧੯)*

(ਘ) ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ॥੧॥

*(ਭੈਰਉ ਮ:੧, ੧੧੨੭-੧੦)*

(ਙ) ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ॥
ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ॥੪॥

*(ਭੈਰਉ ਮ:੫, ੧੧੩੯-੧)*

(ਚ) ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥
ਹੋਮ ਜਗ ਅਰੁ ਪਾਠ ਪੁਰਾਣ॥ ਜੋ ਤਿਸੁ ਭਾਵੈ ਸੋ ਪਰਵਾਣ॥੩॥

*(ਮਲਾਰ ਮ:੧, ੧੨੫੭-੩)*

(ਛ) ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥

*(ਮਲਾਰ ਵਾਰ ਮ:੧, ੧੨੮੯-੧੭)*

(ਜ) ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ॥੨॥

*(ਸਾਰਗ ਮ:੫, ੧੨੦੭-੨)*

(ਝ) ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੯)*

(ਞ) ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥
ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥
ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥

*(ਗਉੜੀ ਸੁਖਮਨੀ ਮ:੫, ੨੬੫-੧੩)*

(ਟ) ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ॥੩॥

*(ਸੋਰਠਿ ਮ:੫ ੬੧੪-੧੧)*

(ਠ) ਗੁਰੁ ਕੋ ਸਬਦੁ ਮੇਰੇ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ॥
ਤਮਕਰ ਪੰਚ ਨਿਵਾਰਹੁ ਠਾਕੁਰ ਸਗਲੇ ਭਰਮਾ ਹੋਮਿ ਜਰਹੁ॥੧॥

*(ਬਿਲਾਵਲੁ ਮ:੫, ੮੨੮-੫)*

(ਡ) ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ॥੨॥

*(ਸਿਰੀ ਮ:੧, ੬੨-੬)*

## ਹੋਰ ਕਰਣੀ (੭੨੬)

ਵਾਹਿਗੁਰੂ ਤੋਂ ਬਿਨਾ ਹੋਰ ਦੁਨਿਆਵੀ ਗੱਲਾਂ ਕਰਨੀਆਂ, ਅਥਵਾ ਹੋਰ ਸੋਚ ਸੋਚਣੀ, ਹੋਰ ਕਰਮ ਕਰਨੇ, ਹੋਰ ਜਪ ਤਪ ਕਰਨੇ, ਹੋਰ ਦੀ ਪੂਜਾ ਪਾਠ ਕਰਨਾ, ਆਦਿ।

(ੳ) ਜਹ ਜਹ ਦੇਖਾ ਤਹ ਤਹ ਸੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥
ਹਿਰਦੈ ਸਚੁ ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥੬॥

*(ਪ੍ਰਭਾਤੀ ਮ:੧, ੧੩੪੩-੧੬)*

(ਅ) ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ॥੩॥

*(ਪ੍ਰਭਾਤੀ ਮ:੧, ੧੩੪੩-੧੧)*

(ੲ) ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥੪॥।

*(ਗਉੜੀ ਗੁਆਰੇਰੀ ਮ:੪, ੧੬੪-੧੯)*

(ਸ) ਆਪਿ ਕਰਾਏ ਕਰਤਾ ਸੋਈ॥ ਹੋਰੁ ਕਿ ਕਰੇ ਕੀਤੈ ਕਿਆ ਹੋਈ॥
ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ॥੮॥

*(ਮਾਝ ਮ:੩ ੧੨੪-੩)*

(ਹ) ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ ਬੇਦ ਪੁਰਾਣੀ॥
ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ॥੧੫॥

*(ਮਾਰੂ ਮ:੧, ਸੋਹਲੇ, ੧੦੨੨-੮)*

(ਕ) ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥੨॥

*(ਰਾਮਕਲੀ ਮ:੧, ੯੦੪-੧੩)*

(ਖ) ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ॥
ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ॥
ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ॥੨॥

*(ਮਾਰੂ ਵਾਰ ਮ:੩, ੧੦੯੪-੨)*

(ਗ) ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥

*(ਸਿਰੀ ਮ:੧, ੨੨-੧੧)*

(ਘ) ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥
ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥

*(ਮਾਝ ਵਾਰ ਮ:੧, ੧੩੯-੭)*

(ਙ) ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ॥੨॥

*(ਸਿਰੀ ਵਾਰ ਮ:੩, ੮੪-੧੫)*

(ਚ) ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥
ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਜੀਅ ਪਰਵਾਣੁ॥੪॥

*(ਸਿਰੀ ਮ:੧, ੧੬-੪)*

(ਛ) ਏਥੈ ਜਾਣੈ ਸੁ ਜਾਇ ਸਿਞਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥
ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥

*(ਰਾਮਕਲੀ ਵਾਰ ਮ:੧, ੯੫੨-੩)*

(ਜ) ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ॥
ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ॥੩॥

*(ਗਉੜੀ ਬੈਰਾਗਣਿ ਮ:੪, ੧੬੫-੧੫)*

## ਹੋਲੀ (੭੨੭)

ਹਿੰਦੂਆਂ ਦਾ ਇਕ ਤਿਉਹਾਰ ਜੋ ਫਗਣ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਇਸ ਸਮੇਂ ਲੋਕ ਇਕ ਦੂਜੇ ਤੇ ਰੰਗ ਆਦਿ ਅਤੇ ਸੁਆਹ ਪਾਉਂਦੇ ਹਨ।

ਪੁਰਾਣ ਕਥਾ ਅਨੁਸਾਰ ਹਿਰਨਜ਼ਕਸ਼ਪ ਦੀ ਭੈਣ, ਜਿਸ ਦਾ ਨਾਉ ਹੋਲਿਕਾ ਸੀ, ਇਸ ਨੂੰ ਸ਼ਿਵ ਦਾ ਵਰ ਸੀ ਕਿ ਉਹ ਕਦੇ ਭੀ ਅਗਨੀ ਵਿਚ ਨਹੀਂ ਸੜੇਗੀ। ਏਸੇ ਇਸਤ੍ਰੀ ਦਾ ਦੂਸਰਾ ਨਾਉ "ਢੂੰਡਾ" ਭੀ ਕਥਨ ਕੀਤਾ ਹੈ। ਢੂੰਡਾ ਪ੍ਰਹਲਾਦ ਨੂੰ ਲੈਕੇ ਅਗਨੀ ਵਿਚ ਬੈਠ ਗਈ, ਵਾਹਿਗੁਰੂ ਦੀ ਰਹਮਤ ਦਾ ਸਦਕਾ ਪ੍ਰਹਲਾਦ ਬਚ ਗਇਆ, ਅਤੇ ਢੂੰਡਾ ਅਗਨੀ ਵਿਚ ਸੜਕੇ ਸੁਆਹ ਹੋ ਗਈ। ਏਹੀ ਕਾਰਣ ਹੈ ਕਿ ਹਿੰਦੂ ਲੋਕ ਹੋਲੀ ਵਾਲੇ ਦਿਨ ਇਕ ਦੂਸਰੇ ਤੇ ਸੁਆਹ ਸੁਟਦੇ ਹਨ।

ਪ੍ਰੰਤੂ ਗੁਰਮਤਿ ਵਿਚ ਐਸਾ ਕਰਨਾ ਵਰਜਤ ਹੈ। ਬਸੰਤ ਰੁਤ ਦੀ ਖੁਸ਼ੀ ਵਿਚ ਗੁਰਮਤਿ ਦਾ ਸੁਝਾਉ ਨਿਮਨ ਲਿਖਤ ਉਦਹਾਰਣ ਦੇ ਅਨਕੂਲ ਹੈ। ਦੇਖੋ, "ਬਸੰਤ"।

(ੳ) ਗੁਰ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥

ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥
ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥੧॥ਰਹਾਉ॥
ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥
ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥
ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥
ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥੧॥

*(ਬਸੰਤੁ ਮ:੫, ੧੧੮੦-੨)*

## ਹੰਸ ਅਤੇ ਬਗਲਾ (੭੨੮)

ਹੰਸ: ਬਤੱਖ ਦੀ ਸ਼ਕਲ ਦਾ ਇਕ ਪੰਛੀ, ਜੋ ਵਡੀਆਂ ਝੀਲਾਂ ਤੇ ਰਹਿੰਦਾ ਹੈ। ਆਮ ਕਰਕੇ ਮਾਨਸਰੋਵਰ ਝੀਲ ਤੇ ਰਹਿੰਦਾ ਹੈ। ਇਸ ਦੇ ਪੈਰ ਅਤੇ ਚੁੰਜ ਲਾਲ ਰੰਗ ਦੇ ਹੁੰਦੇ ਹਨ। ਪੁਰਾਣੇ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ ਕਿ ਇਸ ਦੀ ਚੁੰਜ ਵਿਚ ਖਟਾਸ ਹੁੰਦਾ ਹੈ। ਏਸੇ ਕਰਕੇ ਪਾਣੀ ਅਤੇ ਦੁਧ ਵਖਰੇ ਵਖਰੇ ਹੋ ਜਾਂਦੇ ਹਨ। ਗੁਰਬਾਣੀ ਵਿਚ ਜੀਵਾਤਮਾ ਵਾਸਤੇ ਭੀ ਹੰਸ ਸ਼ਬਦ ਹੀ ਵਰਤਿਆ ਗਇਆ ਹੈ। ਗੁਰਮੁਖ ਜਨਾਂ ਹਿਤ ਭੀ ਹੰਸ ਆਖਿਆ ਗਇਆ ਹੈ। ਸੰਤ ਜਨਾਂ ਵਾਸਤੇ ਭੀ ਹੰਸ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਹੰਸ ਦੀ ਖੁਰਾਕ ਭੀ ਮੋਤੀ ਦਸੀ ਗਈ ਹੈ। ਏਸੇ ਤਰ੍ਹਾਂ ਗੁਰਮੁਖ ਜਨਾਂ ਦਾ ਭੋਜਨ ਭੀ ਨਾਮ ਰੂਪੀ ਮਾਣਕ ਹੈ।

ਬਗਲਾ:ਇਕ ਚਿੱਟੇ ਰੰਗ ਦਾ ਪੰਛੀ, ਜੋ ਆਮ ਕਰਕੇ ਛੱਪੜ ਤੇ ਹੀ ਰਹਿੰਦਾ ਹੈ। ਇਸ ਦੀ ਖੁਰਾਕ ਡੱਡੂ ਮੱਛੀ ਆਦਿ ਖਾਣਾ ਹੈ। ਗੰਦੀ ਥਾਂ ਤੇ ਰਹਿਣ ਕਰਕੇ, ਪੁਰਾਤਨ ਗ੍ਰੰਥਾਂ ਵਿਚ ਬਗਲੇ ਪ੍ਰਤਿ ਨੀਚ ਵਿਰਤੀ ਕਰਕੇ ਹੀ ਲਿਖਿਆ ਗਇਆ ਹੈ। ਏਹੀ ਕਾਰਣ ਹੈ ਕਿ ਗੁਰਬਾਣੀ ਵਿਚ ਮਨਮੁਖ ਪੁਰਸ਼ਾਂ ਵਾਸਤੇ ਬਗਲੇ ਦਾ ਦ੍ਰਿਸ਼ਟਾਂਤ ਦੇ ਕੇ ਹੀ ਗੱਲ ਕੀਤੀ ਗਈ ਹੈ।

(ੳ) ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ॥
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥
ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ॥
ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ॥
ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰੂ ਕੈ ਹੁਕਮਾਵੈ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ॥

ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ॥੧॥

*(ਰਾਮਕਲੀ ਵਾਰ ਮ:੫, ੯੬੦-੫)*

(ਅ) ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥੬੫॥

*(ਸਲੋਕ ਫਰੀਦ, ੧੩੮੧-੭)*

(ੲ) ਹੰਸੁ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ॥

*(ਆਸਾ ਮ:੧, ਛੰਤ, ੪੩੮-੪)*

(ਸ) ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥

*(ਗਉੜੀ ਵਾਰ ਮ:੫, ੩੨੨-੧੭)*

(ਹ) ਹੰਸਾ ਸਰਵਰੁ ਕਾਲੁ ਸਰੀਰ॥ ਰਾਮਰਸਾਇਨ ਪੀਉ ਰੇ ਕਬੀਰ॥੪॥

*(ਗਉੜੀ ਕਬੀਰ, ੩੨੫-੪)*

(ਕ) ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥
ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥੧੨੩॥
ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥੧੨੪॥

*(ਸਲੋਕ ਫਰੀਦ, ੧੩੮੪-੧੧)*

(ਖ) ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ॥
ਬਗ ਜਿਉ ਲਾਇ ਬਹੈ ਨਿਤ ਧਿਆਨਾ॥
ਜਮਿ ਪਕੜਿਆ ਤਬ ਹੀ ਪਛੁਤਾਨਾ॥੬॥

*(ਗਉੜੀ ਮ:੩, ੨੩੦-੫)*

(ਗ) ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥੩॥

*(ਸੂਹੀ ਮ:੧, ੭੨੯-੪)*

(ਘ) ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ॥੩॥
ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੁ ਮੁਖਿ ਲਾਈਐ॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥੪॥

*(ਰਾਮਕਲੀ ਮ:੪, ੮੮੧-੧੭)*

(ਙ) ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥
ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ॥
ਓਨਾ ਰਿਜਕੁ ਨ ਪਇਓ ਓਥੈ ਓਨ੍ਾ ਹੋਰੋ ਖਾਣਾ॥
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ॥
ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ॥੧॥

*(ਰਾਮਕਲੀ ਵਾਰ ਮ:੩, ੯੫੬-੧੨)*

(ਚ) ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥੪॥

*(ਬਸੰਤੁ ਮ:੧, ਹਿੰਡੋਲ, ੧੧੭੧-੪)*

(ਛ) ਗੁਰੁ ਸਾਗਰੁ ਰਤਨੀ ਭਰਪੂਰੇ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ॥੧॥
ਕਿਆ ਬਗੁ ਬਪੁੜਾ ਛਪੜੀ ਨਾਇ॥ ਕੀਚੜਿ ਡੂਬੈ ਮੈਲੁ ਨ ਜਾਇ॥੧॥ਰਹਾਉ॥
ਰਖਿ ਰਖਿ ਚਰਨ ਧਰੇ ਵੀਚਾਰੀ॥ ਦੁਬਿਧਾ ਛੋਡਿ ਭਏ ਨਿਰੰਕਾਰੀ॥
ਮੁਕਤਿ ਪਦਾਰਥੁ ਹਰਿ ਰਸ ਚਾਖੇ॥ ਆਵਣ ਜਾਣ ਰਹੇ ਗੁਰਿ ਰਾਖੇ॥੨॥
ਸਰਵਰ ਹੰਸਾ ਛੋਡਿ ਨ ਜਾਇ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ॥
ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ॥ ਅਕਥ ਕਥਾ ਗੁਰ ਬਚਨੀ ਆਦਰੁ॥੩॥

*(ਧਨਾਸਰੀ ਮ:੧, ੬੮੫-੧੨)*

(ਜ) ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮੁ ਵਿਣੁ ਸਭੋ ਦੁਸਮਨੁ ਹੇਤੁ॥੨॥

*(ਸੂਹੀ ਵਾਰ ਮ:੧, ੭੯੦-੧੭)*

(ਝ) ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ॥
ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ॥੨॥

*(ਸੂਹੀ ਮ:੩, ੭੫੭-੧)*

## ਕਉੜਾ ਅਤੇ ਮਿੱਠਾ (੭੨੯)

ਕੁੜੱਤਣ ਅਤੇ ਮਿਠਾਸ, ਅਪ੍ਰਿਅ ਅਤੇ ਪ੍ਰਿਅ, ਕੁਰੱਖਤ ਅਤੇ ਖੁਸ਼ਕ। ਗੁਰਬਾਣੀ ਦੇ ਅਨਕੂਲ ਦੂਜਾ ਭਾਵ ਕੌੜਾ ਹੈ, ਪ੍ਰਭੂ ਦੀ ਪ੍ਰੀਤ ਮਿਠਾਸ ਹੈ।

(ੳ) ਜੋ ਹਲਾਹਲ ਸੋ ਪੀਵੈ ਬਉਰਾ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥
ਸਾਧਸੰਗ ਕੈ ਨਾਹੀ ਨੇਰਿ॥ ਲਖ ਚਉਰਾਸੀਹ ਭ੍ਰਮਤਾ ਫੇਰਿ॥੩॥

*(ਗਉੜੀ ਗੁਆਰੇਰੀ ਮ:੫, ੧੮੦-੪)*

(ਅ) ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥

ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ॥੧॥ਰਹਾਉ॥

*(ਆਸਾ ਮ:੧, ੪੧੫-੮)*

(ੲ) ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ॥
ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ॥੧॥

*(ਬਿਲਾਵਲੁ ਮ:੫, ੮੨੩-੧੧)*

(ਸ) ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ॥

*(ਸੂਹੀ ਮ: ੫, ਛੰਤ, ੭੮੪-੧੨)*

(ਹ) ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥
ਕੂੜਿ ਕਪਟਿ ਅਹੰਕਾਰਿ ਰੀਝਾਨਾ॥ ਨਾਮ ਸੁਨਤ ਜਨੁ ਬਿਛੂਅ ਡਸਾਨਾ॥੨॥

*(ਰਾਮਕਲੀ ਮ:੫, ੮੯੨-੧੯)*

(ਕ) ਲਉਕੀ ਅਠਸਠਿ ਤੀਰਥ ਨ੍ਹਾਈ॥ ਕਉਰਾਪਨੁ ਤਊ ਨ ਜਾਈ॥੨॥
ਕਹਿ ਕਬੀਰ ਬੀਚਾਰੀ॥ ਭਵ ਸਾਗਰੁ ਤਾਰਿ ਮੁਰਾਰੀ॥੩॥

*(ਸੋਰਠਿ ਕਬੀਰ, ੬੫੬-੪)*

(ਖ) ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ॥
ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ॥੨॥

*(ਵਾਰ ਗਉੜੀ ਮ:੫, ੩੨੦-੧੪)*

(ਗ) ਮਿਠਾ ਕਉੜਾ ਦੋਵੈ ਰੋਗ॥ ਨਾਨਕ ਅੰਤਿ ਵਿਗੁਤੇ ਭੋਗ॥
ਝਖਿ ਝਖਿ ਝਖਣਾ ਝਗੜਾ ਝਾਖ॥ ਝਖਿ ਝਖਿ ਜਾਹਿ ਝਖਹਿ ਤਿਨ ਪਾਸਿ॥੧॥

*(ਸਾਰੰਗ ਵਾਰ ਮ:੧, ੧੨੪੩-੭)*

(ਘ) ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ॥
ਪਾਰਬ੍ਰਹਮਿ ਜਿਸੁ ਲਿਖਿਆ ਮਨਿ ਤਿਸੈ ਵੁਠਾ॥
ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ॥
ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ॥੧੩॥

*(ਗਉੜੀ ਵਾਰ ਮ:੫, ੩੨੧-੬)*

(ਙ) ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥

*(ਮਾਝ ਬਾਰਹਮਾਹ ਮ:੫, ੧੩੫-੬)*

(ਚ) ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ॥
ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ॥

ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ॥
ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ॥੩॥

*(ਸੋਰਠਿ ਮ:੫, ੬੪੧-੧)*

(ਛ) ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ॥
ਕਉੜਾ ਕੋਇ ਨ ਮਾਂਗੈ ਮੀਠਾ ਸਭ ਮਾਗੈ॥
ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ॥

*(ਵਡਹੰਸ ਮ:੧, ਛੰਤ, ੫੬੬-੮)*

(ਜ) ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥੨॥

*(ਗੁਜਰੀ ਵਾਰ ਮ:੩, ੫੧੭-੫)*

(ਝ) ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥
ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ॥
ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ॥੧॥

*(ਸਿਰੀ ਮ:੫, ੫੦-੩)*

(ਞ) ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ॥
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ॥੭॥

*(ਭੈਰਉ ਮ:੧, ੧੧੫੩-੧੬)*

(ਟ) ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ॥
ਜਨਮ ਜਨਮ ਕੇ ਕਿਲਵਿਖ ਭਉ ਭੰਜਨ ਗੁਰਮੁਖਿ ਏਕੋ ਡੀਠਾ॥੧॥

*(ਸਾਰਗ ਮ:੩, ੧੨੩੩-੧੯)*

(ਠ) ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ॥
ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ॥੨॥
ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ॥
ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ॥੩॥

*(ਪ੍ਰਭਾਤੀ ਮ:੩, ੧੩੩੩-੧੪)*

(ਡ) ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ॥
ਮਿਸਟੰ ਸਾਧਸੰਗਿ ਹਰਿ ਨਾਨਕ ਮਿਸਟੰ ਪ੍ਰਭ ਦਰਸਨੰ॥੧॥
ਪਉੜੀ॥ ਹਰਿ ਬਿਨੁ ਕਛੂ ਨ ਲਗਈ ਭਗਤਨ ਕਉ ਮੀਠਾ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥

*(ਜੈਤਸਰੀ ਵਾਰ ਮ:੫, ੭੦੮-੭ ੯)*

(ਢ) ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ॥
ਏਕੋੁ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ॥

ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ॥੫॥੪॥

*(ਮਲਾਰ ਮ:੩, ੧੨੫੯-੫)*

(ਣ) ਗੁਰ ਕਾ ਸਬਦੁ ਮਹਾ ਰਸੁ ਮੀਠਾ॥ ਐਸਾ ਅੰਮ੍ਰਿਤੁ ਅੰਤਰਿ ਡੀਠਾ॥
ਜਿਨਿ ਚਾਖਿਆ ਪੂਰਾ ਪਦੁ ਹੋਇ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ॥੫॥

*(ਪ੍ਰਭਾਤੀ ਮ:੧, ੧੩੩੧-੧੫)*

(ਤ) ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ॥
ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ॥੨॥

*(ਵਾਰ ਜੈਤਸਰੀ ਮ:੫, ੭੦੭-੧੪)*

(ਥ) ਪਿਰੀਆ ਸੰਦੜੀ ਭੁਖ ਮੂ ਲਾਵਣ ਦੀ ਵਿਥਰਾ॥
ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ॥੨॥

*(ਵਾਰ ਮਾਰੂ ਡਖਣੇ ਮ:੫, ੧੦੯੮-੧੭)*

(ਦ) ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥

*(ਸਲੋਕ ਫਰੀਦ, ੧੩੭੯-੬)*

(ਧ) ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥

*(ਸਿਰੀ ਮ: ੧, ੧੬-੧੨)*

(ਨ) ਮਖੀ ਮਿਠੈ ਮਰਣਾ॥ ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ॥੨॥

*(ਵਾਰ ਮਲਾਰ ਮ:੧, ੧੨੮੬-੧੫)*

(ਪ) ਜਨ ਕੀ ਧੂਰਿ ਮਨ ਮੀਠ ਖਟਾਨੀ॥ ਪੂਰਬਿ ਕਰੁਮ ਲਿਖਿਆ ਧੁਰਿ ਪ੍ਰਾਨੀ॥੧॥ਰਹਾਉ॥

*(ਗਉੜੀ ਮ: ੫, ੧੯੯-੧੯)*

## ਕਊਆ/ਕਾਗ (੭੩੦)

ਕਾਂ ਹਮੇਸ਼ਾ ਵਾਸਤੇ ਗੰਦੀਆਂ ਥਾਂਵਾਂ ਤੇ ਹੀ ਟਿਕਦਾ ਹੈ, ਔਰ ਇਸ ਦਾ ਖਾਣਾ ਭੀ ਗੰਦਗੀ ਹੈ। ਏਸੇ ਪ੍ਰਕਾਰ ਜੋ ਬੇ-ਮੁਖ ਮਨਮੁਖ ਪ੍ਰਾਣੀ ਹਨ ਉਹ ਭੀ ਕਾਗ ਦੀ ਨਿਆਂਈ ਹਨ। ਕਦੇ ਸੰਗਤ ਵਿਚ ਨਹੀਂ ਆਉਂਦੇ ਹਨ। ਹਰ ਸਮੇਂ ਮੰਦੀ ਸੰਗਤ ਵਿਚ ਜਾ ਬੈਠਦੇ ਹਨ। ਅੰਮ੍ਰਿਤ ਜਾਂ ਨਾਮ ਵਸਤੂ ਦੀ ਬਜਾਏ ਚੁਗਲੀ, ਨਿੰਦਾ, ਈਰਖਾ, ਗੁਰ-ਧ੍ਰੋਹੀ ਗੱਲਾਂ ਹੀ ਕਰਦੇ ਹਨ। ਐਸੇ ਬੇ-ਈਮਾਨ ਲੋਕਾਂ ਪ੍ਰਤਿ ਗੁਰਬਾਣੀ ਦੁਆਰਾ, ਕਾਗ ਬਗੁਲਾ ਆਦਿ ਵਰਤੇ ਗਏ ਹਨ।

(ੳ) ਰਾਮ ਰਾਮ ਰਾਮ ਰਮੇ ਰਮਿ ਰਹੀਐ॥ ਸਾਕਤ ਸਿਉ ਭੂਲਿ ਨਹੀ ਕਹੀਐ॥੧॥ਰਹਾਉ॥
ਕਊਆ ਕਹਾ ਕਪੂਰ ਚਰਾਏ॥ ਕਹ ਬਿਸੀਅਰ ਕਉ ਦੂਧੁ ਪੀਆਏ॥੨॥

*(ਆਸਾ ਕਬੀਰ, ੪੮੧-੩)*

(ਅ) ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥੩॥

ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ॥
ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ਹ ਗੁਰਮਤਿ ਨਾਮੁ ਰਿਦੈ ਮਲੁ ਧੋਹੈ॥੪॥

*(ਗੂਜਰੀ ਮ:੪, ੪੯੩-੧)*

(ੲ) ਜਗੁ ਕਊਆ ਮੁਖਿ ਚੁੰਚ ਗਿਆਨੁ॥ ਅੰਤਰਿ ਲੋਭੁ ਝੂਠੁ ਅਭਿਮਾਨੁ॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥੧॥

*(ਬਿਲਾਵਲ ਮ;੩, ੮੩੨-੧੪)*

(ਸ) ਫਿਰਿ ਫਿਰਿ ਫਾਹੀ ਫਾਸੈ ਕਊਆ॥ ਫਿਰਿ ਪਛੁਤਾਨਾ ਅਬ ਕਿਆ ਹੂਆ॥
ਫਾਥਾ ਚੋਗ ਚੁਗੈ ਨਹੀ ਬੂਝੈ॥ ਸਤਗੁਰੁ ਮਿਲੈ ਤ ਆਖੀ ਸੂਝੈ॥
ਜਿਉ ਮਛੁਲੀ ਫਾਥੀ ਜਮ ਜਾਲਿ॥ ਵਿਣੁ ਗੁਰ ਦਾਤੇ ਮੁਕਤ ਨ ਭਾਲਿ॥
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ॥ ਇਕ ਰੰਗਿ ਰਚੈ ਰਹੈ ਲਿਵ ਲਾਇ॥
ਇਵ ਛੂਟੈ ਫਿਰਿ ਫਾਸ ਨ ਪਾਇ॥੩੯॥

*(ਰਾਮਕਲੀ ਮ:੧, ਓਅੰਕਾਰ, ੯੩੫-੭)*

(ਹ) ਜਗੁ ਕਊਆ ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥
ਮਨੂਆ ਡੋਲੈ ਚੀਤਿ ਅਨੀਤਿ॥ ਜਗ ਸਿਉ ਤੂਟੀ ਝੂਠ ਪਰੀਤਿ॥੧॥
ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਨਾਮ ਬਿਨਾ ਕੈਸੇ ਗੁਨੁ ਚਾਰੁ॥੧॥ਰਹਾਉ॥

*(ਬਸੰਤੁ ਮ:੧, ੧੧੮੭-੭)*

(ਕ) ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ॥
ਸਰਵਰ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥
ਸੰਤਿ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥
ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥੧੦॥

*(ਸਲੋਕ ਮ:੧, ੧੪੧੧-੪)*

(ਖ) ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ॥
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ॥
ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ॥੨॥

*(ਸਿਰੀ ਮ:੩, ੩੦-੮)*

(ਗ) ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ॥
ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ॥
ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ॥੫॥

*(ਮਾਝ ਮ:੩, ੧੨੩-੬)*

(ਘ) ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥੧॥

*(ਗੂਜਰੀ ਵਾਰ ਮ:੫, ੫੨੨-੩)*

(ਙ) ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥
ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥੩੩

*(ਸਲੋਕ ਸਹਸਕ੍ਰਿਤੀ ਮ:੫, ੧੩੫੬-੧੮)*

(ਚ) ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥ ਕਾਗ ਬਤਨ ਬਿਸਟਾ ਮਹਿ ਵਾਸ॥੨॥

*(ਗਉੜੀ ਮ:੫, ੨੩੯-੩)*

(ਛ) ਸੰਤ ਕੇ ਦੂਖਨਿ ਤੇ ਮੁਖੁ ਭਵੈ॥ ਸੰਤਨ ਕੈ ਦੂਖਨਿ ਕਾਗ ਜਿਉ ਲਵੈ॥੨॥

*(ਗਉੜੀ ਸੁਖਮਨੀ ਮ:੫, ੨੭੯-੧੨)*

(ਜ) ਜਿਹ ਸਿਰਿ ਰਚਿ ਰਚਿ ਬਾਧਤ ਪਾਗ॥ ਸੋ ਸਿਰੁ ਚੁੰਚ ਸਵਾਰਹਿ ਕਾਗ॥
ਇਸੁ ਤਨ ਧਨ ਕੋ ਕਿਆ ਗਰਬਈਆ॥ ਰਾਮ ਨਾਮੁ ਕਾਹੇ ਨ ਦ੍ਰਿੜੀਆ॥੧॥ਰਹਾਉ॥

*(ਗਉੜੀ ਕਬੀਰ ੩੩੦-੨)*

(ਝ) ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥
ਜੋ ਤਿਸ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥੨॥

*(ਸਿਰੀ ਵਾਰ ਮ:੧, ੯੧-੫)*

(ਞ) ਬਗੁਲਾ ਕਾਗੁ ਨ ਰਹਈ ਸਰਵਰਿ ਜੋ ਹੋਵੈ ਅਤਿ ਸਿਆਣਾ॥
ਓਨਾ ਰਿਜਕੁ ਨ ਪਇਓ ਓਥੇ ਓਨ੍ਹਾ ਹੋਰੋ ਖਾਣਾ॥੧॥

*(ਵਾਰ ਰਾਮਕਲੀ ਮ:੧, ੯੫੬-੧੩)*

## ਕਸਮਲ (੭੩੧)

ਇਹ ਸੰਸਕ੍ਰਿਤ ਦਾ ਸ਼ਬਦ ਹੈ। ਜਿਸ ਦਾ ਅਰਥ ਹੈ ਪਾਪ, ਗੁਨਾਹ, ਬੇਸੁਰਤੀ, ਅਗਿਆਨ, ਮੋਹ ਮੂਰਛਾ ਦਾ ਆ ਜਾਣਾ, ਦੋਸ਼। ਹੋਰ ਜਾਣਕਾਰੀ ਵਾਸਤੇ ਦੇਖੋ, "ਪਾਪ ਅਤੇ ਪੁੰਨ"।

(ੳ) ਨਰ ਅਚੇਤ ਪਾਪ ਤੇ ਡਰੁ ਰੇ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥੧॥ਰਹਾਉ॥
ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ॥
ਪਾਵਨ ਨਾਮੁ ਜਗਤਿ ਮੇ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ॥੧

*(ਗਉੜੀ ਮ:੯, ੨੨੦-੧੩)*

(ਅ) ਬ੍ਰਿਹਸਪਤਿ ਬਿਖਿਆ ਦੇਇ ਬਹਾਇ॥ ਤੀਨਿ ਦੇਵ ਏਕ ਸੰਗਿ ਲਾਇ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ॥ ਅਹਿਨਿਸਿ ਕਸਮਲ ਧੋਵਹਿ ਨਾਹਿ॥੫॥

*(ਗਉੜੀ ਵਾਰ ਕਬੀਰ, ੩੪੪-੧੫)*

(ੲ) ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ॥੨॥

*(ਕਾਨੜਾ ਮ:੫, ੧੩੦੦-੧੮)*

(ਸ) ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥੧੦॥

*(ਫੁਨਹੇ ਮ:੫, ੧੩੬੨-੧੧)*

(ਹ) ਝਰਹਿ ਕਸੰਮਲ ਪਾਪ ਤੇਰੇ ਮਨੂਆ॥ ਅੰਮ੍ਰਿਤ ਕਥਾ ਸੰਤਸੰਗਿ ਸੁਨੂਆ॥

*(ਗਉੜੀ ਬਾਵਨ ਅਖਰੀ ਮ:੫, ੨੫੫-੮)*

(ਕ) ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥

*(ਵਾਰ ਗਉੜੀ ਮ:੪, ੩੧੪-੮)*

(ਖ) ਸਾਜਨਾ ਸੰਤ ਆਉ ਮੇਰੈ॥੧॥ਰਹਾਉ॥
ਆਨਦਾ ਗੁਨ ਗਾਇ ਮੰਗਲ ਕਸਮਲਾ ਮਿਟਿ ਜਾਹਿ ਪਰੇਰੈ॥੧॥

*(ਕਾਨੜਾ ਮ:੫, ੧੩੦੧-੨)*

## ਕਸਵੱਟੀ/ਕਸਉਟੀ (੭੩੨)

ਇਕ ਪੱਥਰ ਦੀ ਵੱਟੀ ਜਿਸ ਉਤੇ ਸੋਨੇ ਨੂੰ ਘਿਸਾਕੇ, ਰਗੜਕੇ ਪਰਖਿਆ ਜਾਂਦਾ ਹੈ। ਕਸ ਦਾ ਅਰਥ ਹੈ, ਰਗੜਨਾ, ਘਿਸਾਉਨਾ, ਲਕੀਰ ਮਾਰਨੀ, ਪਰਖਣਾ, ਜਾਂਚ ਕਰਨਾ, ਅਜ਼ਮਾਇਸ਼ ਕਰਨੀ, ਜਿਵੇਂ ਕਸੱਵਟੀ ਚੜ੍ਹਨਾ, ਭਾਵ ਪਰਖ ਵਿਚ ਪੈਣਾ, ਅਜ਼ਮਾਇਸ਼ ਵਿਚ ਆਉਣਾ। ਏਸੇ ਪਰਕਾਰ ਵਾਹਿਗੁਰੂ ਭੀ ਜੀਵਾਂ ਨੂੰ ਖੋਟੇ ਖਰੇ ਦੀ ਜਾਂਚ ਪ੍ਰਤਿ ਕਸੱਵਟੀ ਤੇ ਲਾਉਦਾਂ ਹੈ। ਕਰਮਾਂ ਅਨੁਸਾਰ ਫੈਸਲੈ ਹੁੰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਖੋਟਾ ਅਤੇ ਖਰਾ", "ਪਰਖ ਅਤੇ ਪਾਰਖੂ"

(ੳ) ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥
ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥੧॥

*(ਵਾਰ ਰਾਮਕਲੀ ਕਬੀਰ, ੯੪੮-੮)*

(ਅ) ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ॥
ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ॥
ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ॥੧॥

*(ਸਿਰੀ ਮ:੧, ੨੨-੩)*

(ੲ) ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ॥
ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ॥
ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ॥੪॥

*(ਸਿਰੀ ਮ:੧, ੫੨-੧੧)*

(ਸ) ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ॥

*(ਵਾਰ ਸਿਰੀ ਮ:੩, ੮੭-੧੨)*

(ਹ) ਅੰਦਰਿ ਹੀਰਾ ਲਾਲੁ ਬਣਾਇਆ॥ ਗੁਰ ਕੈ ਸਬਦਿ ਪਰਖਿ ਪਰਖਾਇਆ॥
ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ॥੧॥

*(ਮਾਝ ਮ:੩, ੧੧੨-੯)*

(ਕ) ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥

ਮਨੁ ਰਾਮ ਕਸਵਟੀ ਲਾਇਆ ਕੰਚਨੁ ਸੋਵਿੰਨਾ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੧॥

*(ਆਸਾ ਮ:੪, ਛੰਤ, ੪੪੮-੧੭)*

(ਖ) ਆਪਿ ਸਰਾਫੁ ਕਸਵਟੀ ਲਾਏ॥ ਆਪੇ ਪਰਖੇ ਆਪਿ ਚਲਾਏ॥
ਆਪੇ ਤੋਲੇ ਪੂਰਾ ਹੋਇ॥ ਆਪੇ ਜਾਣੈ ਏਕੋ ਸੋਇ॥੨॥

*(ਬਿਲਾਵਲੁ ਮ:੩, ੭੯੭-੫)*

(ਗ) ਕੂਟਨੁ ਸੋਇ ਜੁ ਮਨ ਕਉ ਕੂਟੈ॥ਮਨ ਕੂਟੈ ਤਉ ਜਮ ਤੇ ਛੂਟੈ॥
ਕੁਟਿ ਕੁਟਿ ਮਨੁ ਕਸਵਟੀ ਲਾਵੈ॥ ਸੋ ਕੂਟਨੁ ਮੁਕਤਿ ਬਹੁ ਪਾਵੈ॥੧॥

*(ਗੋਂਡ ਕਬੀਰ ੮੭੨-੧੪)*

(ਘ) ਆਪੇ ਸਾਹੁ ਆਪੇ ਵਣਜਾਰਾ॥ ਆਪੇ ਪਰਖੇ ਪਰਖਣਹਾਰਾ॥
ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ॥੧੨॥

*(ਮਾਰੂ ਮ:੧, ਸੋਹਲੇ, ੧੦੪੦-੮)*

(ਙ) ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥
ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥ ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥

*(ਵਾਰ ਮਾਝ ਮ:੨, ੧੪੮-੮)*

(ਚ) ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ॥
ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ॥
ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ॥
ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ॥
ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ॥
ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ॥੩॥

*(ਵਡਹੰਸੁ ਮ:੩, ਛੰਤ, ੫੭੦-੬)*

## ਕਸਾਈ (੭੩੩)

ਝਟਕਈ, ਜਾਨਵਰਾਂ ਨੂੰ ਮਾਰਕੇ ਉਨ੍ਹਾਂ ਦਾ ਮਾਸ ਵੇਚਣ ਵਾਲਾ, ਨਿਰਦਈ, ਬੇਤਰਸ ਬੁੱਚੜ। ਕਸਾਈ ਸ਼ਬਦ ਦੇ ਅਰਥ 'ਪ੍ਰੇਮ ਦੁਆਰਾ ਖਿਚਿਆ ਹੋਇਆ' ਭੀ ਹਨ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ, ਜੋ 'ਕਸਾਬ' ਤੋਂ ਬਣਿਆ ਹੈ।

(ੳ) ਮਨਮੁਖਿ ਅੰਧੇ ਸੁਧਿ ਨ ਕਾਈ॥ ਆਤਮ ਘਾਤੀ ਹੈ ਜਗਤ ਕਸਾਈ॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ॥੪॥

*(ਮਾਝ ਮ:੩, ੧੧੮-੫)*

(ਅ) ਜਗਤੁ ਪਸੂ ਅਹੰ ਕਾਲੁ ਕਸਾਈ॥ ਕਰਿ ਕਰਤੈ ਕਰਣੀ ਕਰਿ ਪਾਈ॥

*(ਰਾਮਕਲੀ ਮ:੧, ਓਅੰਕਾਰ,ਮ:੧, ੯੩੨-੩)*

(ੲ) ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥

ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥੨॥

*(ਮਾਰੂ ਕਬੀਰ, ੧੧੦੩-੨)*

(ਸ) ਦੀਸਤ ਮਾਸੁ ਨ ਖਾਇ ਬਿਲਾਈ॥ ਮਹਾ ਕਸਾਬਿ ਛੁਰੀ ਸਟਿ ਪਾਈ॥
ਕਰਣਹਾਰ ਪ੍ਰਭੁ ਹਿਰਦੈ ਵੂਠਾ॥ ਫਾਥੀ ਮਛੁਲੀ ਕਾ ਜਾਲਾ ਤੂਟਾ॥੨॥

*(ਰਾਮਕਲੀ ਮ:੫, ੮੯੮-੧੫)*

(ਹ) ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥

*(ਸਿਰੀ ਵਾਰ ਮ:੧, ੯੧-੩)*

## ਕਸੀਦਾ ਕਢਣਾ (੭੩੪)

(ੳ) ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥

*(ਬਸੰਤ ਹਿੰਡੋਲ ਮ:੧, ੧੧੭੧-੭)*

## ਕਸੁੰਭਾ (੭੩੫)

ਕਸੁੰਭੜਾ, ਕਸੁੰਭੀ, ਇਕ ਪ੍ਰਕਾਰ ਦਾ ਪੌਦਾ, ਜੋ ਪਿਛਲੇ ਸਮਿਆਂ ਵਿਚ ਕੱਪੜੇ ਨੂੰ ਲਾਲ ਰੰਗ ਦੇਣ ਲਈ ਵਰਤਿਆ ਜਾਂਦਾ ਸੀ, ਇਸ ਦੇ ਫੁਲ ਲਾਲ ਪੀਲੇ ਜਿਹੇ ਰੰਗ ਦੇ ਹੁੰਦੇ ਹਨ। ਇਸ ਦਾ ਲਾਲ ਰੰਗ ਬਹੁਤ ਹੀ ਭੜਕੀਲਾ ਹੁੰਦਾ ਹੈ। ਪਰ ਧੁਪ ਪੈਣ ਕਰਕੇ ਅਥਵਾ ਪਾਣੀ ਨਾਲ ਧੋਤਿਆਂ ਫਿਕਾ ਪੈ ਜਾਂਦਾ ਹੈ। ਗੁਰਬਾਣੀ ਵਿਚ ਕਸੁੰਭ ਮਾਇਆ ਦੇ ਰੰਗ ਲਈ ਵਰਤਿਆ ਮਿਲਦਾ ਹੈ ਕਿਉਂਕਿ ਮਾਇਆ ਦਾ ਰੰਗ ਭੀ ਕਸੁੰਭੇ ਦੇ ਰੰਗ ਵਾਂਙੂ ਹੀ ਲਹਿ ਜਾਂਦਾ ਹੈ। ਕਸੁੰਭੇ ਦਾ ਪ੍ਰਤਿਕੂਲ ਰੰਗ "ਮਜੀਠ" ਰੰਗ ਹੈ ਜੋ ਕਦੇ ਭੀ ਨਹੀਂ ਲਹਿੰਦਾ ਹੈ। ਮਜੀਠ ਦਾ ਰੰਗ ਵਾਹਿਗੁਰੂ ਦਾ ਪਿਆਰ ਹੈ। ਨਿਮਨ ਲਿਖਤ ਗੁਰਬਾਣੀ ਦੇ ਵਾਕ ਕਸੁੰਭ ਅਤੇ ਮਜੀਠ ਪ੍ਰਤਿ ਜਾਣਕਾਰੀ ਦੇਂਦੇ ਹਨ।

(ੳ) ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ॥
ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ॥
ਜਿਸੁ ਅੰਦਰਿ ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ॥੩॥

*(ਸਿਰੀ ਮ:੩, ੨੭-੧੮)*

(ਅ) ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਹਸੂਆ॥
ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ॥੨॥

*(ਗਉੜੀ ਮ:੫, ੨੦੬-੧੪)*

(ੲ) ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰ॥
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ॥੩॥

*(ਗਉੜੀ ਕਬੀਰ, ੩੩੬-੩)*

(ਸ) ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥੪॥

*(ਗਉੜੀ ਰਵਿਦਾਸ, ੩੪੬-੩)*

(ਹ) ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ॥
ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ॥
ਲਾਇਆ ਦੁਰਗੰਧ ਮੜੈ ਚਿਤੁ ਲਾਗਾ ਜਿਉ ਰੰਗੁ ਕਸੁੰਭ ਦਿਖਾਇਆ॥
ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ॥
ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ॥
ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ॥੨॥

*(ਆਸਾ ਮ:੪, ੪੪੨-੯)*

(ਕ) ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ॥੬॥

*(ਸੋਰਠਿ ਵਾਰ ਮ:੪, ੬੪੫-੩)*

(ਖ) ਧਾਇਓ ਰੇ ਮਨ ਦਹ ਦਿਸ ਧਾਇਓ॥
ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ॥ਰਹਾਉ॥
ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ॥
ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ॥੧॥

*(ਟੋਡੀ ਮ:੫, ੭੧੨-੫)*

(ਗ) ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ॥
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ॥
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ॥੧॥

*(ਸੂਹੀ ਮ:੧, ੭੫੧-੨)*

(ਘ) ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ॥
ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ॥੧॥ਰਹਾਉ॥

*(ਬਿਲਾਵਲ ਮ:੫,, ੮੦੯-੧੩)*

(ਙ) ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ॥੨॥

*(ਗੌਂਡ ਮ:੪, ੮੬੧-੬)*

(ਚ) ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣ:॥
ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ॥੨੪॥

*(ਗਾਥਾ ਮ:੫, ੧੩੬੧-੧੦)*

(ਛ) ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥੧॥ਰਹਾਉ॥

*(ਸੂਹੀ ਫਰੀਦ, ੭੯੪-੧੭)*

(ਜ) ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ॥
ਇਸੁ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ॥
ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ॥
ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ॥
ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ॥
ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ॥੨॥

*(ਸਿਰੀ ਵਾਰ ਮ:੩, ੮੫-੯)*

(ਝ) ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ॥੨॥

*(ਮਾਲੀ ਗਉੜਾ ਮ:੪, ੯੮੫-੯)*

(ਞ) ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ॥
ਤਉ ਸਜਣ ਕੀ ਮੈ ਕੀਮ ਨ ਪਉਦੀ ਤੁਧੁ ਬਿਨੁ ਅਢੁ ਨ ਲਹਦੀ॥੧॥

*(ਰਾਮਕਲੀ ਵਾਰ ਮ:੫, ੯੬੩-੧੧)*

## ਕਹਣੀ ਅਤੇ ਕਰਣੀ (੭੩੬)

ਜ਼ਬਾਨ ਵਿਚੋਂ ਆਖਣਾ, ਇੰਦ੍ਰਿਆਂ ਦੁਆਰਾ ਕਰਨਾ, ਇਸ ਨੂੰ ਕਹਿਣੀ ਅਤੇ ਕਰਣੀ ਆਖਿਆ ਜਾਂਦਾ ਹੈ। ਹਰ ਗੁਰਮੁਖ ਕਹਿਣੀ ਅਤੇ ਕਰਣੀ ਦਾ ਪੂਰਾ ਅਤੇ ਸੂਰਾ ਹੋਣਾ ਚਾਹੀਦਾ ਹੈ। ਮੂਲ ਤਤ ਦੀ ਸੋਚ ਐਸੀ ਹੈ ਕਿ ਹਰ ਗੁਰੂ ਕਾ ਸਿੱਖ ਮਨ, ਬਚ ਕਰਮ ਕਰਕੇ ਇਕਸਾਰ ਹੋਣਾ ਚਾਹੀਦਾ ਹੈ। ਕਹਿਣੀ ਹੋਰ ਅਤੇ ਕਰਮ ਹੋਰ, ਇਹ ਗੁਰਸਿੱਖਾਂ ਦੀ ਨਿਸ਼ਾਨੀ ਨਹੀਂ ਹੈ। ਇਹ ਕੱਚੇ ਅਤੇ ਦੁਬਿਧਾ ਧਾਰੀ ਇਨਸਾਨ ਦੀ ਇਲਾਮਤ ਹੈ। ਗੁਰਮਤਿ ਦਾ ਮੂਲਿਕ ਸਿਧਾਂਤ ਹੈ ਕਿ ਗੁਰਸਿੱਖ ਦੀ ਕਰਣੀ ਪਰਧਾਨ ਹੋਵੇ। ਹੋਰ ਦੇਖੋ, "ਬਾਤੂਨੀ", "ਅਣਹੁੰਦਾ ਆਪੁ ਗਣਾਇਦਾ", ਅਤੇ "ਗਲਬਾਤ ਦੇ ਧਨੀ"।

(ੳ) ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥

*(ਵਾਰ ਮਾਝ ਮ:੧, ੧੪੧-੨)*

(ਅ) ਮਤੁ ਜਾਣੁ ਸਹਿ ਗਲੀ ਪਾਇਆ॥
ਮਾਲੁ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥੧॥ਰਹਾਉ॥

*(ਸਿਰੀ ਮ:੧, ੨੪-੨)*

(ੲ) ਅਸੀ ਬੋਲ ਵਿਗਾੜ ਵਿਗਾਹੜ ਬੋਲ॥
ਤੂ ਨਦਰੀ ਅੰਦਰਿ ਤੋਲਹਿ ਤੋਲ॥
ਜਹ ਕਰਣੀ ਤਹ ਪੂਰੀ ਮਤਿ॥
ਕਰਣੀ ਬਾਝਹੁ ਘਟੇ ਘਟਿ॥੩॥

*(ਸਿਰੀ ਮ:੧, ੨੫-੩)*

(ਸ) ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥

ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥
ਹੋਦੈ ਤਾਣਿ ਨਿਤਾਣਿਆ ਰਹਹਿ ਨਿਮਾਨਣੀਆਹ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥

*(ਸਿਰੀ ਵਾਰ ਮ:੧, ੮੫,੧)*

(ਹ) ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥

*(ਮਾਰੂ ਵਾਰ ਮ:੫, ੧੦੯੯-੧੪)*

(ਕ) ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥
ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥
ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥
ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ॥ ਨਾਨਕ ਉਨ ਜਨ ਚਰਨ ਪਰਾਤਾ॥੭॥

*(ਗਉੜੀ ਸੁਖਮਨੀ ਮ:੫, ੨੬੯-੭)*

(ਖ) ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥੬॥

*(ਸਿਰੀ ਮ:੧, ੫੬-੮)*

(ਗ) ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ॥੩॥

*(ਨਟ ਮ:੪, ੯੮੧-੧੬)*

(ਘ) ਗੁਰਿ ਮਿਲਿਐ ਸਭ ਮਤਿ ਬੁਧਿ ਹੋਇ॥ ਮਨਿ ਨਿਰਮਲਿ ਵਸੈ ਸਚੁ ਸੋਇ॥
ਸਾਚਿ ਵਸਿਐ ਸਾਚੀ ਸਭ ਕਾਰ॥ ਊਤਮ ਕਰਣੀ ਸਬਦ ਬੀਚਾਰ॥੩॥

*(ਗਉੜੀ ਗੁਆਰੇਰੀ ਮ:੩, ੧੫੭-੧੯)*

(ਙ) ਬਿਨੁ ਕਰਤੂਤੀ ਮੁਕਤਿ ਨ ਪਾਈਐ॥ ਮੁਕਤਿ ਪਦਾਰਥੁ ਨਾਮੁ ਧਿਆਈਐ॥੧॥ਰਹਾਉ॥

*(ਗਉੜੀ ਮ:੫, ੨੦੧-੩)*

(ਚ) ਸਚੁ ਕਰਣੀ ਗੁਰੁ ਭਰਮੁ ਚੁਕਾਵੈ॥ ਨਿਰਭਉ ਕੈ ਘਰਿ ਤਾੜੀ ਲਾਵੈ॥੫॥

*(ਗਉੜੀ ਮ:੧, ੨੨੬-੧੮)*

(ਛ) ਆਪਿ ਨ ਬੂਝੈ ਲੋਕ ਬੁਝਾਵੈ॥ ਮਨ ਕਾ ਅੰਧਾ ਅੰਧੁ ਕਮਾਵੈ॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ॥੩॥

*(ਬਿਲਾਵਲੁ ਮ:੩, ੮੩੨-੧੮)*

(ਜ) ਮੈ ਗੁਣ ਗਲਾ ਕੇ ਸਿਰਿ ਭਾਰ॥ ਗਲੀ ਗਲਾ ਸਿਰਜਣਹਾਰਾ॥
ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥

*(ਆਸਾ ਮ:੧, ੩੫੧-੭)*

(ਝ) ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥

*(ਆਸਾ ਮ:੧, ੪੧੩-੧)*

(ਞ) ਧੋਤੀ ਖੋਲਿ ਵਿਛਾਏ ਹੇਠਿ॥ ਗਰਧਪ ਵਾਂਗੂ ਲਾਹੇ ਪੇਟਿ॥੧॥
ਬਿਨੁ ਕਰਤੂਤੀ ਮੁਕਤਿ ਨ ਪਾਈਐ॥ ਮੁਕਤਿ ਪਦਾਰਥੁ ਨਾਮੁ ਧਿਆਈਐ॥੧॥ਰਹਾਉ॥
ਪੂਜਾ ਤਿਲਕ ਕਰਤ ਇਸਨਾਨਾਂ॥ ਛੁਰੀ ਕਾਢਿ ਲੇਵੈ ਹਥਿ ਦਾਨਾ॥੨॥
ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥੩॥
ਕਹੁ ਨਾਨਕ ਜਿਸੁ ਕਿਰਪਾ ਧਾਰੈ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ॥੪॥

*(ਗਉੜੀ ਮ:੫, ੨੦੧-੨)*

(ਟ) ਮੁਖ ਤੇ ਪੜਤਾ ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥ ਅਪਨਾ ਕਹਿਆ ਆਪਿ ਨ ਕਮਾਵੈ॥੧॥

*(ਰਾਮਕਲੀ ਮ:੫, ੮੮੭-੧੭)*

(ਠ) ਪੜਿ ਪੰਡਿਤੁ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ॥੫॥

*(ਮਾਰੂ ਮ:੩, ਸੋਹਲੇ, ੧੦੪੬-੫)*

(ਡ) ਸਚੀ ਕਰਣੀ ਗੁਰ ਕੀ ਸਿਰਕਾਰਾ॥ ਆਵਣੁ ਜਾਣੁ ਨਹੀ ਜਮ ਧਾਰਾ॥
ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ॥੧੩॥

*(ਮਾਰੂ ਮ:੧, ਸੋਹਲੇ, ੧੦੩੩-੩)*

(ਢ) ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ॥
ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ॥੧॥

*(ਗੂਜਰੀ ਵਾਰ ਮ:੫, ੫੨੧-੫)*

(ਣ) ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

*(ਗਉੜੀ ਮਾਲਾ ਮ:੫, ੨੧੬-੮)*

(ਤ) ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ॥
ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ॥੮॥

*(ਸਿਰੀ ਮ;੧, ੫੯-੪)*

(ਥ) ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ॥
ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ॥੨॥

*(ਟੋਡੀ ਮ:੫, ੭੧੪-੯)*

(ਦ) ਅਸੰਤੁ ਅਨਾੜੀ ਕਦੇ ਨ ਬੂਝੈ॥ ਕਥਨੀ ਕਰੇ ਤੈ ਮਾਇਆ ਨਾਲਿ ਲੂਝੈ॥
ਅੰਧੁ ਅਗਿਆਨੀ ਕਦੇ ਨ ਸੀਝੈ॥੨॥

*(ਗਉੜੀ ਗੁਆਰੇਰੀ ਮ:੩, ੧੬੦-੧੭)*

(ਧ) ਕਥਨੀ ਕਹਿ ਭਰਮੁ ਨ ਜਾਈ॥ ਸਭ ਕਥਿ ਕਥਿ ਰਹੀ ਲੁਕਾਈ॥
ਜਾ ਕਉ ਗੁਰਮੁਖਿ ਆਪਿ ਬੁਝਾਈ॥ ਤਾ ਕੇ ਹਿਰਦੈ ਰਹਿਆ ਸਮਾਈ॥੩॥

*(ਸੋਰਠਿ ਕਬੀਰ, ੬੫੫-੪)*

(ਨ) ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹੰਇਆ॥
ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ॥੩॥

*(ਰਾਮਕਲੀ ਮ:੫, ੯੦੦-੧੧)*

(ਪ) ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥੧॥

*(ਸਿਰੀ ਮ:੧, ੨੪-੧)*

(ਫ) ਸਚੁ ਕਰਣੀ ਸਚੁ ਤਾ ਕੀ ਰਹਤ॥ ਸਚੁ ਹਿਰਦੈ ਸਤਿ ਮੁਖਿ ਕਹਤ॥

*(ਗਉੜੀ ਸੁਖਮਨੀ ਮ:੫, ੨੮੩-੧੪)*

(ਬ) ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥
ਗੁਣ ਮੰਡੇ ਕੀ ਸੀਲੁ ਘਿਉ ਸਰਮੁ ਮਾਸੁ ਆਹਾਰੁ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥੧॥

*(ਵਾਰ ਬਿਹਾਗੜਾ ਮਰਦਾਨਾ, ੫੫੩-੩)*

(ਭ) ਨਹ ਪੰਡਿਤੁ ਨਹ ਚਤੁਰੁ ਸਿਆਨਾ॥ ਨਹ ਭੂਲੋ ਨਹ ਭਰਮਿ ਭੁਲਾਨਾ॥
ਕਥਉ ਨ ਕਥਨੀ ਹੁਕਮੁ ਪਛਾਨਾ॥ ਨਾਨਕ ਗੁਰਮਤਿ ਸਹਜਿ ਸਮਾਨਾ॥੮॥

*(ਗਉੜੀ ਗੁਆਰੇਰੀ ਮ:੧, ੨੨੧-੧੦)*

(ਮ) ਕਥਨੀ ਕਥਉ ਨ ਆਵੈ ਓਰੁ॥ ਗੁਰ ਪੁਛਿ ਦੇਖਿਆ ਨਾਹੀ ਦਰੁ ਹੋਰੁ॥
ਦੁਖੁ ਸੁਖੁ ਭਾਣੈ ਤਿਸੈ ਰਜਾਇ॥ ਨਾਨਕੁ ਨੀਚੁ ਕਹੈ ਲਿਵ ਲਾਇ॥੮॥

*(ਗਉੜੀ ਮ:੧, ੨੨੨-੧੯)*

(ਯ) ਕਥਨੀ ਬਦਨੀ ਕਹਨੁ ਕਹਾਵਨੁ॥ ਸਮਝਿ ਪਰੀ ਤਉ ਬਿਸਰਿਓ ਗਾਵਨੁ॥੩॥

*(ਆਸਾ ਕਬੀਰ, ੪੭੮-੧੨)*

(ਰ) ਲੇਖ ਅਸੰਖ ਲਿਖਿ ਲਿਖਿ ਮਾਨੁ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ॥
ਕਥਨੀ ਬਦਨੀ ਪੜਿ ਪੜਿ ਭਾਰੁ॥ ਲੇਖ ਅਸੰਖ ਅਲੇਖੁ ਅਪਾਰੁ॥੧॥

*(ਆਸਾ ਮ:੧, ੪੧੨-੧੩)*

## ਕਹਰ (੭੩੭)

ਗ਼ਜ਼ਬ ਢਹਿ ਜਾਣਾ, ਬਿਪਤਾ ਆ ਪੈਣੀ, ਕਿਸੇ ਬਲਾ ਦਾ ਆ ਪੈਣਾ, ਕੋਈ ਆਫਤ ਆ ਪੈਣੀ, ਤਬਾਹੀ ਦਾ ਆ ਜਾਣਾ, ਜ਼ੁਲਮ ਦਾ ਹੜ੍ਹ ਟੁਟ ਪੈਣਾ, ਪਰਜਾ ਦੀ ਸਭਿਯਤਾ ਨੂੰ ਢਾ ਦੇਣਾ, ਜ਼ੁਲਮ ਦਾ ਹੜ੍ਹ ਆ ਜਾਣਾ, ਕਹਰ ਵਰਤ ਜਾਣਾ, ਗੁੱਸਾ ਆਪਣੀ ਹੱਦ ਤੋਂ ਟੱਪ ਜਾਣਾ, ਕਹਰ ਦੀ ਅੱਖ ਨਾਲ ਵੇਖਣਾ, ਕਹਰ ਦਾ ਨਾਜਲ ਹੋਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਜ਼ੁਲਮ, ਸਿਤਮ"।

(ੳ) ਬਹ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥
ਅੰਨੁ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ॥
ਬਸਤ੍ਰ ਨ ਪਹਿਰੈ॥ ਅਹਿਨਿਸ ਕਹਰੈ॥ ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥

*(ਆਸਾ ਵਾਰ ਮ:੧, ੪੬੭-੧੬)*

(ਅ) ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥੨੭॥
ਮ:੩॥ ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ॥੨੮॥

*(ਸਲੋਕ ਮ:੧, ੧੪੧੨-੧੦)*

## ਕੱਚਹੁ ਕੰਚਨ (੭੩੮)

ਕੱਚ ਤੋਂ ਸੋਨਾ ਬਣ ਜਾਣਾ, ਮਲੀਨ ਤੋਂ ਪਵਿੱਤ੍ਰ ਹੋ ਜਾਣਾ, ਬੇਕਾਰ ਤੋਂ ਕਾਰ ਆਮਦ ਹੋ ਜਾਣਾ, ਮੰਦੇ ਤੋਂ ਚੰਗਾ ਹੋ ਜਾਣਾ।

(ੳ) ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥
ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਆਉ॥
ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ॥
ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ॥
ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖੁ ਦਰਿਦ੍ਰ ਤਿਨ ਕੇ ਗਇਅ॥
ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ॥੨॥

*(ਸਵਈਏ ਮ:੪ ਕੇ, ੧੩੯੯-੯)*

(ਅ) ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ॥
ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ॥
ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ॥
ਕੰਚਨ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯਾਨ ਧਰੰ॥
ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ॥
ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੪॥

*(ਸਵਈਏ ਮ:੪ ਕੇ, ੧੪੦੨-੫)*

(ੲ) ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥
ਕਵਨੁ ਉਪਮਾ ਦੇਉ ਕਵਨੁ ਸੇਵਾ ਸਰੇਉ ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ॥
ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ ਨਾਮੁ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ॥
ਨਲ੍ਹ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ॥

ਜਾ ਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰ ਜੀ
ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥੩॥

*(ਸਵਈਏ ਮ:੪ ਕੇ, ੧੩੯੮-੧੮)*

(ਸ) ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ॥
ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ॥
ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ॥
ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ॥
ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ॥
ਨਾਨਕ ਰਾਮ ਨਾਸਿ ਨਿਸਤਾਰਾ ਕੰਚਨ ਭਏ ਮਨੂਰਾ॥੧॥

*(ਗਉੜੀ ਮ:੩, ੨੪੫-੧੬)*

## ਕੱਚਾ ਪੱਕਾ (੭੩੯)

ਜੋ ਪ੍ਰਾਣੀ ਵਾਹਿਗੁਰੂ ਦਾ ਹੁਕਮ ਨਹੀਂ ਮੰਨਦਾ, ਉਹ ਕੱਚੀ ਹੂੰ ਕੱਚਾ ਹੈ। ਭਾਵ ਜੋ ਜੀਵ ਗੁਰਬਾਣੀ ਦੇ ਅਨਕੂਲ ਜੀਵਨ ਬਤੀਤ ਨਹੀਂ ਕਰਦਾ, ਉਹ ਨਿਰਸੰਦੇਹ ਕੱਚਾ ਹੈ। ਪੱਕੇ ਉਹ ਪੁਰਸ਼ ਹਨ, ਜੋ ਗੁਰਬਾਣੀ ਦੇ ਅਨਕੂਲ ਜੀਵਨ ਬਿਤਾਂਦੇ ਹਨ, ਜਿਨਾਂ ਦੀ ਮੁਹੱਬਤ ਕੇਵਲ ਵਾਹਿਗੁਰੂ ਨਾਲ ਹੈ। ਜਿਵੇਂ ਪੱਕੇ ਫਲ ਵਿਚ ਮਿਠਾਸ ਹੁੰਦੀ ਹੈ, ਤਿਵੇਂ ਹੀ ਪੱਕੇ ਜੀਵ ਵਿਚ ਭੀ ਹਰੀ ਰਸ ਦੀ ਮਿਠਤ ਹੁੰਦੀ ਹੈ।

ਜਿਵੇਂ ਕੱਚਾ ਫਲ ਮਿੱਠਤ ਤੋਂ ਵਿਹੂਣਾ ਹੁੰਦਾ ਹੈ। ਇਸੇ ਪ੍ਰਕਾਰ ਕੱਚਾ ਵਿਅਕਤੀ ਭੀ ਵਾਹਿਗੁਰੂ ਦੀ ਸੀਰਤ ਵਲੋਂ ਸੱਖਣਾ ਹੁੰਦਾ ਹੈ। ਇਸ ਪਾਵਨ ਗੁਰਬਾਣੀ ਦੇ ਕੁਝ ਉਦਹਾਰਣ ਨਿਮਨ ਲਿਖਤ ਦੇ ਅਨੁਸਾਰ ਦਿੱਤੇ ਜਾਂਦੇ ਹਨ:-

(ੳ) ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ॥
ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ॥
ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ॥
ਸਭਨਾ ਕਾ ਸਹਿਬੁ ਏਕੁ ਹੈ ਗੁਰ ਸਬਦੀ ਰਚਾ॥
ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ॥
ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ॥੨੨॥

*(ਮਾਰੂ ਵਾਰ ਮ:੩, ੧੦੯੪-੩)*

(ਅ) ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ॥
ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ॥੨॥

*(ਵਡਹੰਸ ਵਾਰ ਮ:੧, ੫੯੪-੭)*

(ੲ) ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ॥
ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ॥
ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ॥੨॥

*(ਗੁਜਰੀ ਵਾਰ ਮ:੩, ੫੦੯-੭)*

(ਸ) ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ॥

ਆਵੈ ਜਾਇ ਭਵਾਈਐ ਬਹੁ ਜੋਨੀ ਨਚਾ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ॥
ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ॥
ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ॥੧੫॥

*(ਮਾਰੂ ਵਾਰ ਮ:੩, ੧੦੯੯-੧੪)*

(ਹ) ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋਡਿ॥੧॥

*(ਮਾਰੂ ਵਾਰ ਮ:੫, ੧੧੦੨-੩)*

(ਕ) ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ॥੧॥

*(ਆਸਾ ਮ:੧, ੩੫੫-੧੬)*

(ਖ) ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ॥
ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ॥੩॥

*(ਆਸਾ ਮ:੧, ੩੫੯-੧੫)*

(ਗ) ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥
ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥੧॥ਰਹਾਉ॥

*(ਆਸਾ ਮ:੫, ਕਾਫੀ, ੩੯੬-੧੩)*

(ਘ) ਕਾਇਆ ਕਚੀ ਕਚਾ ਚੀਰੁ ਹੰਢਾਏ॥ ਦੂਜੈ ਲਾਗੀ ਮਹਲੁ ਨ ਪਾਏ॥
ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ॥੨॥

*(ਮਾਝ ਮ:੩, ੧੧੧-੧੯)*

(ਙ) ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥ ਜਿਨ੍ ਮਨਿ ਹੋਰ ਮੁਖਿ ਹੋਰ ਸਿ ਕਾਂਢੇ ਕਚਿਆ॥

*(ਆਸਾ ਫਰੀਦ, ੪੮੮-੮)*

(ਚ) ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ॥
ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ॥੩॥

*(ਸੋਰਠਿ ਮ:੧, ੫੯੭-੨)*

(ਛ) ਸਿਮਰਹੁ ਹਰਿ ਹਰਿ ਨਾਮੁ ਪਰਾਨੀ॥ ਬਿਨਸੈ ਕਾਚੀ ਦੇਹ ਅਗਿਆਨੀ॥ਰਹਾਉ॥
ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ॥
ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ॥੨॥

*(ਸੋਰਠਿ ਮ:੫, ੬੧੫-੧)*

(ਜ) ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ॥ ਬਿਨਸਿ ਜਾਇ ਕੂਰਾ ਕਚੁ ਪਾਚਾ॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ॥੪॥

*(ਗਉੜੀ ਗੁਆਰੇਰੀ ਮ:੪, ੧੬੪-੧੯)*

(ਝ) ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ॥
ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ॥੨॥

*(ਗਉੜੀ ਪੂਰਬੀ ਮ:੪, ੧੬੯-੧੩)*

(ਞ) ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ॥
ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ॥੨੪੦॥

*(ਸਲੋਕ ਕਬੀਰ, ੧੩੭੭-੧੦)*

(ਟ) ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥੯੬॥

*(ਸਲੋਕ ਫਰੀਦ, ੧੩੮੨-੧੮)*

(ਠ) ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥

*(ਗਉੜੀ ਮ:੧, ੨੨੪-੭)*

(ਡ) ਤੂੰ ਦਾਤਾ ਪ੍ਰਭ ਅੰਤਰਜਾਮੀ॥ ਕਾਚੀ ਦੇਹ ਮਾਨੁਖ ਅਭਿਮਾਨੀ॥੨॥

*(ਸੂਹੀ ਮ:੫, ੭੪੧-੨)*

(ਢ) ਕੇਤੇ ਗੁਰ ਚੇਲੇ ਫੁਨਿ ਹੂਆ॥ ਕਾਚੇ ਗੁਰ ਤੇ ਮੁਕਤਿ ਨ ਹੂਆ॥

*(ਰਾਮਕਲੀ ਮ:੧, ਓਅੰਕਾਰ, ੯੩੨-੧੧)*

(ਣ) ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ॥
ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ॥
ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤ ਹੋਇ ਵਿਣੁ ਮੰਨੇ ਕਚੁ ਨਿਕਚੁ॥੧॥

*(ਰਾਮਕਲੀ ਵਾਰ ਮ:੩, ੯੫੦-੧੪)*

(ਤ) ਏਕੋ ਸੇਵੀ ਸਦਾ ਥਿਰੁ ਸਾਚਾ॥ ਦੂਜੈ ਲਾਗਾ ਸਭੁ ਜਗੁ ਕਾਚਾ॥
ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ॥੧॥

*(ਮਾਰੂ ਮ:੩, ਸੋਹਲੇ, ੧੦੪੯-੪)*

(ਥ) ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ॥
ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ॥੩॥

*(ਸਾਰਗ ਮ:੩, ੧੨੩੩-੧੨)*

(ਦ) ਤਤੁ ਬੀਚਾਰ ਕਹੈ ਜਨੁ ਸਾਚਾ॥ ਜਨਮਿ ਮਰੈ ਸੋ ਕਾਚੋ ਕਾਚਾ॥

*(ਗਉੜੀ ਸੁਖਮਨੀ ਮ:੫, ੨੮੮-੧੨)*

(ਧ) ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ॥

ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ॥੨॥

*(ਵਡਹੰਸੁ ਮ:੩, ੫੮੪-੭)*

(ਨ) ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ॥੨॥

*(ਰਾਮਕਲੀ ਮ:੧, ਓਅੰਕਾਰ, ੯੩੦-੪)*

(ਪ) ਸਤਿਗੁਰੁ ਸੇਵਹਿ ਸੇ ਜਨ ਸਾਚੇ॥ ਮਨਮੁਖ ਸੇਵਿ ਨ ਜਾਣਨਿ ਕਾਚੇ॥
ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ॥੧੩॥

*(ਮਾਰੂ ਮ:੩, ਸੋਹਲੇ, ੧੦੪੬-੧੬)*

(ਫ) ਦੇਹੀ ਕਾਚੀ ਕਾਗਦ ਮਿਕਦਾਰਾ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ॥
ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ॥੪॥

*(ਮਾਰੂ ਮ:੩, ਸੋਹਲੇ, ੧੦੪੮-੭)*

(ਬ) ਸਤਿਗੁਰੁ ਸੇਵਹਿ ਸੇ ਜਨ ਸਾਚੇ॥ ਜੋ ਮਰਿ ਜੰਮਹਿ ਕਾਚਨਿ ਕਾਚੇ॥
ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਅਥਾਹਾ ਹੇ॥੬॥

*(ਮਾਰੂ ਮ:੩, ਸੋਹਲੇ, ੧੦੫੫-੧੫)*

(ਭ) ਕੀਤਾ ਕਹਾ ਕਰੇ ਮਨਿ ਮਾਨੁ॥ ਦੇਵਣਹਾਰੇ ਕੈ ਹਥਿ ਦਾਨੁ॥
ਭਾਵੈ ਦੇਇ ਨ ਦੇਈ ਸੋਇ॥ ਕੀਤੇ ਕੈ ਕਹਿਐ ਕਿਆ ਹੋਇ॥੧॥
ਆਪੇ ਸਚੁ ਭਾਵੈ ਤਿਸੁ ਸਚੁ॥ ਅੰਧਾ ਕਚਾ ਕਚੁ ਨਿਕਚੁ॥੧॥ਰਹਾਉ॥
ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ ਤੇਹਾ ਤਿਨ ਨਾਉ॥
ਫੁਲੁ ਭਾਉ ਫਲੁ ਲਿਖਿਆ ਪਾਇ॥ ਆਪਿ ਬੀਜਿ ਆਪੇ ਹੀ ਖਾਇ॥੨॥
ਕਚੀ ਕੰਧ ਕਚਾ ਵਿਚਿ ਰਾਜੁ॥ ਮਤਿ ਅਲੂਣੀ ਫਿਕਾ ਸਾਦੁ॥
ਨਾਨਕ ਆਣੇ ਆਵੈ ਰਾਸਿ॥ ਵਿਣੁ ਨਾਵੈ ਨਾਹੀ ਸਾਬਾਸਿ॥੩॥

*(ਸਿਰੀ ਮ:੧, ੨੫-੧੨)*

(ਮ) ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥੩੪॥

*(ਜਪੁ, ੭-੧੪)*

(ਯ) ਜੀਅ ਜੰਤ ਸਭਿ ਸਰਣਿ ਤੁਮਾਰੀ॥ ਆਪੇ ਧਰਿ ਦੇਖਹਿ ਕਚੀ ਪਕੀ ਸਾਰੀ॥
ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ॥੭॥

*(ਮਾਝ ਮ:੩, ੧੧੩-੧੦)*

(ਰ) ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ॥
ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ॥

*(ਵਾਰ ਆਸਾ ਮ:੧, ੪੭੪-੧)*

(ਲ) ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥

ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥੨੪॥

*(ਰਾਮਕਲੀ ਮ:੩, ਅਨੰਦ, ੯੨੦-੨)*

(ਵ) ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥।
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥੪॥

*(ਸਿਰੀ ਮ:੪, ਛੰਤ, ੭੯-੨)*

(ੜ) ਸਤਿਗੁਰੁ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥

*(ਗਉੜੀ ਵਾਰ ਮ:੪, ੩੦੪-੧੬)*

(ੳੳ) ਨਾਨਕ ਸਚੁ ਧਿਆਇਨਿ ਸਚੁ॥ ਜੋ ਮਰਿ ਜੰਮੇ ਸੁ ਕਚੁ ਨਿਕਚੁ॥੧॥

*(ਵਾਰ ਆਸਾ ਮ:੧, ੪੬੩-੯)*

## ਕਟਾਖ (੭੪੦)

ਟੇਡੀ ਨਜ਼ਰ ਦੀ ਵੇਖਣੀ, ਰਹਿਮਤ ਭਰੀ ਨਜ਼ਰ ਨਾਲ ਤਿਰਛੀ ਵੇਖਣੀ ਦੁਆਰਾ ਵੇਖਣਾ, ਰਹਿਮਤ ਭਰਿਆ ਅੱਖ ਦਾ ਇਸ਼ਾਰਾ, ਨਹੋਰਾ ਕਰਕੇ ਵੇਖਣਾ, ਵਿਅੰਗ ਵਾਕ, ਰਮਜ਼, ਆਮ ਲੋਕ ਭਾਸ਼ਾ ਵਿਚ ਕਟਾਖ ਦੇ ਅਰਥ, ਟੀਕਾ ਟਿਪਣੀ, ਇਤਰਾਜ਼ ਕਰਨਾ, ਤਾਨ੍ਹਾ ਦੇਣਾ, ਆਦਿ ਕੀਤੇ ਜਾਂਦੇ ਹਨ। ਪਰੰਤੂ ਇਸ ਪ੍ਰਕਰਣ ਵਿਚ ਕਟਾਖ ਦੇ ਅਰਥ ਹਨ "ਰਹਿਮਤ ਭਰੀ ਤਿਰਛੀ ਨਜ਼ਰ ਨਾਲ ਵੇਖਣਾ"।

(ੳ) ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ॥
ਜਿਨ ਕਉ ਤੁਮ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੈ॥੧॥

*(ਨਟ ਮ:੪, ੯੭੭-੧)*

(ਅ) ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ॥
ਖਲ ਮੁਗਧ ਮੂੜ ਕਟਾਖ੍ ਸ੍ਰੀਧਰ ਭਏ ਗੁਣ ਮਤਿ ਧੀਰ॥੬॥

*(ਗੂਜਰੀ ਮ:੫, ੫੦੮-੧੦)*

(ੲ) ਚਤੁਰ ਦਸਾ ਕੀਨੋ ਵਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥
ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥੧॥

*(ਧਨਾਸਰੀ ਮ:੫, ੬੮੧-੧੬)*

## ਕਟਾਰਾ (੭੪੧)

ਛੋਟਾ ਖੰਡਾ, ਖੰਜਰ, ਇਕ ਕਿਸਮ ਦਾ ਦੋ ਧਾਰਾ ਛੋਟਾ ਖੰਡਾ।

(ੳ) ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥

*(ਸਿਰੀ ਮ:੧, ੨੫-੧੬)*

(ਅ) ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥

ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ॥੩॥

*(ਰਾਮਕਲੀ ਵਾਰ ਮ:੧, ੯੫੬-੪)*

(ੲ) ਨਿਦੰਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ॥੨॥

*(ਸਾਰਗ ਮ:੪, ੧੨੨੪-੧੪)*

## ਕਠਠ (੭੪੨)

ਔਖਾ, ਬਿਖਮ, ਮੁਸ਼ਕਿਲ, ਕਰੜਾ, ਸਖਤ।

(ੳ) ਸਾਧੋ ਮਨ ਕਾ ਮਾਨੁ ਤਿਆਗਉ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ਰਹਾਉ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥

*(ਗਉੜੀ ਮ:੯, ੨੧੯-੧)*

(ਅ) ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ॥੩॥

*(ਬਿਲਾਵਲ ਮ:੪, ੮੦੦-੮)*

(ੲ) ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ॥
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ॥
ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ॥੪॥

*(ਸੋਰਠਿ ਮ:੩, ੬੦੦-੧੮)*

(ਸ) ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ॥੧॥

*(ਗਉੜੀ ਮ:੯, ੨੧੯-੧੨)*

(ਹ) ਅਮਲੁ ਸਿਰਾਨੋ ਲੇਖਾ ਦੇਨਾ॥ ਆਏ ਕਠਿਨ ਦੂਤ ਜਮ ਲੇਨਾ॥
ਕਿਆ ਤੈ ਖਟਿਆ ਕਹਾ ਗਵਾਇਆ ਚਲਹੁ ਸਿਤਾਬਿ ਦੀਬਾਨਿ ਬੁਲਾਇਆ॥੧॥
ਚਲੁ ਦਰਹਾਲੁ ਦੀਵਾਨਿ ਬੁਲਾਇਆ॥ ਹਰਿ ਫੁਰਮਾਨੁ ਦਰਗਹ ਕਾ ਆਇਆ॥੧॥ਰਹਾਉ॥

*(ਸੂਹੀ ਕਬੀਰ, ੭੯੨-੧੩)*

(ਕ) ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ॥
ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ॥੨॥

*(ਭੈਰਉ ਮ:੧, ੧੧੨੬-੧)*

(ਖ) ਪਉਣ ਪਾਣੀ ਕੀ ਇਹ ਦੇਹ ਸਰੀਰਾ॥ ਹਉਮੈ ਰੋਗੁ ਕਠਿਨ ਤਨਿ ਪੀਰਾ॥

ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ॥ ਕਰਿ ਕਿਰਪਾ ਗੁਰਿ ਰੋਗੁ ਗਵਾਇਆ॥੩॥

*(ਬਸੰਤੁ ਮ:੩, ੧੧੭੨-੧੩)*

(ਗ) ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ॥
ਤਰਿਓ ਸੰਸਾਰੁ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ॥੨॥

*(ਮਲਾਰ ਮ:੫, ੧੨੬੮-੧੨)*

(ਘ) ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥
ਨਾਨਕ ਲਧੜੀਆ ਤਿਨਾਹ ਜਿਨਾ ਭਾਗੁ ਮਥਾਹੜੈ॥੨॥

*(ਮਾਰੂ ਵਾਰ ਮ:੫, ੧੧੦੧-੧੫)*

## ਕਠੋਰ (੭੪੩)

ਜ਼ਾਲਮ, ਸਿਤਮਗੀਰ, ਸਖ਼ਤ, ਕਰੜਾ, ਜਿਸ ਦੇ ਦਿਲ ਤੇ ਕਿਸੇ ਦਾ ਤਰਸ ਨਾ ਹੋਵੇ, ਤਰਸ ਵਿਹੂਣਾ, ਦਇਆ ਤੋਂ ਰਹਿਤ, ਦਰਦ ਤੋਂ ਰਹਿਤ, ਬੇ-ਦਰੇਗ, ਪੱਥਰ-ਦਿਲ, ਸਖ਼ਤ ਦਿਲ ਵਾਲਾ, ਸੰਗ ਦਿਲ, ਕਰੜੇ ਹਿਰਦੇ ਵਾਲਾ, ਨਿਰਦਈ, ਬੇ-ਰਹਿਮ, ਅਭਿੱਜ, ਅਦ੍ਰਵ।

(ੳ) ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚ ਨਿਰਭਉ ਪਾਇ॥
ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ॥
ਸਾਂਤੀ ਵਿਚ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ॥੧॥

*(ਵਾਰ ਬਿਹਾਗੜਾ ਮ:੩, ੫੫੧-੧੭)*

(ਅ) ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥

*(ਆਸਾ ਕਬੀਰ, ੪੮੪-੧੭)*

(ੲ) ਮਨੁ ਕਠੋਰੁ ਦੂਜੈ ਭਾਇ ਲਾਗਾ॥ ਭਰਮੇ ਭੂਲਾ ਫਿਰੈ ਅਭਾਗਾ॥
ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ॥੧੦॥

*(ਮਾਰੂ ਮ:੩, ਸੋਹਲੇ, ੧੦੬੧-੬)*

(ਸ) ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥
ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥
ਕੂੜਿਆਰੁ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥੨੬॥

*(ਵਾਰ ਗਉੜੀ ਮ:੪, ੩੧੪-੧੭)*

(ਹ) ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥੩॥

*(ਸੂਹੀ ਮ:੧, ੭੫੧-੬)*

(ਕ) ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ॥੧੬॥

*(ਸੂਹੀ ਮ:੩, ੭੫੫-੧੭)*

(ਖ) ਰੇ ਨਰ ਕਾਇ ਪਰ ਗ੍ਰਿਹਿ ਜਾਇ॥
ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ॥੧॥ਰਹਾਉ॥

*(ਮਾਰੂ ਮ:੫, ੧੦੦੧-੧੫)*

(ਗ) ਗੁਰ ਚਰਨ ਸਰੇਵਹਿ ਗੁਰਸਿਖ ਤੋਰ॥ ਗੁਰ ਸੇਵ ਤਰੇ ਤਜਿ ਮੇਰ ਤੋਰ॥
ਨਰ ਨਿੰਦਕ ਲੋਭੀ ਮਨਿ ਕਠੋਰ॥ ਗੁਰ ਸੇਵ ਨ ਭਾਈ ਸਿ ਚੋਰ ਚੋਰ॥੨॥

*(ਬਸੰਤ ਮ:੩, ੧੧੭੦-੯)*

(ਘ) ਕੁਚਿਲ ਕਠੋਰ ਕਪਟ ਕਾਮੀ॥ ਜਿਉ ਜਾਨਹਿ ਤਿਉ ਤਾਰਿ ਸੁਆਮੀ॥੧॥ਰਹਾਉ॥
ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ॥੧॥
ਜਾਪ ਤਾਪ ਨੇਮ ਸੁਚਿ ਸੰਜਮ ਨਾਹੀ ਇਨ ਬਿਧੇ ਛੁਟਕਾਰ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

*(ਕਾਨੜਾ ਮ:੪, ੧੩੦੧-੧੩)*

(ਙ) ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ॥ ਮੁਠੀ ਧੰਧੈ ਚੋਰਿ ਮਹਲੁ ਨ ਪਾਈਐ॥
ਏਨੈ ਚਿਤਿ ਕਠੋਰਿ ਸੇਵ ਗਵਾਈਐ॥ ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ॥
ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ॥ ਕੋਇ ਨ ਆਖੈ ਘਟਿ ਹਉਮੈ ਜਾਈਐ॥
ਲਈਅਨਿ ਖਰੇ ਪਰਖਿ ਦਰਿ ਬੀਨਾਈਐ॥ ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ॥੧੭॥

*(ਵਾਰ ਮਾਝ ਮ:੧, ੧੪੬-੫)*

(ਚ) ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ॥
ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ॥੩॥

*(ਗਉੜੀ ਪੂਰਬੀ ਮ:੪, ੧੭੧-੧੫)*

(ਛ) ਕਹੁ ਨਾਨਕ ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ॥੪॥

*(ਸੂਹੀ ਮ:੫, ੭੩੮-੧੩)*

## ਕਣ (੭੪੪)

ਕਿਣਕਾ, ਜ਼ੱਰਾ, ਕਿਸੇ ਵਸਤੂ ਦਾ ਛੋਟੇ ਤੋਂ ਛੋਟਾ ਅੰਸ਼, ਅਣੂ, ਵਧੀਆ ਗੁੜ ਵਿਚ ਉਹ ਦਾਣਾ ਜੋ ਰੜਕਦਾ ਹੈ, ਰੜਕ ਵਾਲਾ, ਦਾਣੇਦਾਰ, ਰਵੇਦਾਰ, ਗੁਣਵਾਨ, ਅਣਖ, ਗੈਰਤ, ਸਵੈਮਾਨ, ਸਤਾ ਬਲ, ਹੌਸਲਾ, ਸਿੱਟਾ, ਬੱਲੀ, ਅਨਾਸ, ਫ਼ਸਲ ਦੇ ਝਾੜ ਦਾ ਅਨੁਮਾਨ, ਤੱਤ ਵਸਤੂ, ਅਸਲੀ ਚੀਜ਼ ਗੁਰਬਾਣੀ ਦੁਆਰਾ ਨਾਮ ਪਰਥਾਇ ਕਈ ਇਕ ਥਾਂਵਾਂ ਤੇ ਕਣ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

(ੳ) ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ॥੧॥

*(ਗਉੜੀ ਮ:੫, ੧੯੨-੧੬)*

(ਅ) ਕਾਇ ਕਮੰਡਲੁ ਕਾਪੜੀਆ ਰੇ ਅਨਸਠਿ ਕਾਇ ਫਿਰਾਹੀ॥
ਬਦਤਿ ਤ੍ਰਿਲੋਚਨ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ॥੪॥

*(ਗੁਜਰੀ ਤ੍ਰਿਲੋਚਨੁ, ੫੨੬-੪)*

(ੲ) ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ॥ ਤਿਉ ਸਾਕਤ ਤੇ ਕੋ ਨ ਬਰਾਸਾਇਆ॥੪॥

*(ਭੈਰਉ ਮ:੫, ੧੧੩੭-੨)*

## ਕਥਨੀ ਬਦਨੀ (੭੪੫)

ਕੇਵਲ ਮੂੰਹ ਨਾਲ ਬਿਆਨਬਾਜੀ ਕਰਨੀ, ਅਮਲ ਨਾ ਕਰਨਾ, ਫੋਕੀ ਲੈਕਚਰਬਾਜ਼ੀ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਕਹਣੀ ਕਰਣੀ" "ਆਖਣੁ ਅਉਖਾ, ਮਨ ਹੋਰੁ ਮੁਖਿ ਹੋਰੁ", "ਵਾਦ ਵਿਵਦ"।

(ੳ) ਜਉ ਜਾਨੈ ਮੈ ਕਥਨੀ ਕਰਤਾ॥ ਬਿਆਪਾਰੀ ਬਸੁਧਾ ਜਿਉ ਫਿਰਤਾ॥
ਸਾਧਸੰਗਿ ਜਿਹ ਹਉਮੈ ਮਾਰੀ॥ ਨਾਨਕ ਤਾ ਕਉ ਮਿਲੇ ਮੁਰਾਰੀ॥੨੪॥

*(ਗਉੜੀ ਬਾਵਨ ਅਖਰੀ, ਮ:੫, ੨੫੫-੫)*

(ਅ) ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥

*(ਜਪੁ, ੫-੧੪)*

## ਕਨਿਕ ਕਾਮਨੀ (੭੪੬)

ਸੋਨਾ ਅਤੇ ਸੁੰਦਰ ਇਸਤ੍ਰੀ।

(ੳ) ਤਨੁ ਧਨੁ ਦੇਖਤ ਗਰਬਿ ਗਇਆ॥
ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ॥੧॥ਰਹਾਉ॥

*(ਰਾਮਕਲੀ ਮ:੧, ੯੦੬-੮)*

(ਅ) ਬਿਨੁ ਹਰਿ ਕਾਮਿ ਨ ਆਵਤ ਹੇ॥
ਜੈ ਸਿਉ ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ ਮੋਹਾਵਤ ਹੇ॥੧॥ਰਹਾਉ॥
ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ॥੧॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ॥
ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ॥੨॥
ਪੰਜ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ॥
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੈ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ॥੩॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ॥੪॥

*(ਬਿਲਾਵਲ ਮ:੫, ੮੨੧-੧੬)*

(ੲ) ਕਨਿਕ ਕਾਮਨੀ ਹੇਤੁ ਗਵਾਰਾ॥ ਦੁਬਿਧਾ ਲਾਗੇ ਨਾਮੁ ਵਿਸਾਰਾ॥
ਜਿਸੁ ਤੂੰ ਬਖਸਹਿ ਨਾਮੁ ਜਪਾਇ॥ ਦੂਤੁ ਨ ਲਾਗਿ ਸਕੈ ਗੁਨ ਗਾਇ॥੨॥

*(ਆਸਾ ਮ:੧, ੪੧੬-੩)*

(ਸ) ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥੪॥

*(ਸੋਰਠਿ ਮ:੫, ੬੪੨-੨)*

(ਹ) ਪਾਂਚੈ ਪੰਚ ਤਤ ਬਿਸਥਾਰ॥ ਕਨਿਕ ਕਾਮਿਨੀ ਜੁਗ ਬਿਉਹਾਰ॥
ਪ੍ਰੇਮ ਸੁਧਾ ਰਸੁ ਪੀਵੈ ਕੋਇ॥ ਜਰਾ ਮਰਣ ਦੁਖੁ ਫੇਰਿ ਨ ਹੋਇ॥੬॥

*(ਗਉੜੀ ਥਿਤੀ ਕਬੀਰ, ੩੪੩-੧੩)*

(ਕ) ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥
ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥੧॥
ਰਾਮੁ ਬਿਸਾਰਿਓ ਹੈ ਅਭਿਮਾਨਿ॥
ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ॥੧॥ਰਹਾਉ॥
ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥੨॥

*(ਕੇਦਾਰਾ ਕਬੀਰ, ੧੧੨੪-੫)*

(ਖ) ਓਹਾ ਪ੍ਰੇਮ ਪਿਰੀ॥੧॥ਰਹਾਉ॥ ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ॥੧॥

*(ਆਸਾ ਮ:੫, ੪੦੬-੧੮)*

(ਗ) ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ॥
ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥੨॥

*(ਕਾਨੜਾ ਮ:੫, ੧੩੦੬-੧੧)*

(ਘ) ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ॥
ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ॥੫॥

*(ਕਾਨੜਾ ਮ:੪, ੧੩੦੮-੧੩)*

## ਕਪਟੀ/ਨਿਹਕਪਟੀ (੭੪੧)

ਛਲੀਆ, ਫਰੇਬੀ, ਧੋਖਾ ਦੇਣ ਵਾਲਾ, ਧ੍ਰੋਹੀ, ਮਕੱਾਰ, ਦਗ਼ੇਬਾਜ਼, ਜਾਹਲਸਾਜ਼, ਠੱਗ।

(ੳ) ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ॥
ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ॥੧॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ॥
ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ॥੨॥

*(ਸਾਰਗ ਮ:੫, ੧੨੨੦-੧)*

(ਅ) ਅੰਤਰਿ ਕਪਟੁ ਭਗਉਤੀ ਕਹਾਏ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ॥
ਪਰ ਨਿੰਦਾ ਕਰੇ ਅੰਤਰਿ ਮਨੁ ਲਾਏ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ॥
ਸਤਸੰਗਤਿ ਸਿਉ ਬਾਦੁ ਰਚਾਏ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ॥
ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ॥ ਪੂਰਬ ਲਿਖਿਆ ਸੁ ਮੇਟਣਾ ਨ ਜਾਏ॥
ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ॥੩॥

*(ਵਾਰ ਸਿਰੀ ਮ:੩, ੮੮-੧੫)*

(ੲ) ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ॥
ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ॥੧॥

*(ਸੋਰਠਿ ਵਾਰ ਮ: ੪, ੬੫੨-੧੨)*

(ਸ) ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥੧॥
ਕਾਇਆ ਮਾਂਜਸਿ ਕਉਨ ਗੁਨਾਂ॥ ਜਉ ਘਟ ਭੀਤਰਿ ਹੈ ਮਲਨਾਂ॥੧॥ਰਹਾਉ॥
ਲਉਕੀ ਅਠਸਠਿ ਤੀਰਥ ਨ੍ਹਾਈ॥ ਕਉਰਾਪਨੁ ਤਊ ਨ ਜਾਈ॥
ਕਹਿ ਕਬੀਰ ਬੀਚਾਰੀ॥ ਭਵ ਸਾਗਰੁ ਤਾਰਿ ਮੁਰਾਰੀ॥੩॥

*(ਸੋਰਠ ਕਬੀਰ, ੬੫੬-੩)*

(ਹ) ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥
ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥

*(ਸੋਰਠਿ ਕਬੀਰ, ੬੫੬-੭)*

(ਕ) ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ॥
ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ॥੪॥

*(ਧਨਾਸਰੀ ਮ:੧, ੬੬੦-੧੨)*

(ਖ) ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ॥
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ॥
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ॥
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ॥
ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ॥੧੨॥

*(ਗਉੜੀ ਵਾਰ ਮ:੫, ੩੨੧-੧)*

(ਗ) ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥
ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥
ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗੁ ਹਥੁ ਦੀਜੈ॥
ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ॥੪॥

*(ਆਸਾ ਮ:੪, ੪੫੦-੧੨)*

(ਘ) ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ॥ ਕੂੜੁ ਕਪਟੁ ਕਮਾਵਦੜੇ ਜਨਮਹਿ ਸੰਸਾਰਾ॥
ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ॥
ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ॥

*(ਆਸਾ ਮ;੫, ਛੰਤ, ੪੬੧-੧੦)*

(ਙ) ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ॥

ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ॥
ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ॥
ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ॥
ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ॥
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ॥
ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ॥੨॥

*(ਗੁਜਰੀ ਵਾਰ ਮ:੩, ੫੧੨-੭)*

(ਚ) ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ॥
ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮ ਲਿਵ ਲਾਗੈ॥
ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ॥੧॥

*(ਵਾਰ ਬਿਲਾਵਲ ਮ:੩, ੮੫੧-੧੭)*

(ਛ) ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਇ॥੨॥

*(ਗੁਜਰੀ ਮ:੩, ੪੯੧-੩)*

(ਜ) ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏ॥੪॥

*(ਬਿਭਾਸ ਪ੍ਰਭਾਤੀ ਕਬੀਰ, ੧੩੪੯-੧੫)*

(ਝ) ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ॥
ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥੧॥

*(ਨਟ ਮ:੪, ੯੭੮-੧)*

(ਞ) ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥

*(ਵਡਹੰਸੁ ਮ:੧, ੫੫੭-੭)*

(ਟ) ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ॥
ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਪਾਇ॥੪॥

*(ਸਾਰਗ ਮ;੪, ੧੧੯੯-੧੩)*

(ਠ) ਆਸਨੁ ਪਵਨ ਦੂਰਿ ਕਰਿ ਬਵਰੇ॥ ਛੋਡਿ ਕਪਟੁ ਨਿਤ ਹਰਿ ਭਜੁ ਬਵਰੇ॥੧॥ਰਹਾਉ।॥

*(ਬਿਲਾਵਲ ਕਬੀਰ, ੮੫੭-੧)*

(ਡ) ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥

ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥੩॥

*(ਸੋਰਠਿ ਮ:੩, ੬੩੭-੧੭)*

(ਢ) ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਲੋਭਈਆ॥
ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ॥੬॥

*(ਬਿਲਾਵਲ ਮ:੪, ੮੩੭-੩)*

(ਣ) ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ॥
ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ॥
ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ॥੨॥

*(ਮਲਾਰ ਮ:੩, ੧੨੭੭-੪)*

(ਤ) ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ॥
ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥
ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ॥੩॥

*(ਸਿਰੀ ਮ:੪, ੩੯-੧੯)*

(ਥ) ਬਹੁ ਕਰਮ ਕਮਾਵੈ ਮੁਕਤਿ ਨ ਪਾਏ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ॥
ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ॥੪॥

*(ਮਾਝ ਮ:੩, ੧੨੩-੧੭)*

(ਦ) ਭੀਤਰਿ ਪੰਚ ਗੁਪਤ ਮਨਿ ਵਾਸੇ॥ ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ॥੧॥
ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ॥
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ॥੧॥ਰਹਾਉ॥

*(ਆਸਾ ਮ:੧, ੩੫੯-੭)*

(ਧ) ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ॥
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ॥੧॥

*(ਸਿਰੀ ਮ:੩, ੨੬-੧੩)*

(ਨ) ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ॥
ਮਹੁ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ॥੬॥

*(ਗਉੜੀ ਵਾਰ ਮ:੪, ੩੦੭-੧੬)*

(ਪ) ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥

*(ਗਉੜੀ ਵਾਰ ਮ:੪, ੩੦੪-੧੮)*

(ਫ) ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ॥
ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ॥
ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ॥

ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ॥੩॥

*(ਆਸਾ ਮ:੧, ੪੩੭-੧)*

(ਬ) ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ॥

*(ਬਿਲਾਵਲ ਮ:੧, ਛੰਤ, ੮੪੪-੩)*

(ਭ) ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥

*(ਰਾਮਕਲੀ ਨਾਮਦੇਉ, ੯੭੩-੧੧)*

(ਮ) ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ॥ ਨਾਦੀ ਬੇਦੀ ਪੜ੍ਹਹਿ ਪੁਰਾਣ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ॥ ਤਿਨ ਕੈ ਰਮਈਆ ਨੇੜਿ ਨਾਹਿ॥੨॥

*(ਬਸੰਤ ਮ:੧, ੧੧੬੯-੭)*

(ਯ) ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ॥
ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ॥
ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ॥
ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ॥
ਨਾਨਕ ਜੋ ਬੀਜੈ ਸੁ ਖਾਵਣਾ ਕਰਤੈ ਲਿਖਿ ਪਾਇਆ॥੧੫॥

*(ਸਾਰੰਗ ਵਾਰ ਮ:੪, ੧੨੪੩-੧੨)*

(ਰ) ਘੂਘਰ ਬਾਧਿ ਬਜਾਵਹਿ ਤਾਲਾ॥ ਅੰਤਰਿ ਕਪਟੁ ਫਿਰਹਿ ਬੇਤਾਲਾ॥
ਵਰਮੀ ਮਾਰੀ ਸਾਪੁ ਨ ਮੂਆ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ॥੩॥

*(ਪ੍ਰਭਾਤੀ ਮ:੫, ੧੩੪੮-੪)*

(ਲ) ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ॥
ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ ਖਾਇਓ॥੧॥

*(ਗੂਜਰੀ ਮ:੫, ੫੦੧-੧)*

## ਕੱਪਰ (੭੪੮)

ਇਹ ਸਿੰਧੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਨਦੀ ਦਾ ਉੱਚਾ ਢਾਹਾ। ਕਈ ਦਫਾ ਬੇੜਾ ਹਵਾ ਦੇ ਜ਼ੋਰ ਨਾਲ ਪੱਤਣ ਨੂੰ ਛਡਕੇ ਇਸ ਢਾਹੇ ਵੱਲ ਨੂੰ ਹੋ ਟੁਰਦਾ ਹੈ, ਜਿਸ ਨਾਲ ਟਕਰਾਕੇ ਬੇੜਾ ਟੁਟ ਜਾਂਦਾ ਹੈ। ਦਰਿਆ ਦੇ ਪਾਣੀ ਵਿਚ ਕੋਈ ਟਿੱਬਾ, ਕੋਈ ਸਖਤ ਮਿੱਟੀ ਦਾ ਢੇਰ, ਸਖਤ ਚਟਾਨ, ਆਦਿ। ਇਸੇ ਪ੍ਰਕਾਰ ਇਨਸਾਨ ਦਾ ਮਨ ਆਪਣੇ ਅਸਲੀ ਮਾਰਗ ਨੂੰ ਦੁਨਿਆਵੀ ਹਵਾ ਦੇ ਝੋਲਿਆਂ ਦੇ ਕਾਰਣ ਤਿਆਗ ਕੇ ਕਾਮ, ਕ੍ਰੋਧ, ਆਸਾ-ਤ੍ਰਿਸਨਾ, ਮੋਹ-ਮਾਇਆ, ਵਿਸ਼ੇ-ਵਿਕਾਰਾਂ ਦੀ ਸਖਤ ਚਟਾਨਾਂ ਨਾਲ ਟਕਰਾਅ ਕੇ ਟੁਟ ਜਾਂਦਾ ਹੈ। ਜਿਸ ਨੂੰ ਵਿਸ਼ੇ ਵਿਕਾਰਾਂ ਦੀ ਲਹਰ ਭੀ ਆਖਿਆ ਗਇਆ ਹੈ।

(ੳ) ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥੯੫॥
ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੇ ਸੁਚੇਤਿ॥੯੬॥

*(ਸਲੋਕ ਫਰੀਦ, ੧੩੮੨-੭)*

(ਅ) ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ॥
ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ॥
ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ॥੪॥

*(ਸਲੋਕ ਮ:੧, ੧੪੧੦-੭)*

## ਕਪਾਟ (੭੪੯)

ਕਪਾਟ ਦਾ ਅਰਥ ਹੈ ਦਰਵਾਜ਼ਾ, ਕਵਾੜ, ਬੂਹਾ। ਜੋ ਹਵਾ ਨੂੰ ਬਾਹਰ ਕਢਦਾ ਅਤੇ ਰੋਕਦਾ ਹੈ ਭਾਵ ਤਾਲੂਆ, ਦਸਵਾਂ ਦੁਆਰ, ਤਖਤਾ, ਆਦਿ।

(ੳ) ਗੁਰ ਸੇਵਾ ਤੇ ਸਦਾ ਸੁਖੁ ਪਾਇਆ॥ ਹਉਮੈ ਮੇਰਾ ਠਾਕਿ ਰਹਾਇਆ॥
ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ॥੬॥

*(ਮਾਝ ਮ:੩, ੧੧੦-੮)*

(ਅ) ਹਉਮੈ ਮਾਰਿ ਬਜਰ ਕਪਾਟ ਖੁਲਾਇਆ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ॥
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ॥੨॥

*(ਮਾਝ ਮ:੩, ੧੨੪-੮)*

(ੲ) ਨਾਮ ਸੰਜੋਗੀ ਗੋਇਲਿ ਥਾਟੁ॥ ਕਾਮ ਕ੍ਰੋਧ ਫੂਟੈ ਬਿਖੁ ਮ੍ਹਾਟੁ॥
ਬਿਨੁ ਵਖਰ ਸੂਨੋ ਘਰੁ ਹਾਟੁ॥ ਗੁਰ ਮਿਲਿ ਖੋਲੇ ਬਜਰ ਕਪਾਟ॥੪॥

*(ਗਉੜੀ ਮ:੧, ੧੫੩-੧)*

(ਸ) ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ॥੩॥

*(ਸੋਰਠਿ ਮ:੧, ੫੯੭-੭)*

(ਹ) ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥੧੫॥

*(ਰਾਮਕਲੀ ਵਾਰ ਮ:੩, ੯੫੪-੧੨)*

(ਕ) ਹਰਿ ਕੀਰਤਿ ਗੁਰਮਤਿ ਜਸ ਗਾਇਓ ਮਨਿ ਉਘਰੇ ਕਪਟ ਕਪਾਟ॥
ਤ੍ਰਿਕੁਟੀ ਫੋਰਿ ਭਰਮੁ ਭਉ ਭਾਗ ਲਜ ਭਾਨੀ ਮਟੁਕੀ ਮਾਟ॥੩॥

*(ਮਾਲੀ ਗਉੜੀ ਮ:੪, ੯੮੬-੪)*

(ਖ) ਆਪੁ ਵੀਚਾਰਿ ਨ ਰੋਵੈ ਕੋਈ॥ ਸਤਿਗੁਰੁ ਮਿਲੈ ਤ ਸੋਈ ਹੋਈ॥
ਬਿਨੁ ਗੁਰ ਬਜਰ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ॥੧੦॥

*(ਮਾਰੂ ਮ:੧, ੧੦੭੭-੬)*

(ਗ) ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥੨॥

*(ਮਾਰੂ ਮ:੧, ਦਖਣੀ, ੧੦੩੩-੧੦)*

(ਘ) ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ॥
ਅੰਤਰਿ ਬਾਹਰਿ ਨਿਕਟੇ ਸੋਇ॥ ਜਨ ਨਾਨਕ ਆਵੈ ਨ ਜਾਵੈ ਕੋਇ॥੪॥

*(ਭੈਰਉ ਮ:੫, ੧੧੩੯-੧੩)*

(ਙ) ਸੋ ਸੁਵਕੁ ਜੋ ਲਾਇਆ ਸੇਵ॥ ਤਿਨ ਹੀ ਪਾਏ ਨਿਰੰਜਨ ਦੇਵ॥
ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ॥ ਬਹੁਰਿ ਨ ਆਵੈ ਜੋਨੀ ਬਾਟ॥੪॥

*(ਭੈਰਉ ਕਬੀਰ, ੧੧੫੯-੧੧)*

(ਚ) ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ॥
ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ॥੧॥

*(ਮਲਾਰ ਮ:੫, ੧੨੬੯-੭)*

(ਛ) ਜਹ ਦੇਖਾ ਤਹ ਪਿਰੁ ਹੈ ਭਾਈ॥ ਖੋਲਿ੍ਓ ਕਪਾਟੁ ਤਾ ਮਨੁ ਠਹਰਾਈ॥੧॥ਰਹਾਉ ਦੂਜਾ॥

*(ਸੂਹੀ ਮ:੫, ੭੩੮-੩)*

(ਜ) ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥੨॥

*(ਆਸਾ ਮ:੩, ੪੨੫-੧੧)*

(ਝ) ਮੇਰਾ ਮਨੁ ਆਲਸੀਆ ਉਘਲਾਨਾ॥
ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ॥ਰਹਾਉ॥

*(ਜੈਤਸਰੀ ਮ:੪, ੬੯੭-੨)*

(ਞ) ਦੇਹੀ ਅੰਦਰਿ ਵਸਤੁ ਅਪਾਰਾ॥ ਆਪੇ ਕਪਟ ਖੁਲਾਵਣਹਾਰਾ॥
ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ॥੫॥

*(ਮਾਰੂ ਮ:੩, ੧੦੫੬-੧੬)*

(ਟ) ਵਾਚਹਿ ਪੁਸਤਕ ਵੇਦ ਪੁਰਾਨਾਂ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥
ਅਜਗਰ ਕਪਟੁ ਕਹਹੁ ਕਿਉ ਖੁਲ੍ਹੇ ਬਿਨੁ ਸਤਿਗੁਰ ਤਤੁ ਨ ਪਾਇਆ॥੧੧॥

*(ਮਾਰੂ ਮ:੧, ੧੦੪੩-੯)*

## ਕਮਜਾਤ (੭੫੦)

ਇਸ ਸ਼ਬਦ ਦਾ ਅਰਥ ਹੈ: ਕਮੀਨ, ਮਾੜੇ ਸੁਭਾਉ ਦਾ ਜੀਵ, ਅੱਧਮ, ਮੰਦੀ ਸ਼ਖ਼ਸੀਅਤ ਦਾ ਮਾਲਕ। ਖਿਆਲ ਰਹੇ ਗੁਰਮਤਿ ਵਿਚ ਜ਼ਾਤਿ ਪਾਤਿ ਨੂੰ ਕੋਈ ਅਧਿਕਾਰ ਨਹੀਂ ਹੈ। ਇਨਸਾਨ ਦਾ ਕਰਮ ਹੀ ਉਸ ਦੀ ਮੰਦੀ ਚੰਗੀ ਸ਼ਖ਼ਸੀਅਤ ਦਾ ਵਾਚਿਕ ਹੈ। ਜੋ ਪ੍ਰਾਣੀ ਗੁਰਮਤਿ ਅਨਕੂਲ ਜੀਵਨ ਬਤੀਤ ਨਹੀਂ ਕਰਦੇ ਉਹ ਕਮਜਾਤ ਹਨ।

(ੳ) ਖਸਮੁ ਵਿਸਾਰਹਿ ਤੇ ਕਮਜਾਤਿ॥ ਨਾਨਕ ਨਾ ਵੈ ਬਾਝੁ ਸਨਾਤਿ॥੪॥

*(ਆਸਾ ਮ:੧, ੧੦-੧)*

## ਕਮਰ ਕੱਸਾ (੭੫੧)

ਕਮਰ ਬੰਦ, ਸੁਚੱਜੇ ਢੰਗ ਨਾਲ ਕਾਰਜ ਦੀ ਪੂਰਤੀ ਵਾਸਤੇ ਲੱਕ ਨੂੰ ਘੁੱਟ ਕੇ ਬੰਨਣਾ, ਬੈਲਟ ਬੰਨਣਾ, ਤਾਂਕਿ ਇਕ ਵਿਅਕਤੀ ਫੁਰਤੀ, ਤੇਜ਼ੀ ਅਤੇ ਬਿਨਾ ਕਿਸੇ ਹਾਦਸੇ ਦੇ ਫ਼ਰਜ਼ ਨਿਭਾ ਸਕੇ। ਜਿਵੇਂ ਫੌਜੀ ਭੀ ਆਪਣੇ ਕਮਰ ਦੇ ਉਦਾਲੇ ਕਮਰ ਕੱਸਾ ਕਰਦੇ ਹਨ। ਘੋੜੇ ਦੀ ਸਵਾਰੀ ਕਰਨ ਤੋਂ ਪਹਿਲਾਂ ਘੋੜੇ ਦਾ ਤੰਗ ਭੀ ਕਸਿਆ ਜਾਂਦਾ ਹੈ। ਇਸ ਕਮਰ ਕੱਸੇ ਪਰਥਾਇ ਪਾਵਨ ਗੁਰਬਾਣੀ ਦੁਆਰਾ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ:

(ੳ) ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥੨॥

*(ਸਿਰੀ ਮ:੧, ੧੬-੧੫)*

## ਕਮਲ ਪ੍ਰਗਾਸ (੭੫੨)

ਕਮਲ ਫੁਲ ਦੀ ਡੋਡੀ ਦੇ ਆਕਾਰ ਦਾ ਦਿਲ, ਦਿਲ ਦਾ ਖਿੜਨਾ, ਹਿਰਦੇ ਦਾ ਖਿੜਨਾ, ਹਿਰਦੇ ਦਾ ਉਪਦੇਸ਼ ਗ੍ਰਹਿਣ ਕਰਨ ਹਿਤ ਤਿਆਰ ਹੋਣਾ, ਨਾਮ ਦੀ ਅੰਮ੍ਰਿਤ ਕਣੀ ਨੂੰ ਗ੍ਰਹਿਣ ਵਾਸਤੇ ਦਿਲ ਦਾ ਖਿੜਨਾ, ਇਸ ਨੂੰ 'ਨਾਭ ਕਮਲ' ਭੀ ਆਖਿਆ ਗਇਆ ਹੈ। ਇਸ ਕਮਲ ਪਦ ਦਾ ਸੰਕੇਤ ਉਸ ਕਮਲ ਨਾਲ ਹੈ, ਜੋ ਵਿਸ਼ਨੂੰ ਦੀ ਨਾਭਿ ਤੋਂ ਉਪਜਿਆ ਹੈ। ਵਿਸ਼ਨੂੰ ਦੇ ਨਾਭਿ ਕਮਲ ਤੋਂ ਬ੍ਰਹਮਾ ਦੀ ਉਤਪਤੀ ਹੋਈ ਮੰਨੀ ਗਈ ਹੈ। ਗੁਰਵਾਕ ਹੈ: ਨਾਭਿ ਕਮਲ ਤੇ ਬ੍ਰਹਮਾ ਉਪਜੇ (ਗੂਜਰੀ ਮ:੧, ੪੮੯-੬) ਇਸ ਦਾ ਉਦਹਾਰਣ ਪੌਰਾਣਿਕ ਸਾਹਿਤ ਵਿਚ ਭੀ ਹੈ। ਵੇਖੋ *ਸ੍ਰੀ ਮਧ ਭਾਗਵਤ ਮਹਾਂ ਪੁਰਾਣ,* ੧,੩,੨ ਅਤੇ, *ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ* ਨੰ: ੧੪੭੩, ਪੰਨਾ ੩੧੩, ਅਸਥੰਭ, ਨਾਭਿ ਕਮਲ। ਦੇਖੋ, "ਉਂਧਾ ਕਮਲ"। ਕਮਲ ਦੀ ਡੋਡੀ ਖਿੜਨ ਤੋਂ ਪਹਿਲਾਂ ਮੂਧੀ ਹੁੰਦੀ ਹੈ। ਸੂਰਜ ਦੇ ਨਿਕਲਦਿਆਂ ਹੀ ਖਿੜਨ ਵੇਲੇ ਸਿਧੀ ਹੋ ਜਾਂਦੀ ਹੈ। ਇਸੇ ਪ੍ਰਕਾਰ ਗਿਆਨ ਦਾ ਸੂਰਜ ਚੜਿਆਂ ਜਗਿਆਸੂ ਦਾ ਹਿਰਦਾ ਕਮਲ ਭੀ ਖਿੜ ਜਾਂਦਾ ਹੈ।

(ੳ) ਜਾਸੁ ਜਪਤ ਮੁਸਕਲੁ ਕਛੂ ਨ ਬਨੈ॥ ਜਾਸੁ ਜਪਤ ਸੁਣਿ ਅਨਹਤ ਧੁਨੈ॥
ਜਾਸੁ ਜਪਤ ਇਹ ਨਿਰਮਲ ਸੋਇ॥ ਜਾਸੁ ਜਪਤ ਕਮਲੁ ਸੀਧਾ ਹੋਇ॥

*(ਗਉੜੀ ਮ:੫, ੨੩੬-੧੧)*

(ਅ) ਸਭ ਪਰੋਈ ਇਕਤੁ ਧਾਗੈ॥ ਜਿਸੁ ਲਾਇ ਲਏ ਸੋ ਚਰਣੀ ਲਾਗੈ॥
ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ॥੨॥

*(ਮਾਝ ਮ:੫, ੧੦੮-੧੬)*

(ੲ) ਸਤਿਗੁਰੁ ਮਿਲੈ ਤ ਦੁਬਿਧਾ ਭਾਗੈ॥ ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ॥
ਜੀਵਤੁ ਮਰੈ ਮਹਾ ਰਸੁ ਆਗੈ॥੨॥

*(ਗਉੜੀ ਮ:੧, ੧੫੩-੧੬)*

(ਸ) ਉਲਟਿਓ ਕਮਲੁ ਬ੍ਰਹਮੁ ਬੀਚਾਰਿ॥ ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ॥੧॥

*(ਗਉੜੀ ਮ:੧, ੧੫੩-੯)*

(ਹ) ਊਂਧੋ ਕਵਲੁ ਸਗਲ ਸੰਸਾਰੈ॥ ਦੁਰਮਤਿ ਅਗਨਿ ਜਗਤ ਪਰਜਾਰੈ॥
ਸੋ ਉਬਰੈ ਗੁਰ ਸਬਦੁ ਬੀਚਾਰੈ॥੨॥

*(ਗਉੜੀ ਮ:੧, ੨੨੫-੧੭)*

(ਕ) ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ॥
ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ॥
ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ॥

ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ॥੩॥

*(ਸੋਰਠਿ ਮ:੩, ੬੦੨-੧੨)*

(ਖ) ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ॥
ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ॥੩॥

*(ਸੋਰਠਿ ਮ:੫, ੬੩੯-੧੮)*

(ਗ) ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ॥
ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ॥੧॥ਰਹਾਉ॥
ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ॥
ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ॥੨॥

*(ਬਿਲਾਵਲ ਮ:੫, ੮੧੧-੧੦)*

(ਘ) ਮਾਈ ਗੁਰ ਚਰਣੀ ਚਿਤੁ ਲਾਈਐ॥
ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ॥੧॥ਰਹਾਉ॥

*(ਦੇਵਗੰਧਾਰੀ ਮ:੫, ੫੨੮-੧੩)*

(ਙ) ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ॥
ਰਸਨਾ ਹਟਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ॥

*(ਰਾਮਕਲੀ ਵਾਰ ਮ:੩, ੯੪੯-੧੧)*

(ਚ) ਗੁਰਮੁਖਿ ਸਦਾ ਸਲਾਹੀਐ ਸਚੁ ਕੀਮਤਿ ਕੀਜੈ॥
ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ॥੭॥

*(ਮਾਰੂ ਵਾਰ ਮ:੩, ੧੦੮੯-੧)*

(ਛ) ਕਾਇਆ ਕਮਲੁ ਹੈ ਕੁਮਲਾਣਾ॥ ਮਨਮੁਖੁ ਸਬਦੁ ਨ ਬੁਝੈ ਇਆਣਾ॥
ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ॥੮॥

*(ਮਾਰੂ ਮ:੩, ੧੦੫੧-੧੫)*

(ਜ) ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ॥
ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ॥੧॥

*(ਸਾਰਗ ਮ:੧, ੧੧੯੭-੭)*

(ਝ) ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ॥
ਪ੍ਰਗਟ ਭਏ ਆਪਹਿ ਗੋੁਬਿੰਦ ਨਾਨਕ ਸੰਤ ਮਤਾਂਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੪-੧੪)*

(ਞ) ਸਬਦਿ ਮਰੈ ਤਿਸੁ ਨਿਜ ਘਰਿ ਵਾਸਾ॥ ਆਵੈ ਨ ਜਾਵੈ ਚੂਕੈ ਆਸਾ॥

ਗੁਰ ਕੈ ਸਬਦਿ ਕਮਲੁ ਪਰਗਾਸਾ॥੭॥

(ਗਉੜੀ ਮ:੧, ੨੨੪-੭)

(ਟ) ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ॥
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ॥੨॥

(ਪ੍ਰਭਾਤੀ ਮ:੩, ੧੩੩੪-੬)

(ਠ) ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ॥
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ॥੨॥

(ਸਿਰੀ ਮ:੩, ੨੬-੭)

(ਡ) ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥੩੪॥

(ਸਾਰਗ ਵਾਰ ਮ:੪, ੧੨੫੦-੧੭)

## ਕਮੀਨ (੭੫੩)

ਅਦਨਾ, ਘਟੀਆ, ਅਧੱਮ, ਕਮਤਰੀਨ, ਨੀਚ ਤੋਂ ਭੀ ਨੀਚ। ਹੋਰ ਦੇਖੋ, "ਨੀਚ ਕਰਮ ਹਰਿ ਮੇਰੇ"।

(ੳ) ਚਿਲਿਮਿਲਿ ਬਿਸੀਆਰ ਦੁਨੀਆ ਫਾਨੀ॥ ਕਾਲੂਬਿ ਮਨ ਗੋਰ ਨ ਮਾਨੀ॥।
ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥

(ਮਲਾਰ ਵਾਰ ਮ:੧, ੧੨੯੧-੬)

## ਕਰਕ ਪੈਣੀ (੭੫੪)

ਚੁਭਵੀਂ ਪੀੜ, ਚੀਸ ਪੈਣੀ, ਕਸਕ ਪੈਣੀ, ਦੁਖ ਦੇਣ ਵਾਲੀ ਚੀਸ ਪੈਣੀ।

(ੳ) ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥
ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥੧॥ਰਹਾਉ॥
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥

(ਸੋਰਠਿ ਭੀਖਨ, ੬੫੯-੧੨)

(ਅ) ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥

(ਮਲਾਰ ਵਾਰ ਮ:੧, ੧੨੭੯-੧੪)

## ਕਰਜ਼/ਕਰਜ਼ਾ (੭੫੫)

ਕਰਜ਼ਾਈ ਹੋਣਾ, ਕਰਜ਼ਾ ਲੈਣਾ, ਉਧਾਰ ਲੈਣਾ, ਪੈਸਾ ਵਿਆਜ ਤੇ ਲੈਣਾ, ਜ਼ਰੂਰਤ ਪੂਰੀ ਕਰਨ ਹਿਤ ਪੈਸਾ ਚੁਕਣਾ। ਔਰ ਫਿਰ ਵਿਆਜ ਮਿਲਾਕੇ ਬਹੁਤਾ ਕਰਕੇ ਮੋੜਨਾ, ਜੋ ਮੋੜਨਾ ਅਤਿਅੰਤ ਕਠਨ ਹੋ ਜਾਂਦਾ ਹੈ। ਕਈ ਦਫਾ ਮੋੜ ਭੀ ਨਹੀਂ ਹੁੰਦਾ ਹੈ। ਇਸੇ ਪ੍ਰਕਾਰ ਜੀਵ ਦੇ ਸਿਰ ਵਾਹਿਗੁਰੂ ਵਲੋਂ ਬਹੁਤ ਹੀ ਕਰਜ਼ਾ ਚੜ੍ਹਿਆ ਹੋਇਆ ਹੈ। ਇਸ ਨੂੰ "ਰਿਣ' ਭੀ ਆਖਿਆ ਜਾਂਦਾ ਹੈ।

(ੳ) ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥
ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ॥੨॥

*(ਗਉੜੀ ਪੂਰਬੀ ਮ:੪, ੧੭੧-੨)*

(ਅ) ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ॥
ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ॥੧॥

*(ਨਟ ਮ:੪, ੯੮੧-੧੦)*

(ੲ) ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ॥
ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪੁ॥੧॥
ਖਾਤ ਖਰਚਤ ਨਿਬਹਤ ਰਹੈ ਗੁ ਸਬਦੁ ਅਖੂਟ॥
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ॥੧॥

*(ਬਿਲਾਵਲ ਮ:੫, ੮੧੬-੧੩)*

## ਕਰਤਾਰ ਪੁਰ (੭੫੬)

ਜ਼ਿਲਾ ਗੁਰਦਾਸਪੁਰ ਵਿਚ, ਤਹਿਸੀਲ ਸ਼ਕਰਗੜ ਵਿਚ ਸਤਿਗੁਰੂ ਨਾਨਕ ਸਾਹਿਬ ਜੀ ਦਾ ਵਸਾਇਆ ਨਗਰ। ਇਸੇ ਨਗਰ ਵਿਚ ਸਤਿਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਏ ਸਨ। ਜ਼ਿਲਾ ਜਲੰਧਰ ਵਿਚ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦਾ ਵਸਾਇਆ ਇਕ ਨਗਰ ਹੈ। ਇਥੋਂ ਦਾ ਲਕੜੀ ਦਾ ਸਾਮਾਨ ਬਹੁਤ ਹੀ ਪ੍ਰਸੰਸਾ ਯੋਗ ਹੈ। ਹੋਰ ਜਾਣਕਾਰੀ ਲਈ ਦੇਖੋ ***ਮਹਾਨ ਕੋਸ਼*** ਕ੍ਰਿਤ ਕਾਨ੍ਹ ਸਿੰਘ ਨਾਭਾ, ਪੰਨਾ ੩੦੨, ਕਰਤਾਰ ਪੁਰ।

(ੳ) ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ॥
ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ॥੧॥ਰਹਾਉ॥

*(ਬਿਲਾਵਲ ਮ:੫, ੮੧੬-੧੮)*

## ਕਰਤੂਤ/ਕਰਤੱਬ (੭੫੭)

ਕੰਮ, ਵਰਤਾਰਾ, ਫਰਜ਼, ਕਰਣ ਯੋਗ, ਕਰਣ ਲਾਇਕ। ਕਈ ਵਾਰੀ ਪੇਂਡੂ ਮੁਹਾਵਰੇ ਵਿਚ ਬੁਰਾ ਕੰਮ ਕਰਨ ਵਾਲੇ ਨੂੰ ਆਖਦੇ ਹਨ ਕਿ ਚੰਗੀ ਕਰਤੂਤ ਕੀਤੀ ਹੈ।

(ੳ) ਅਵਰ ਕਰਤੂਤਿ ਸਗਲੀ ਜਮੁ ਡਾਨੈ॥ ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ॥
ਹਰਿ ਕਾ ਨਾਮੁ ਜਪਤ ਦੁਖੁ ਜਾਇ॥ ਨਾਨਕ ਬੋਲੈ ਸਹਜਿ ਸੁਭਾਇ॥੪॥

*(ਗਉੜੀ ਸੁਖਮਨੀ ਮ:੫, ੨੬੬-੨)*

(ਅ) ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥
ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥
ਬਾਹਰ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥

ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ ਸਹਜਿ ਸਮਾਤਿ॥੫॥

*(ਗਉੜੀ ਸੁਖਮਨੀ ਮ:੫, ੨੬੭-੧੧)*

(ਈ) ਇਸ ਤੇ ਹੋਇ ਸੁ ਨਾਹੀ ਬੁਰਾ॥ ਓਰੈ ਕਹਹੁ ਕਿਨੈ ਕਛੁ ਕਰਾ॥
ਆਪਿ ਭਲਾ ਕਰਤੂਤਿ ਅਤਿ ਨੀਕੀ॥ ਆਪੇ ਜਾਨੈ ਅਪਨੇ ਜੀ ਕੀ॥

*(ਗਉੜੀ ਸੁਖਮਨੀ ਮ:੫, ੨੮੪-੧੫)*

(ਸ) ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ॥
ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ॥੧॥

*(ਆਸਾ ਮ:੧, ੩੫੧-੨)*

(ਹ) ਪੰਚ ਤਤੁ ਮਿਲਿ ਇਹੁ ਤਨੁ ਕੀਆ॥ ਆਤਮ ਰਾਮ ਪਾਏ ਸੁਖੁ ਥੀਆ॥
ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ॥੭॥

*(ਮਾਰੂ ਮ:੧, ਸੋਹਲੇ, ੧੦੩੯-੨)*

(ਕ) ਸਗਲ ਧਰਮ ਮਹਿ ਊਤਮ ਧਰਮ॥ ਕਰਮ ਕਰਤੂਤਿ ਕੈ ਊਪਰਿ ਕਰਮ॥
ਜਿਸ ਕਉ ਚਾਹਹਿ ਸੁਰਿ ਨਰ ਦੇਵ॥ ਸੰਤ ਸਭਾ ਕੀ ਲਾਗਹੁ ਸੇਵ॥੩॥

*(ਬਸੰਤ ਮ:੫, ੧੧੮੨-੧੪)*

(ਖ) ਬਿਨੁ ਕਰਤੂਤੀ ਮੁਕਤਿ ਨ ਪਾਈਐ॥ ਮੁਕਤਿ ਪਦਾਰਥੁ ਨਾਮੁ ਧਿਆਈਐ॥੧॥ਰਹਾਉ॥

*(ਗਉੜੀ ਮ:੫, ੨੦੧-੩)*

(ਗ) ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥੨॥

*(ਵਾਰ ਮਾਝ ਮ:੧, ੧੪੭-੧੯)*

(ਘ) ਮਾਨਸ ਜਤਨ ਕਰਤ ਬਹੁ ਭਾਤਿ॥ ਤਿਸ ਕੇ ਕਰਤਬ ਬਿਰਥੇ ਜਾਤਿ॥

*(ਗਉੜੀ ਸੁਖਮਨੀ ਮ:੫, ੨੮੬-੧)*

(ਙ) ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ॥
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ॥
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ॥
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ॥
ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ॥੧੨॥

*(ਗਉੜੀ ਵਾਰ ਮ:੫, ੩੨੧-੧)*

(ਚ) ਕਰਤਬ ਸਭਿ ਸਵਾਰੇ॥ ਪ੍ਰਭਿ ਅਪੁਨਾ ਬਿਰਦੁ ਸਮਾਰੇ॥
ਪਤਿਤ ਪਾਵਨ ਪ੍ਰਭ ਨਾਮਾ॥ ਜਨ ਨਾਨਕ ਸਦ ਕੁਰਬਾਨਾ॥੨॥

*(ਸੋਰਠਿ ਮ:੫, ੬੨੭-੭)*

## ਕਰਪਾਤੀ (੭੫੮)

ਰੋਟੀ ਆਦਿ ਖਾਣ ਵੇਲੇ, ਅਥਵਾ ਪਰਸ਼ਾਦਾ ਛਕਣ ਵੇਲੇ ਆਪਣੇ ਹੱਥਾਂ ਨੂੰ ਬਰਤਣ ਦੇ ਥਾਂ ਵਰਤਣਾ ਭਾਵ ਕਿਸੇ ਭਾਂਡੇ ਦੀ ਵਰਤੋਂ ਨਾ ਕਰਨੀ। ਵੱਡੇ ਤਿਆਗੀ ਹੋਣ ਤੋਂ ਭਾਵ ਹੈ। ਆਪਣੇ ਆਪ ਨੂੰ ਵੱਡੇ ਤਿਆਗੀ ਸਿਧ ਕਰਨਾ। ਗੁਰਮਤਿ ਵਿਚ ਐਸਾ ਨਹੀਂ ਹੈ। ਅਸੀਂ ਮਨ ਭਾਂਵਦੇ ਬਰਤਨਾਂ ਦੀ ਵਰਤੋਂ ਕਰ ਸਕਦੇ ਹਾਂ, ਬਸ਼ਰਤੇ ਕਿ ਵਾਹਿਗੁਰੂ ਦੀ ਸ਼ੁਕਰ ਗੁਜ਼ਾਰੀ ਨਾ ਭੁਲੇ।

(ੳ) ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥

*(ਸੋਰਠਿ ਮ:੫, ੬੪੧-੧੯)*

## ਕਰਮ ਕਾਂਡ/ਕਰਮ ਧਰਮ (੭੫੯)

ਕਰਮ ਦੀ ਵਿਆਖਿਆ ਬਹੁਤ ਗੰਭੀਰ ਵਿਆਖਿਆ ਹੈ। ਹਿੰਦੂ ਮਤਿ ਅਨੁਸਾਰ ਕਰਮ ਨੂੰ ਬਹੁਤ ਹੀ ਲੰਮਾ ਚੋੜਾ ਬਿਆਨਿਆ ਗਿਆ ਹੈ। ਗੁਰਮਤਿ ਵਿਚ ਕਰਮ ਕਰਨ ਦੀ ਵਿਆਖਿਆ ਅਤਿ ਸਰਲ ਅਤੇ ਜੀਵਨ ਨਾਲ ਤਾਲ ਮੇਲ ਖਾਣ ਵਾਲੀ ਜੁਗਤੀ ਹੈ। ਸਹਿਜ ਜੁਗਤੀ ਦੁਆਰਾ ਕਰਮ ਕਰਨ ਦੀ ਆਗਿਆ ਦਿੱਤੀ ਗਈ ਹੈ। ਹੱਠ ਧਰਮੀ ਦੁਆਰਾ ਕੋਈ ਕਰਮ ਕਰਨਾ ਭੀ ਵਰਜਿਤ ਕੀਤਾ ਗਿਆ ਹੈ। ਸਾਰੇ ਕਰਮ ਦਾ ਸ਼ਰੋਮਣੀ ਕਰਮ 'ਨਾਮ ਸਿਮਰਨ' ਹੈ। ਨਾਮ ਸਿਮਰਨ ਤੋਂ ਇਲਾਵਾ ਜਿਤਨੇ ਭੀ ਹੋਰ ਕਰਮ ਧਰਮ ਹਨ ਉਹ ਪਾਖੰਡ ਕਰਕੇ ਗਰਦਾਨੇ ਗਏ ਹਨ।

ਕਰਮ ਧਰਮ: ਉਹ ਕਰਮ ਜੋ ਜੀਵਨ ਦੀ ਪਾਵਨ ਮਰਯਾਦਾ ਦੇ ਅਨਕੂਲ ਕੀਤਾ ਜਾਵੇ, ਭਾਵ ਗੁਰਬਾਣੀ ਦੀ ਸਿੱਖਿਆ ਅਨਕੂਲ ਕੀਤਾ ਜਾਵੇ। ਗੁਰਬਾਣੀ ਦੀ ਤਾਅਲੀਮ ਕੇਵਲ ਨਾਮ ਸਿਮਰਨ ਹੈ "ਨਾਨਕ ਕੈ ਘਰਿ ਕੇਵਲੁ ਨਾਮੁ"

ਜੋ ਕਰਨ ਵਿਚ ਆਵੇ, ਉਹ ਕਰਮ ਆਖਿਆ ਜਾਂਦਾ ਹੈ। ਜਨਮ ਭੇਦ ਦੇ ਅਨਕੂਲ ਇਸ ਦੇ ਤਿੰਨ ਭੇਦ ਹਨ: (ੳ) ਕ੍ਰਿਯਾਮਾਣ, ਭਾਵ ਵਰਤਮਾਨ, (ਅ) ਪ੍ਰਾਰਬਧ, ਭਾਵ ਪੂਰਬਲੇ ਕਰਮ, (ੲ) ਸੰਚਿਤ ਕਰਮ, ਉਹ ਕਰਮ ਜੋ ਜਨਮਾਂ ਜਨਮਾਤ੍ਰਾਂ ਦੇ ਬਾਕੀ ਚਲੇ ਆ ਰਹੇ ਹਨ, ਜਿਨ੍ਹਾਂ ਦਾ ਭੋਗ ਅਜੇ ਨਹੀਂ ਪਾਇਆ ਹੈ।

ਜਿਵੇਂ ਪਾਠ ਕਰਨਾ ਭੀ ਇਕ ਕਰਮ ਹੈ। ਦਾਨ ਦੇਣਾ ਭੀ ਕਰਮ ਹੈ। ਲੰਗਰ ਦੀ ਸੇਵਾ ਕਰਨੀ ਭੀ ਆਪਣੇ ਆਪ ਇਕ ਕਰਮ ਹੈ। ਇਸ ਕਰਣੀ ਦੇ ਕੀਤਿਆਂ ਕੋਈ ਪ੍ਰਣਾਮ ਨਿਕਲੇ, ਉਹ ਭੀ ਕਰਮ ਹੈ। ਭਾਵੇਂ ਉਸਦਾ ਪ੍ਰਣਾਮ ਚੰਗਾ ਹੋਵੇ, ਭਾਵੇਂ ਮੰਦਾ।

ਤਿੰਨਾਂ ਗੁਣਾਂ ਦੇ ਅਨੁਸਾਰ ਭੀ ਕਰਮਾਂ ਦੀਆਂ ਤਿੰਨ ਅਵਸਥਾਵਾਂ ਹਨ। ਜਿਵੇਂ ਸਾਤਵਿਕ, ਰਾਜਸਿਕ, ਤਾਮਸਿਕ ਕਰਮ ਹਨ। ਕਾਯਿਕ, ਵਾਚਿਕ, ਮਾਨਸਿਕ ਇਹ ਭੀ ਕਰਮ ਦੇ ਹੀ ਤਿੰਨ ਭੇਦ ਹਨ। ਅਤੇ ਕਰਮਾਂ ਦੇ ਕੀਤਿਆਂ ਹੀ ਫੈਸਲੇ ਵਾਲੇ ਦਿਨ ਜੀਵਾਂ ਦੀ ਕਿਸਮਤ ਲਿਖੀ ਜਾਂਦੀ ਹੈ। ਜਿਸਨੂੰ ਅਸੀਂ ਭਾਗ, ਤਕਦੀਰ, ਕਰਮ, ਪ੍ਰਾਰਬਧ, ਆਦਿ ਆਖਦੇ ਹਾਂ। ਕਰਮ ਗਤੀ ਪਰਥਾਇ ਪਾਵਨ ਗੁਰਬਾਣੀ ਦਾ ਸੁਝਾਉ ਨਿਮਨ ਲਿਖਤ ਅਨੁਸਾਰ ਹੈ।

(ੳ) ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥੧॥
ਸੰਤਹੁ ਸਾਗਰੁ ਪਾਰਿ ਉਤਰੀਐ॥

ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥੧॥ਰਹਾਉ॥
ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ॥
ਸਾਧਸੰਗਿ ਜੋ ਹਰਿ ਗਾਵੈ ਸੋ ਨਿਰਮਲੁ ਕਰਿ ਲੀਜੈ॥੨॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮ ਜਪੈ ਉਧਰੈ ਸੋ ਕਲਿ ਘਟਿ ਘਟਿ ਨਾਨਕ ਮਾਝਾ॥੪॥

*(ਸੂਹੀ ਮ:੫, ੭੪੭-੧੫)*

(ਅ) ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ॥੧॥
ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ॥
ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ॥੧॥ਰਹਾਉ॥
ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥
ਸਤਿਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥੨॥
ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ॥
ਸਬਦੁ ਮਰੈ ਤਾ ਉਧਰੈ ਪਾਏ ਮੋਖੁ ਦੁਆਰੁ॥
ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ॥੩॥
ਇਹ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ॥
ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ॥
ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ॥੪॥

*(ਸਿਰੀ ਮ:੩, ੩੩-੭)*

(ੲ) ਭਾਈ ਰੇ ਗੁਰਮੁਖਿ ਬੂਝੈ ਕੋਇ॥ ਬਿਨੁ ਬੂਝੈ ਕਮਾਵਣੇ ਜਨਮੁ ਪਦਾਰਥੁ ਖੋਇ॥੧॥

*(ਸਿਰੀ ਮ:੩, ੩੩-੧)*

(ਸ) ਬਹੁ ਕਰਮ ਕਮਾਵੈ ਮੁਕਤਿ ਨ ਪਾਏ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ॥
ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ॥੪॥

*(ਮਾਝ ਮ:੩, ੧੨੩-੧੭)*

(ਹ) ਹਉ ਹਉ ਕਰੇ ਤੈ ਆਪੁ ਜਣਾਏ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ॥
ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ॥੫॥

*(ਮਾਝ ਮ:੩, ੧੨੭-੧੪)*

(ਕ) ਕਰਮ ਕਾਂਡ ਬਹੁ ਕਰਹਿ ਅਚਾਰ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥੩॥

ਬੰਧਨਿ ਬਾਧਿਓ ਮਾਇਆ ਫਾਸ॥ ਜਨ ਨਾਨਕ ਛੂਟੈ ਗੁਰ ਪਰਗਾਸ॥੪॥

*(ਗਉੜੀ ਗੁਆਰੇਰੀ ਮ:੩, ੧੬੨-੪)*

(ਖ) ਕਰਮ ਧਰਮ ਨੇਮ ਬ੍ਰਤ ਪੂਜਾ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥੨॥
ਤਾ ਕੀ ਪੂਰਨ ਹੋਈ ਘਾਲ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ॥੩॥

*(ਗਉੜੀ ਮ:੫, ੧੯੯-੫)*

(ਗ) ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥
ਕਿਆ ਨਾਗੇ ਕਿਆ ਬਾਧੇ ਰਾਮ॥ ਜਬ ਨਹੀ ਚੀਨਸਿ ਆਤਮ ਰਾਮ॥੧॥ਰਹਾਉ॥
ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥੨॥
ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥੩॥
ਕਹੁ ਕਬੀਰ ਸੁਨਹੁ ਨਰ ਭਾਈ॥ ਰਾਮ ਨਾਮੁ ਬਿਨੁ ਕਿਨਿ ਗਤਿ ਪਾਈ॥੪॥

*(ਗਉੜੀ ਕਬੀਰ, ੩੨੪-੫)*

(ਘ) ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥
ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ॥੧॥
ਸੁਣਿ ਪੰਡਿਤ ਕਰਮਾ ਕਾਰੀ॥ ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ॥ ਰਹਾਉ॥
... ... ...
ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥
ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥੮॥

*(ਸੋਰਠਿ ਮ:੧, ੬੩੫-੮)*

(ਙ) ਕਰਮ ਕਰਤ ਬਧੇ ਅਹੰਮੇਵ॥ ਮਿਲਿ ਪਾਥਰ ਕੀ ਕਰਹੀ ਸੇਵ॥੩॥
ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ॥੪॥

*(ਗਉੜੀ ਕਬੀਰ, ੩੨੪-੧੪)*

(ਚ) ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥
ਅੰਮ੍ਰਿਤੁ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ॥
ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ॥੩॥

*(ਧਨਾਸਰੀ ਮ:੫, ੬੭੪-੫)*

(ਛ) ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ॥
ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ॥੬॥

ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ॥
ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ॥੨॥

*(ਧਨਾਸਰੀ ਮ:੫, ੬੮੭-੭)*

(ਜ) ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ॥
ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ॥
ਮਨਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ॥
ਨਾਨਕ ਗੁਰਮੁਖਿ ਆਪੁ ਬੀਚਾਰੀਐ ਵਿਚਹੁ ਆਪੁ ਗਵਾਇ॥

*(ਬਿਲਾਵਲ ਮ:੩, ੮੪੯-੧੦)*

(ਝ) ਕਰਮ ਧਰਮ ਇਹੁ ਤਤੁ ਗਿਆਨੁ॥ ਸਾਧਸੰਗਿ ਜਪੀਐ ਹਰਿ ਨਾਮੁ॥
ਸਾਗਰੁ ਤਰਿ ਬੋਹਿਥ ਪ੍ਰਭ ਚਰਣ॥ ਅੰਤਰਜਾਮੀ ਪ੍ਰਭ ਕਾਰਣ ਕਰਣ॥੩॥

*(ਗੋਂਡ ਮ:੫, ੮੬੬-੧੦)*

(ਞ) ਕਰਮ ਦਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ॥
ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ॥੩॥

*(ਆਸਾ ਮ:੫, ੩੮੦-੭)*

(ਟ) ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥੧॥
ਖਟੁ ਕਰਮ ਨਾਮੁ ਨਿਰੰਜਨੁ ਸੋਈ॥ ਤੂੰ ਗੁਣ ਸਾਗਰੁ ਅਵਗੁਣ ਮੋਹੀ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੩-੬)*

(ਠ) ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ॥
ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ॥੪॥

*(ਆਸਾ ਕਾਫੀ ਮ:੫, ੩੯੬-੧੬)*

(ਡ) ਥਾਵਰ ਥਿਰੁ ਕਰਿ ਰਾਖੈ ਸੋਇ॥ ਜੋਤਿ ਦੀ ਵਟੀ ਘਟ ਮਹਿ ਜੋਇ॥
ਬਾਹਰਿ ਭੀਤਰਿ ਭਇਆ ਪ੍ਰਗਾਸੁ॥ ਤਬ ਹੂਆ ਸਗਲ ਕਰਮ ਕਾ ਨਾਸੁ॥੭॥

*(ਗਉੜੀ ਵਾਰ ਕਬੀਰ, ੩੪੪-੧੮)*

*ਕਰਮ ਦਾ ਨਾਸ ਕਦੋਂ ਹੁੰਦਾ ਹੈ?*

(ਢ) ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਬ ਕਰਮਹ ਨਾਸੁ॥੩॥

*(ਭੈਰਉ ਰਵਿਦਾਸ, ੧੧੬੭-੧੧)*

(ਣ) ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥੨॥

ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥੩॥

*(ਗਉੜੀ ਬੈਰਾਗਣ ਰਵਿਦਾਸ, ੩੪੬-੧੨)*

(ਤ) ਕਰਮ ਧਰਮ ਸਚੁ ਸਾਚਾ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥
ਜੋ ਹਰਿ ਰਾਤੇ ਸੇ ਜਨ ਪਰਵਾਣੁ॥ ਤਿਨ ਕੀ ਸੰਗਤਿ ਪਰਮ ਨਿਧਾਨੁ॥੨॥

... ... ...

ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥
ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥੪॥

*(ਆਸਾ ਮ:੧, ੩੫੩-੧)*

(ਥ) ਬਾਹਰਿ ਜਨੇਉ ਜਿਚਰੁ ਜੋਤਿ ਹੈ ਨਾਲਿ॥ ਧੋਤੀ ਟਿਕਾ ਨਾਮੁ ਸਮਾਲਿ॥
ਐਥੈ ਓਥੈ ਨਿਬਹੀ ਨਾਲਿ॥ ਵਿਣੁ ਨਾਵੈ ਹੋਰਿ ਕਰਮ ਨ ਭਾਲਿ॥੨॥

*(ਆਸਾ ਮ:੧, ੩੫੫-੪)*

(ਦ) ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ॥
ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ॥੧॥

*(ਗਉੜੀ ਕਬੀਰ, ੩੩੫-੧੨)*

(ਧ) ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਜੁਗ ਕਰਣੀ ਸਾਰੁ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ॥
ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ॥
ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ॥
ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ॥
ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ॥
ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ॥੨॥

*(ਵਾਰ ਕਾਨੜਾ ਮ:੪, ੧੩੧੪-੮)*

(ਨ) ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ॥
ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ॥
ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ॥
ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ॥੩॥

*(ਸੋਰਿਠ ਮ:੫, ੬੦੮-੧੨)*

(ਪ) ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥

ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥
... ... ...
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ ਦੂਜਾ॥੧॥

*(ਸੋਰਿਠ ਮ:੫, ੬੪੧-੧੭)*

(ਫ) ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਉ ਨ ਪੂਜੈ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥ ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥੧॥ਰਹਾਉ॥

*(ਰਾਮਕਲੀ ਨਾਮਦੇਵ, ੯੭੩-੧੦)*

*(ਪੂਰਾ ਸ਼ਬਦ ਉਧਰਣਯੋਗ ਹੈ)*

(ਬ) ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥
ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਓਮਾਹਾ ਰਾਮ॥੩॥
ਸਭਿ ਕਰਮ ਧਰਮ ਹਰਿ ਨਾਮੁ ਜਪਾਹਾ॥ ਕਿਲਵਿਖ ਮੈਲੁ ਪਾਪ ਧੋਵਾਹਾ॥
ਦੀਨ ਦਇਆਲੁ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ ਰਾਮ॥੪॥

*(ਜੈਤਸਰੀ ਮ:੪, ੬੯੯-੧੭)*

(ਭ) ਮਾਈ ਮੇਰੇ ਮਨ ਕੀ ਪ੍ਰੀਤਿ॥।
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ॥ਰਹਾਉ॥

*(ਟੋਡੀ ਮ:੫, ੭੧੬-੬)*

(ਮ) ਤੀਰਥ ਨਾਇ ਨ ਉਤਰਸਿ ਮੈਲੁ॥ ਕਰਮ ਧਰਮ ਸਭਿ ਹਉਮੈ ਫੈਲੁ॥
ਲੋਕ ਪਚਾਰੈ ਗਤਿ ਨਹੀ ਹੋਇ॥ਨਾਮ ਬਿਹੂਣੇ ਚਲਸਹਿ ਰੋਇ॥੨॥

*(ਰਾਮਕਲੀ ਮ:੫, ੮੯੦-੭)*

(ਯ) ਰਾਮ ਨਾਮ ਗੁਣ ਗਾਇ ਪੰਡਿਤ॥
ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਹਿ ਪੰਡਿਤ॥੧॥ਰਹਾਉ॥

*(ਰਾਮਕਲੀ ਮ:੫, ੮੯੧-੧੨)*

(ਰ) ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥
ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥
ਤੇਰਾ ਭਰੋਸਾ ਪਿਆਰੇ॥ ਆਨ ਨ ਜਾਨਾ ਵੇਸਾ॥੧॥ਰਹਾਉ॥

*(ਰਾਮਕਲੀ ਮ;੫, ੯੧੨-੧੫)*

*(ਸਾਰਾ ਸ਼ਬਦ ਦੇਖਣ ਯੋਗ ਹੈ)*

(ਲ) ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥੮॥

*(ਰਾਮਕਲੀ ਮ:੧, ੯੦੩-੫)*

(ਵ) ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ॥
ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ॥੧॥

*(ਮਾਰੂ ਮ:੫, ੯੯੯-੯)*

(ੜ) ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥
ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ॥੨॥

*(ਗੋੜੀ ਮਾਲਵਾ ਮ:੫, ੨੧੪-੮)*

(ੳੳ) ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ॥ ਮੋਹ ਮਗਨ ਮਨੁ ਵਿਆਪਿਆ ਚਿੰਦਾ॥
ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ॥੪॥

*(ਮਾਰੂ ਮ:੫, ੧੦੧੯-੧੧)*

(ੳਅ) ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ॥੭॥

*(ਗਉੜੀ ਮ:੫, ੨੪੨-੫)*

(ੳੲ) ਤੀਰਥ ਵਰਤ ਨੇਮ ਕਰਹਿ ਉਦਿਆਨਾ॥ ਜਤੁ ਸਤੁ ਸੰਜਮੁ ਕਥਹਿ ਗਿਆਨਾ॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥
ਨਿਉਲੀ ਕਰਮ ਭੁਇਅੰਗਮ ਭਾਠੀ॥ ਰੇਚਕ ਕੁੰਭਕ ਪੂਰਕ ਮਨ ਹਾਠੀ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ॥੧੪॥

*(ਮਾਰੂ ਮ:੧, ਸੋਹਲੇ, ੧੦੪੩-੧੧)*

(ੳਸ) ਸੋ ਨਿਹਕਰਮੀ ਜੋ ਸਬਦੁ ਬੀਚਾਰੇ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ॥
ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈਗੁਣ ਮੇਟਿ ਸਮਾਵਣਿਆ॥੨॥
ਹਉਮੈ ਕਰੈ ਨਿਹਕਰਮੀ ਨ ਹੋਵੈ॥ ਗੁਰ ਪਰਸਾਦੀ ਹਉਮੈ ਖੋਵੈ॥
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ॥੩॥

*(ਮਾਝ ਮ:੩, ੧੨੮-੧੫)*

(ੳਹ) ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ॥
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ॥੨॥
ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ॥
ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ॥੩॥੩॥

*(ਗੋਂਡ ਕਬੀਰ, ੮੭੦-੧੦)*

(ੳਕ) *ਕਰਮ ਦਾ ਆਰੰਭ:*
ਪੰਚ ਤਤੁ ਸੁੰਨਹੁ ਪਰਗਾਸਾ॥ ਦੇਹ ਸੰਜੋਗੀ ਕਰਮ ਅਭਿਆਸਾ॥
ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ॥੧੪॥

*(ਮਾਰੂ ਮ:੧, ਸੋਹਲੇ, ੧੦੩੮-੭)*

(ੳਖ) ਪੰਚ ਤਤੁ ਮਿਲਿ ਇਹੁ ਤਨੁ ਕੀਆ॥ ਆਤਮ ਰਾਮ ਪਾਏ ਸੁਖੁ ਥੀਆ॥
ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ॥੭॥

*(ਮਾਰੂ ਮ:੧, ਸੋਹਲੇ, ੧੦੩੯-੨)*

(ੳਗ) ਸਗਲੇ ਕਰਮ ਧਰਮ ਜੁਗ ਸਾਧਾ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ॥
ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ॥੫॥

*(ਮਾਰੂ ਮ:੫, ਸੋਹਲੇ, ੧੦੭੨-੧੮)*

(ੳਘ) ਅਨਿਕ ਕਰਮ ਕੀਏ ਬਹੁਤੇਰੇ॥ ਜੋ ਕੀਜੈ ਸੋ ਬੰਧਨੁ ਪੈਰੇ॥
ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ॥੫॥

*(ਮਾਰੂ ਮ:੫, ਸੋਹਲੇ, ੧੦੭੫-੧੮)*

(ੳਙ) ਸਗਲ ਧਰਮ ਮਹਿ ਊਤਮ ਧਰਮ॥ ਕਰਮ ਕਰਤੂਤਿ ਕੈ ਊਪਰਿ ਕਰਮ॥
ਜਿਸ ਕਉ ਚਾਹਹਿ ਸੁਰਿ ਨਰ ਦੇਵ॥ ਸੰਤ ਸਭਾ ਕੀ ਲਗਹੁ ਸੇਵ॥੩॥

*(ਬਸੰਤ ਮ:੫, ੧੧੮੨-੧੪)*

(ੳਚ) ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ॥
ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ॥੧॥

*(ਸਾਰਗ ਮ:੩, ੧੨੩੪-੧੨)*

(ੳਛ) ਮਾਇਆ ਕਰਿ ਮੂਲੁ ਜੰਤ੍ਰ ਭਰਮਾਏ॥ ਹਰਿ ਜੀਉ ਵਿਸਰਿਆ ਦੂਜੈ ਭਾਏ॥
ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ॥੪॥

*(ਗਉੜੀ ਮ:੩, ੨੩੨-੨)*

(ੳਜ) ਕੋਟਿ ਕਰਮ ਕਰਿ ਦੇਹ ਨ ਸੋਧਾ॥ ਸਾਧਸੰਗਤਿ ਮਹਿ ਮਨੁ ਪਰਬੋਧਾ॥੨॥

*(ਕਾਨੜਾ ਮ:੫, ੧੨੯੮-੧੬)*

(ੳਝ) ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥
ਨਾਨਕ ਸਤਿਗੁਰੁ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥

*(ਪ੍ਰਭਾਤੀ ਮ:੧, ੧੩੩੨-੮)*

(ੳਞ) ਕਰਮ ਧਰਮ ਪ੍ਰਭਿ ਮੇਰੈ ਕੀਏ॥ ਨਾਮੁ ਵਡਾਈ ਸਿਰਿ ਕਰਮਾਂ ਕੀਏ॥੪॥

*(ਪ੍ਰਭਾਤੀ ਮ:੧, ੧੩੪੫-੬)*

(ੳਟ) ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥
ਮਨਮੁਖ ਕਰਮ ਕਰੈ ਅਜਾਈ॥ ਤਿਉ ਬਾਲੂ ਘਰ ਠਉਰ ਨ ਠਾਈ॥੭॥

*(ਪ੍ਰਭਾਤੀ ਮ:੫, ੧੩੪੮-੯)*

(ੳਠ) ਕੋਟਿ ਕਰਮ ਕਰੈ ਹਉ ਧਾਰੇ॥ ਸ੍ਰਮੁ ਪਾਵੈ ਸਗਲੇ ਬਿਰਥਾਰੇ॥
ਅਨਿਕ ਤਪਸਿਆ ਕਰੇ ਅਹੰਕਾਰ॥ ਨਰਕ ਸੁਰਗ ਫਿਰਿ ਫਿਰਿ ਅਵਤਾਰ॥

*(ਗਉੜੀ ਸੁਖਮਨੀ ਮ:੫, ੨੭੮-੧੩)*

(ੳਡ) ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥੧॥

ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ਰਹਾਉ॥
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ॥ ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥੨॥
ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥ ਕਰਮ ਕਰਤ ਜੀਅ ਕਉ ਜੰਜਾਰ॥੩॥
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ॥ ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥੪॥

*(ਆਸਾ ਮ:੫, ੩੮੫-੧੪)*

(ੳਢ) ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ॥
ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਾਗੈ ਕੋਇ॥

*(ਗੂਜਰੀ ਵਾਰ ਮ:੫, ੫੨੧-੬)*

(ੳਣ) ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ॥
ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ॥੨॥

*(ਗੂਜਰੀ ਮ:੫, ੪੯੮-੧੩)*

(ੳਤ) ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ॥
ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਓਮਾਹਾ ਰਾਮ॥੩॥
ਸਭਿ ਕਰਮ ਧਰਮ ਹਰਿ ਨਾਮੁ ਜਪਾਹਾ॥ ਕਿਲਵਿਖਿ ਮੈਲੁ ਪਾਪ ਧੋਵਾਹਾ॥
ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ ਰਾਮ॥੪॥

*(ਜੈਤਸਰੀ ਮ:੪, ੬੯੯-੧੭)*

(ੳਥ) ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ॥
ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ॥੩॥

*(ਵਡਹੰਸੁ ਮ:੩, ੫੭੧-੧੬)*

(ੳਦ) ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ॥
ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ॥
ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ॥
ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ॥੩॥

*(ਸੋਰਠਿ ਮ:੫, ੬੦੮-੧੭)*

(ੳਧ) ਪ੍ਰਾਨੀ ਕਉਨੁ ਉਪਾਉ ਕਰੈ॥ ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸ ਹਰੈ॥੧॥ਰਹਾਉ॥

*(ਸੋਰਠਿ ਮ:੯,੬੩੨-੯)*

*(ਸਾਰਾ ਸ਼ਬਦ ਦੇਖਣਯੋਗ ਹੈ)*

(ੳਨ) *ਕਰਮ ਦਾ ਅਰੰਭ ਕਿਥੋਂ ਹੁੰਦਾ ਹੈ?*
ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ॥
ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ॥

ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ॥੩॥

*(ਸੋਰਠਿ ਵਾਰ ਮ:੪, ੬੪੩-੧੫)*

(ੳਪ) ਕਹਾ ਭਇਓ ਤੀਰਥ ਬ੍ਰਤ ਕੀਏ ਸਰਨਿ ਨਹੀ ਆਵੈ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ॥੧॥

*(ਬਿਲਾਵਲ ਮ:੯, ੮੩੦-੧੯)*

(ੳਫ) ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥੧॥

*(ਬਿਲਾਵਲ ਮ:੯, ੮੩੧-੩)*

(ੳਬ) ਊਠਤ ਬੈਠਤ ਹਰਿ ਜਾਪੁ॥ ਬਿਨਸੈ ਸਗਲ ਸੰਤਾਪੁ॥
ਬੈਰੀ ਸਭਿ ਹੋਵਹਿ ਮੀਤ॥ ਨਿਰਮਲੁ ਤੇਰਾ ਹੋਵੈ ਚੀਤ॥੨॥
ਸਭ ਤੇ ਊਤਮ ਇਹੁ ਕਰਮੁ॥ ਸਗਲ ਧਰਮ ਮਹਿ ਸ੍ਰੇਸ਼ਟ ਧਰਮੁ॥
ਹਰਿ ਸਿਮਰਨਿ ਤੇਰਾ ਹੋਇ ਉਧਾਰੁ॥ ਜਨਮ ਜਨਮ ਕਾ ਉਤਰੈ ਭਾਰੁ॥੩॥

*(ਰਾਮਕਲੀ ਮ:੫, ੮੯੫-੧੬)*

(ੳਭ) ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥੩॥

*(ਮਾਰੂ ਮ:੫, ੧੦੦੨-੧੮)*

(ੳਮ) ਹਉ ਹਉ ਕਰਮ ਕਮਾਣੇ॥ ਤੇ ਤੇ ਬੰਧ ਗਲਾਣੇ॥
ਮੇਰੀ ਮੇਰੀ ਧਾਰੀ॥ ਓਹਾ ਪੈਰਿ ਲੋਹਾਰੀ॥
ਸੋ ਗੁਰ ਮਿਲਿ ਏਕੁ ਪਛਾਣੈ॥ ਜਿਸੁ ਹੋਵੈ ਭਾਗੁ ਮਥਾਣੈ॥੩॥

*(ਮਾਰੂ ਮ:੫, ੧੦੦੪-੧)*

(ੳਯ) ਬਿਨੁ ਨਾਵੈ ਸਭ ਦੁਖੁ ਸੰਸਾਰਾ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ॥
ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ॥੭॥

*(ਮਾਰੂ ਮ:੩, ਸੋਹਲੇ, ੧੦੬੨-੩)*

(ੳਰ) ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ॥੧॥

*(ਸਰੰਗ ਵਾਰ ਮ:੩, ੧੨੪੭-੯)*

(ੳਲ) ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥
ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ॥

ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥

*(ਮਲਾਰ ਵਾਰ ਮ:੧, ੧੨੮੪-੧੮)*

(ੳਵ) ਸਭਿ ਤੀਰਥ ਬਰਤ ਜਗ੍ਯ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ॥੭॥

*(ਕਲਿਆਨ ਮ:੪, ੧੩੨੫-੭)*

(ੳੜ) ਹਰਿ ਜਸੁ ਕਰਮੁ ਧਰਮੁ ਪਤਿ ਪੂਜਾ॥ ਕਾਮ ਕ੍ਰੋਧ ਅਗਨੀ ਮਹਿ ਭੂੰਜਾ॥
ਹਰਿ ਰਸੁ ਚਾਖਿਆ ਤਉ ਮਨੁ ਭੀਜਾ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ॥੮॥

*(ਪ੍ਰਭਾਤੀ ਮ:੧, ੧੩੪੫-੭)*

(ਅੳ) ਜੀਅ ਕਾ ਬੰਧਨੁ ਕਰਮੁ ਬਿਆਪੈ॥ ਜੋ ਕਿਛੁ ਕੀਆ ਸੁ ਆਪੈ ਆਪੈ॥੩॥

*(ਪ੍ਰਭਾਤੀ ਨਾਮਦੇਵ, ੧੩੫੧-੯)*

(ਅਅ) ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥

*(ਸਲੋਕ ਮ:੯, ੧੪੨੮-੧੮)*

(ਅੲ) ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥
ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥
ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥
ਕਹੈ ਨਾਨਕ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥੧੮॥

*(ਰਾਮਕਲੀ ਮ:੩, ਅਨੰਦ, ੯੧੯-੧੦)*

(ਅਸ) ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥
ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ॥੫॥

*(ਸੋਰਠਿ ਮ:੧, ੬੩੪-੧੮)*

(ਅਹ) ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥੧॥ਰਹਾਉ॥

*(ਧਨਾਸਰੀ ਤ੍ਰਿਲੋਚਨ, ੬੯੫-੭)*

*(ਸਾਰਾ ਸ਼ਬਦ ਉਧਰਣ ਯੋਗ ਹੈ)*

(ਅਕ) ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥

*(ਗਉੜੀ ਸੁਖਮਨੀ ਮ:੫, ੨੭੪-੭)*

(ਅਖ) ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥

ਗਲਾ ਊਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥

*(ਗਉੜੀ ਵਾਰ ਮ:੪, ੩੦੮-੧੩)*

(ਅਗ) ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥
ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ॥੫॥

*(ਸਿਰੀ ਮ:੫, ਪਹਰੇ, ੭੮-੫)*

(ਅਘ) ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ॥
ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਮਾਨੁ ਆਚਾਰੁ॥੨॥

*(ਆਸਾ ਮ:੫, ੪੦੫-੯)*

(ਅਙ) ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥
ਹੁਕਮੁ ਨ ਬੂਝੈ ਆਵਣੁ ਜਾਣੇ॥ ਪਾਪ ਕਰੈ ਤਾ ਪਛੋਤਾਣੇ॥੩॥

*(ਧਨਾਸਰੀ ਮ:੫, ੬੭੬-੧੧)*

(ਅਚ) ਕਰਮੁ ਧਰਮੁ ਸਚੁ ਹਾਥਿ ਤੁਮਾਰੈ॥ ਵੇਪਰਵਾਹ ਅਖੁਟ ਭੰਡਾਰੈ॥
ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ॥੧੪॥

*(ਮਾਰੂ ਮ:੧, ਸੋਹਲੇ, ੧੦੩੪-੫)*

(ਅਛ) ਕਰਮ ਧਰਮ ਕੀ ਸਾਰ ਨ ਜਾਣੈ ਸੁਰਤਿ ਮੁਕਤਿ ਕਿਉ ਪਾਈਐ॥
ਨਾਨਕ ਗੁਰਮੁਖਿ ਸਬਦਿ ਪਛਾਣੈ ਅਹਿਨਿਸਿ ਨਾਮੁ ਧਿਆਈਐ॥੧॥

*(ਆਸਾ ਮ:੧, ਛੰਤ, ੪੩੭-੯)*

(ਅਜ) ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ॥
ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ॥੨॥

*(ਦੇਵਗੰਧਾਰੀ ਮ:੫, ੫੩੦-੪)*

(ਅਝ) ਰਾਜੇ ਧਰਮੁ ਕਰਹਿ ਪਰਥਾਏ॥ ਆਸਾ ਬੰਧੇ ਦਾਨੁ ਕਰਾਏ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ॥੯॥

*(ਮਾਰੂ ਮ:੧, ੧੦੨੪-੧)*

(ਅਞ) ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥
ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥੧੦॥

*(ਮਾਰੂ ਮ:੧, ਸੋਹਲੇ, ੧੦੨੪-੩)*

(ਅਟ) ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਣੈ॥
ਨਾਂਗਾ ਆਇਆ ਨਾਂਗੋ ਜਾਸੀ ਹਿਉ ਹਸਤੀ ਖਾਕੁ ਛਾਨੈ॥੩॥

*(ਆਸਾ ਮ:੫, ੩੮੦-੭)*

(ਅਠ) ਝਾੜਾ ਝਾੜਿ ਮਿਟੈ ਸੰਗਿ ਸਾਧੂ॥ ਕਰਮ ਧਰਮ ਤਤੁ ਨਾਮੁ ਆਰਾਧੂ॥

*(ਗਉੜੀ ਬਾਵਨ ਅਖਰੀ ਮ:੫, ੨੬੦-੨)*

(ਅਡ) ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਖੇਲ ਹਰਿ ਪਿਆਰੀ॥੨॥

*(ਬਸੰਤ ਮ:੫, ੧੧੮੫-੧੨)*

(ਅਢ) ਨਾ ਜਾਣਾ ਕਰਮ ਕੇਵਡ ਤੇਰੀ ਦਾਤਿ॥ ਕਰਮੁ ਧਰਮੁ ਤੇਰੇ ਨਾਮ ਕੀ ਜਾਤਿ॥੧॥ਰਹਾਉ॥

*(ਗਉੜੀ ਮ:੧, ੧੫੪-੨)*

(ਅਣ) ਕਰਮ ਧਰਮ ਪ੍ਰਭਿ ਮੇਰੈ ਕੀਏ॥ ਨਾਮੁ ਵਡਾਈ ਸਿਰਿ ਕਰਮਾਂ ਕੀਏ॥੪॥

*(ਪ੍ਰਭਾਤੀ ਮ:੧, ੧੩੪੫-੬)*

(ਅਤ) ਗੁਰਿ ਪੂਰੈ ਸਭੁ ਪੂਰਾ ਕੀਆ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ॥੧॥ਰਹਾਉ॥
ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ॥ ਬਾਹ ਪਕਰਿ ਭਵਜਲੁ ਨਿਸਤਾਰਿਓ॥੨॥

*(ਬਸੰਤ ਮ:੫, ੧੧੮੪-੧੯)*

(ਅਥ) ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥੨॥

*(ਬਸੰਤ ਮ:੧, ੧੧੬੮-੫)*

(ਅਦ) ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ॥
ਨਾਮੁ ਪਰਿਓ ਭਗਤੁ ਗੋਵਿੰਦੁ ਕਾ ਇਹ ਰਾਖਹੁ ਪੈਜ ਤੁਮਾਰੀ॥੧॥

*(ਸੋਰਠਿ ਮ:੫, ੬੨੪-੧੪)*

(ਅਧ) ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ॥
ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ॥੨॥

*(ਬਿਲਾਵਲੁ ਮ:੫, ੮੧੨-੯)*

(ਅਨ) ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥
ਫਲ ਪਾਵਹਿ ਮਿਟੈ ਜਮ ਤ੍ਰਾਸ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ॥੧॥

*(ਗਉੜੀ ਗੁਆਰੇਰੀ ਮ:੫, ੧੭੬-੧੭)*

(ਅਪ) ਸਚਾ ਅਲਖ ਅਭੇਉ ਹਠਿ ਨ ਪਤੀਜਈ॥
ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ॥
ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ॥
ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ॥
ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ॥
ਕਰਮ ਵਧਹਿ ਕੈ ਲੋਅ ਖਪਿ ਮਰੀਜਈ॥
ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ॥

ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ॥੧੭॥

*(ਮਲਾਰ ਵਾਰ ਮ:੧, ੧੨੮੫-੧੨)*

## ਕਰਵਟ (੭੬੦)

ਪਾਸਾ ਪਰਤਣ ਦੀ ਕ੍ਰਿਆ, ਪਾਸਾ ਵੱਟ, ਮੂੰਹ ਭੁਆ ਲੈਣਾ, ਪਿਠ ਕਰ ਲੈਣੀ, ਕਿਸੇ ਦਾ ਸਾਥ ਛੱਡ ਦੇਣਾ, ਸੁਤਿਆਂ ਪਇਆਂ ਪਾਸਾ ਬਦਲੀ ਕਰਨਾ।

(ੳ) ਕਰਵਤੁ ਭਲਾ ਨ ਕਰਵਟ ਤੇਰੀ॥ ਲਾਗੁ ਗਲੇ ਸੁਨੁ ਬਿਨਤੀ ਮੇਰੀ॥੧॥
ਹਉ ਵਾਰੀ ਮੁਖੁ ਫੇਰਿ ਪਿਆਰੇ॥ ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥੧॥ਰਹਾਉ॥
ਜਉ ਤਨੁ ਚੀਰਹਿ ਅੰਗੁ ਨ ਮੋਰਉ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥੨॥
ਹਮ ਤੁਮ ਬੀਚੁ ਭਇਓ ਨਹੀ ਕੋਈ॥ ਤੁਮਹਿ ਸੁ ਕੰਤ ਨਾਰਿ ਹਮ ਸੋਈ॥੩॥
ਕਹਤੁ ਕਬੀਰੁ ਸੁਨਹੁ ਰੇ ਲੋਈ॥ ਅਬ ਤੁਮਰੀ ਪਰਤੀਤਿ ਨ ਹੋਈ॥੪॥

*(ਆਸਾ ਕਬੀਰ, ੪੮੪-੭)*

## ਕਰਵਤ (੭੬੧)

ਆਰਾ। ਪੁਰਾਣੇ ਸਮੇਂ ਕਾਂਸ਼ੀ ਵਿਚ ਆਰਾ ਜਿਸ ਹੇਠ ਲੋਕੀ ਮੁਕਤੀ ਪ੍ਰਾਪਤੀ ਵਾਸਤੇ ਸਿਰ ਕਟਵਾ ਲੈਂਦੇ ਸਨ। ਇਹ ਰਿਵਾਜ ਕੇਵਲ ਹਿੰਦੂ ਮਤ ਵਿਚ ਹੀ ਪ੍ਰਚਲਤ ਸੀ। ਗੁਰਮਤਿ ਐਸੇ ਹਿੰਸਕ ਕਰਮ ਦੀ ਨਿਖੇਧੀ ਕਰਦੀ ਹੈ। ਐਸੀ ਕ੍ਰਿਆ ਪਰਥਾਇ ਗੁਰਮਤਿ ਸੁਝਾਉ ਨਿਮਨ ਲਿਖਤ ਅਨੁਸਾਰ ਹਨ:

(ੳ) ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥

*(ਸੋਰਠਿ ਮ:੫, ੬੪੨-੧)*

## ਕਰਾਮਾਤ (੭੬੨)

ਕਰਮ ਕਰਨਾ, ਮਿਹਰ ਕਰਨਾ, ਅਸਚਰਜ ਕਰਨ ਵਾਲੀ ਕ੍ਰਿਆ, ਮੁਅੱਜਜ਼ਾ, ਸਿਧੀ ਕਰਨਾ, ਸ਼ਕਤੀ ਜਾ ਸੱਤਾ, ਅਣਹੋਈ ਬਾਤ ਕਰ ਵਿਖਾਲਣੀ, ਅਜ਼ਮਤ, ਬੜਾਈ, ਖੂਬੀ, ਅੱਛਾਈ, ਨਿਵਾਜ਼ਸ਼ ਦਾ ਜ਼ਾਹਿਰ ਕਰਨਾ, ਸ਼ਕਤੀ ਵਾਲੀ ਘਟਨਾ ਦਾ ਕਰ ਦੇਣਾ, ਕਰਾਮਾਤ ਪਰਥਾਇ ਇਸਲਾਮੀ ਧਾਰਮਿਕ ਪੁਸਤਕਾਂ ਵਿਚ ਭੀ ਜ਼ਿਕਰ ਆਉਂਦਾ ਹੈ। *ਅੰਜੀਲ* ਅਤੇ *ਜ਼ੰਬੂਰ* ਵਿਚ ਭੀ ਮੁਅੱਜਜ਼ਾ ਪਰਥਾਇ ਸੰਕੇਤ ਮਿਲਦੇ ਹਨ। ਗੁਰਮਤਿ ਵਿਚ ਕਰਾਮਾਤ ਕਰਨਾ ਵਾਜਬ ਨਹੀਂ ਹੈ। ਭਾਣੇ ਵਿਚ ਰਹਿਣਾ ਹੀ ਗੁਰਸਿਖੀ ਚਿੰਨ੍ਹ ਦਰਸਾਇਆ ਹੈ।

(ੳ) ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥

*(ਜਪੁ, ੬-੧੯)*

(ਅ) ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥ ਨਉ ਸਦਾਏ ਆਪਣਾ ਹੋਵੈ ਸਿਧ ਸੁਮਾਰੁ॥
ਜਾ ਪਤਿ ਲੇਖੈ ਨ ਪਵੈ ਸਭਾ ਪੂਜ ਖੁਆਰੁ॥੨॥

*(ਸਿਰੀ ਮ:੪, ੧੭-੫)*

(ੲ) ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥

ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥੧॥

*(ਵਾਰ ਮਾਝ ਮ:੧, ੧੪੭-੭)*

(ਸ) ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ॥
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ॥੪॥

*(ਸਿਰੀ ਮ:੩, ੨੬-੧੮)*

(ਹ) ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ॥
ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ॥੪॥

*(ਗਉੜੀ ਬੈਰਾਗਣ ਮ:੫, ੨੦੩-੯)*

(ਕ) ਜਾ ਕਉ ਗੁਰਮੁਖਿ ਰਿਦੈ ਬੁਧਿ॥ ਤਾ ਕੈ ਕਰ ਤਲ ਨਵ ਨਿਧਿ ਸਿਧਿ॥੧॥

*(ਗਉੜੀ ਮ:੫, ੨੧੨-੭)*

(ਖ) ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ॥ ਪੂਰਨ ਪੂਰਿ ਰਹਿਆ ਬਿਖੁ ਮਾਰਿ॥
ਤ੍ਰਿਕੁਟੀ ਛੂਟੀ ਬਿਮਲ ਮਝਾਰਿ॥ ਗੁਰ ਕੀ ਮਤਿ ਜੀਇ ਆਈ ਕਾਰਿ॥੧॥

*(ਗਉੜੀ ਮ:੧, ੨੨੦-੧੯)*

(ਗ) ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ॥
ਬਿਨੁ ਜਗਦੀਸ ਕਹਾ ਸਚੁ ਪਾਵਉ॥੬॥

*(ਗਉੜੀ ਮ:੧, ੨੨੫-੧੨)*

(ਘ) ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥੧॥

*(ਵਡਹੰਸੁ ਵਾਰ ਮ:੩,੫੯੩-੧੮)*

(ਙ) ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ॥
ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥੧॥

*(ਧਨਾਸਰੀ ਮ:੫, ੬੭੯-੯)*

(ਚ) ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ॥
ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ॥੨॥

*(ਸੋਰਠਿ ਵਾਰ ਮ:੩, ੬੫੦-੫)*

(ਛ) ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ॥

ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ॥੧੧॥

*(ਰਾਮਕਲੀ ਦਖਣੀ ਮ:੧, ੯੦੭-੨)*

(ਜ) ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥੧॥

*(ਆਸਾ ਵਾਰ ਮ:੨, ੪੭੪-੧੯)*

(ਝ) ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ॥
ਤ੍ਰਿਪਤਿ ਸੰਤੋਖੁ ਮਨਿ ਸਾਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ॥੫॥

*(ਬਿਲਾਵਲ ਮ:੪, ੮੩੫-੧੩)*

(ਞ) ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ॥੨॥

*(ਆਸਾ ਮ:੧, ੪੧੮-੧੯)*

(ਟ) ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ॥
ਬਿਨਵੰਤਿ ਨਾਨਕੁ ਵਡਭਾਗੁ ਪਾਈਅਹਿ ਸਾਧ ਸਾਜਨ ਮੀਤਾ॥੨॥

*(ਬਿਹਾਗੜਾ ਮ:੫, ਛੰਤ, ੫੪੩-੧੫)*

(ਠ) ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥੨॥

*(ਸੋਰਠਿ ਮ:੩, ੬੩੭-੧੫)*

(ਡ) ਸੁਨਿ ਮਨ ਅਕਥ ਕਥਾ ਹਰਿ ਨਾਮ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ॥੧॥ਰਹਾਉ॥

*(ਬੈਰਾੜੀ ਮ:੪, ੭੧੯-੧)*

(ਢ) ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ॥੧॥

*(ਬਿਲਾਵਲੁ ਮ:੫, ੮੧੨-੨)*

(ਣ) ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ॥
ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ॥੫॥

*(ਮਾਰੂ ਮ:੫, ੧੦੧੭-੧੪)*

(ਤ) ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ॥੫॥

*(ਮਾਰੂ ਮ:੫, ੧੦੧੮-੧੭)*

(ਥ) ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥ ਪੂਰਕੁ ਕੁੰਭਕ ਰੇਚਕ ਕਰਮਾਤਾ॥
ਙਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥

ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥

*(ਗਉੜੀ ਬਾਵਨ ਅਖਰੀ ਮ:੫, ੨੪੩-੯)*

## ਕਰੂਰ ਦ੍ਰਿਸਟੀ (੭੬੩)

ਸਖਤ, ਨਿਰਦਈ, ਕੌੜਾ, ਕਸੈਲਾ, ਭਿਆਨਕ, ਕਠੋਰ, ਜ਼ਾਲਮ, ਡਰਾਉਣਾ, ਗੁਸੈਲਾ, ਤਰਸਹੀਣ, ਮਾਇਕ ਪੁਰਸ਼ ਜੋ ਕਦੇ ਭੀ ਤ੍ਰਸ ਨਹੀਂ ਕਰਦਾ, ਜਿਸ ਦੀ ਦੇਖਣੀ ਵਿਚ ਨਿਰਦਯਤਾ ਹੁੰਦੀ ਹੈ। ਮਾਇਆ ਦਾ ਰੂਪ, ਕੇਵਲ ਮਾਇਕ ਵਸਤੂਆਂ ਨਾਲ ਸਨੇਹ ਰੱਖਣ ਵਾਲਾ।

(ੳ) ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥ ਬੋਲੈ ਕਉੜਾ ਜਿਹਬਾ ਕੀ ਫੂੜਿ॥
ਸਦਾ ਭੂਖੀ ਪਿਰੁ ਜਾਨੈ ਦੂਰਿ॥੧॥
ਐਸੀ ਇਸਤ੍ਰੀ ਇਕ ਰਾਮਿ ਉਪਾਈ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ਰਹਾਉ॥
ਪਾਇ ਠਗਉਲੀ ਸਭੁ ਜਗੁ ਜੋਹਿਆ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ॥੨॥
ਵਰਤ ਨੇਮ ਕਰਿ ਥਾਕੇ ਪੁਨਹਚਰਨਾ॥ ਤਟ ਤੀਰਥ ਭਵੇ ਸਭ ਧਰਨਾ॥
ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥
ਮਾਇਆ ਮੋਹਿ ਸਭੋ ਜਗੁ ਬਾਧਾ॥ ਹਉਮੈ ਪਚੈ ਮਨਮੁਖ ਮੂਰਾਖਾ॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ॥੪॥

*(ਆਸਾ ਮ:੫, ੩੯੪-੧੩)*

## ਕਲਹ/ਲੜਾਈ/ਝਗੜਾ (੭੬੪)

ਜੋ ਪ੍ਰਾਣੀ ਝਗੜਾ ਕਰਨ ਤੋਂ ਨਹੀਂ ਹਟਦਾ ਹੈ, ਵਾਹਿਗੁਰੂ ਅੰਤ ਨੂੰ ਉਸਨੂੰ ਸਮੇਟ ਲੈਂਦਾ ਹੈ।

(ੳ) ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ॥
ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ॥
ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ॥
ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ॥
ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ॥
ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ॥
ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ॥
ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ॥੩੨॥

*(ਗਉੜੀ ਵਾਰ ਮ:੧, ੩੧੭-੫)*

(ਅ) ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥

*(ਵਾਰ ਮਾਝ ਮ:੧, ੧੪੨-੭)*

(ੲ) ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥

*(ਗਉੜੀ ਮ:੧, ੨੨੪-੭)*

(ਸ) ਝਝਾ ਉਰਝਿ ਸੁਰਝਿ ਨਹੀ ਜਾਨਾ॥ ਰਹਿਓ ਝਝਕਿ ਨਾਹੀ ਪਰਵਾਨਾ॥

ਕਤ ਝਖਿ ਝਿਖਿ ਅਉਰਨ ਸਮਝਾਵਾ॥ ਝਗਰੁ ਕੀਏ ਝਗਰਉ ਹੀ ਪਾਵਾ॥੧੫॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧)*

(ਹ) ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ॥
ਸਾਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ॥
ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ॥
ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ॥੧॥

*(ਗਉੜੀ ਵਾਰ ਮ:੪, ੩੧੬-੧੧)*

(ਕ) ਝਗੜੁ ਚੁਕਾਵੈ ਹਰਿ ਗੁਣ ਗਾਵੈ॥ ਪੂਰਾ ਸਤਿਗੁਰੁ ਸਹਜਿ ਸਮਾਵੈ॥
ਇਹੁ ਮਨੁ ਡੋਲਤ ਤਉ ਠਹਰਾਵੈ॥ ਸਚੁ ਕਰਣੀ ਕਰਿ ਕਾਰ ਕਮਾਵੈ॥੫॥

*(ਪ੍ਰਭਾਤੀ ਮ:੧, ੧੩੪੪-੧੭)*

(ਖ) ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥
ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ॥
ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਅਵਣਾ॥
ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ॥
ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥੩॥

*(ਵਡਹੰਸ ਮ:੧, ਛੰਤ, ੫੬੬-੫)*

## ਕਲੰਕ (੭੬੫)

ਦਾਗ਼, ਧੱਬਾ, ਦੂਸ਼ਣ, ਊਜ, ਇਲਜ਼ਾਮ, ਬਦਨਾਮੀ, ਪਾਪ, ਐਬ। ਨਿਮਨ ਲਿਖਤ ਪਾਵਨ ਗੁਰਬਾਣੀ ਦੇ ਉਦਹਾਰਣ ਕਲੰਕ ਦੇ ਭਾਵ ਸਪਸ਼ਟ ਕਰਦੇ ਹਨ:

(ੳ) ਆਠ ਪਹਰ ਸਿਮਰਹੁ ਪ੍ਰਭ ਨਾਮੁ॥ ਅਨਿਕ ਤੀਰਥ ਮਜਨੁ ਇਸਨਾਨੁ॥
ਪਾਰਬ੍ਰਹਮ ਕੀ ਸਰਣੀ ਪਾਹਿ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ॥੩॥

*(ਗਉੜੀ ਮ:੫, ੧੮੪-੧੩)*

(ਅ) ਕਰਮ ਕਰਿ ਕਲੰਕੁ ਮਫੀਟਸਿ ਰੀ॥੧॥

*(ਧਨਾਸਰੀ ਤ੍ਰਿਲੋਚਨ, ੬੯੫-੩)*

(ੲ) ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥
ਪਤਿਤ ਪਵਿਤ ਭਏ ਰਾਮੁ ਕਹਤ ਹੀ॥੧॥

*(ਟੋਡੀ ਨਾਮਦੇਉ, ੭੧੮-੧੩)*

(ਸ) ਗੁਰਮੁਖਿ ਗਾਵੈ ਗੁਰਮੁਖਿ ਬੋਲੈ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ॥ ਗੁਰਮੁਖਿ ਆਵੈ ਜਾਇ ਨਿਸੰਗੁ॥
ਪਰਹਰਿ ਮੈਲੁ ਜਲਾਇ ਕਲੰਕੁ॥ ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਮਜਨੁ ਚਜੁ ਅਚਾਰੁ॥

*(ਗਉੜੀ ਬਾਵਨ ਅਖਰੀ ਮ:੫, ੯੩੨-੧੩)*

(ਹ) ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ॥

ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ॥੨॥

*(ਸੋਰਠਿ ਵਾਰ ਮ:੩, ੬੪੫-੮)*

## ਕਲਜੁਗ (੭੬੬)

ਚਹੁ ਜੁਗਾਂ ਵਿਚੋਂ ਚਉਥਾ ਜੁਗ। ਇਹ ਅੰਤਮ ਜੁਗ ਹੈ। ਇਸ ਦਾ ਆਰੰਭ ੧੮ ਫਰਵਰੀ ੩੧੦੨ ਪੂਰਬ ਈਸਵੀ ਮੰਨਿਆ ਜਾਂਦਾ ਹੈ ਇਸ ਦੀ ਕੁਲ ਆਯੂ ੧੨੦੦ ਦੇਵ ਸਾਲ ਅਤੇ ੪੩੨੦੦੦ ਮਨੁੱਖੀ ਸਾਲ ਹੈ। ਪਾਪ ਦਾ ਜੁਗ, ਲੜਾਈ ਝਗੜਿਆਂ ਦਾ ਕਾਲ ਅਥਵਾ ਹੁਨਰ ਦਾ ਸਮਾਂ। ਪਾਵਨ ਗੁਰਬਾਣੀ ਦੁਆਰਾ ਕਲਜੁਗ ਪਰਥਾਇ ਨਿਮਨ ਲਿਖਤ ਸੁਝਾਉ ਦਰਸਾਏ ਗਏ ਹਨ:

(ੳ) ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥

... ... ...

ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥ ਕਰਿ ਕਰਤਾ ਤੂੰ ਏਕੋ ਜਾਣੁ॥੭॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ॥
ਜੇ ਘਰਿ ਹੋਂਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ॥੮॥

*(ਰਾਮਕਲੀ ਮ:੧, ੯੦੨-੧੫)*

(ਅ) ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥
ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥
ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥ਮ:੩॥
ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ॥ ਗੁਰਮੁਖਿ ਕੋਈ ਉਤਰੈ ਪਾਰਿ॥
ਜਿਸ ਨੋ ਨਦਰਿ ਕਰੇ ਤਿਸੁ ਦੇਵੈ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ॥੨॥

*(ਵਾਰ ਮਾਝ ਮ:੩, ੧੪੫-੧੦)*

(ੲ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥੧॥
ਮ:੧॥ ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥

*(ਸਾਰਗ ਵਾਰ ਮ:੧, ੧੨੪੨-੧੭)*

(ਸ) ਇਸ ਜੁਗ ਮਹਿ ਰਾਮ ਨਾਮਿ ਨਿਸਤਾਰਾ॥ ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ॥

ਆਪਿ ਤਰੈ ਸਗਲੇ ਕੁਲ ਉਧਾਰਾ॥੩॥
ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ॥ ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ॥
ਨਾਨਕ ਨਾਮੁ ਬਿਨਾ ਕੋ ਮੁਕਤਿ ਨ ਹੋਈ॥੪॥

*(ਗਉੜੀ ਮ:੩, ੧੬੦-੧੮)*

(ਹ) ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥

*(ਗਉੜੀ ਬੈਰਾਗਣ ਰਵਿਦਾਸ, ੩੪੬-੧੧)*

(ਕ) ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ॥
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ॥
ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ॥੨॥

*(ਸੋਰਠਿ ਵਾਰ ਮ:੩, ੬੫੧-੩)*

(ਖ) ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ॥੨॥
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ॥੩॥

*(ਬਿਲਾਵਲ ਮ:੩, ੭੯੭-੧੭)*

(ਗ) ਆਵਹੁ ਸਚੁ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ॥੧॥

*(ਬਿਲਾਵਲ ਮ:੪, ੭੯੯-੧੮)*

(ਘ) ਸਤਜੁਗਿ ਸਚੁ ਕਹੈ ਸਭੁ ਕੋਈ॥ ਘਰਿ ਘਰਿ ਭਗਤਿ ਗੁਰਮੁਖਿ ਹੋਈ॥
ਸਤਜੁਗਿ ਧਰਮੁ ਪੈਰ ਹੈ ਚਾਰਿ॥ ਗੁਰਮੁਖਿ ਬੂਝੈ ਕੋ ਬੀਚਾਰਿ॥੧॥
ਜੁਗ ਚਾਰੇ ਨਾਮਿ ਵਡਿਆਈ ਹੋਈ॥
ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ॥੧॥ਰਹਾਉ॥

*(ਰਾਮਕਲੀ ਮ:੩, ੮੮੦-੧)*

(ਙ) ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ॥੧॥
ਕਲਿਜੁਗੁ ਉਧਾਇਆ ਗੁਰਦੇਵ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ॥੧॥ਰਹਾਉ॥

*(ਆਸਾ ਮ:੫, ੪੦੬-੪)*

(ਚ) ਸਤਜੁਗੁ ਤ੍ਰੇਤਾ ਦੁਆਪਰੁ ਭਣੀਜੈ ਕਲਿਜੁਗੁ ਊਤਮੋ ਜੁਗਾ ਮਾਹਿ॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥੩॥

*(ਆਸਾ ਮ:੫, ੪੦੬-੭)*

(ਛ) ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ॥
ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ॥
ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ॥
ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ॥
ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ॥੪॥

*(ਆਸਾ ਮ:੪, ੪੪੬-੧)*

(ਜ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥

*(ਆਸਾ ਵਾਰ ਮ:੧, ੪੬੮-੧੯)*

(ਝ) ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥
ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥
ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥
ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥
ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥
ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ॥
ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥

*(ਰਾਮਕਲੀ ਵਾਰ ਮ:੧, ੯੫੧-੧੩)*

(ਞ) ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥ ਅਨ ਰੂਤਿ ਨਾਹੀ ਨਾਹੀ॥

ਮਤੁ ਭਰਮਿ ਭੂਲਹੁ ਭੂਲਹੁ॥ ਗੁਰ ਮਿਲੇ ਹਰਿ ਪਾਏ॥ ਜਿਸੁ ਮਸਤਕਿ ਹੈ ਲੇਖਾ॥
ਮਨੁ ਰੁਤਿ ਨਾਮ ਰੇ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ॥੨॥

*(ਬਸੰਤ ਮ:੫, ੧੧੮੫-੬)*

(ਟ) ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥
ਇਲਤਿ ਕ ਨਾਉ ਚਉਧਰੀ ਕੂੜੀ ਪੂਰੇ ਥਾਉ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥੧॥
ਮ:੧॥ ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਹਿਆ ਨਾਉ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥
ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ੍ਹਿ ਬੈਠੇ ਸੁਤੇ॥
ਚਾਕਰ ਨਹਦਾ ਪਾਇਨ੍ਹਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨੱਕੀ ਵਢੀਂ ਲਾਇਤਬਾਰ॥੨॥

*(ਮਲਾਰ ਵਾਰ ਮ:੧, ੧੨੮੮-੩)*

(ਠ) ਕਲਿਜੁਗ ਮਹਿ ਬਹੁ ਕਰਮ ਕਮਾਹਿ॥ ਨਾ ਰੁਤਿ ਨ ਕਰਮ ਥਾਇ ਪਾਹਿ॥੧॥
ਕਲਜੁਗ ਮਹਿ ਰਾਮ ਨਾਮੁ ਹੈ ਸਾਰੁ॥ ਗੁਰਮੁਖਿ ਸਾਚਾ ਲਗੈ ਪਿਆਰੁ॥੧॥ਰਹਾਉ॥
ਤਨੁ ਮਨੁ ਖੋਜਿ ਘਰੈ ਮਹਿ ਪਾਇਆ॥ ਗੁਰਮੁਖਿ ਰਾਮ ਨਾਮਿ ਚਿਤੁ ਲਾਇਆ॥੨॥
ਗਿਆਨ ਅੰਜਨੁ ਸਤਿਗੁਰ ਤੇ ਹੋਇ॥ ਰਾਮ ਨਾਮੁ ਰਵਿ ਰਹਿਆ ਤਿਹੁ ਲੋਇ॥੩॥
ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ॥
ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ॥੪॥

*(ਭੈਰਉ ਮ:੩, ੧੧੨੯-੧੭)*

(ਡ) ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ॥

*(ਕਾਨੜਾ ਵਾਰ ਮ:੪, ੧੩੧੪-੮)*

(ਢ) ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ॥
ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ॥੩॥

*(ਸੂਹੀ ਮ:੩, ਛੰਤ, ੭੭੧-੧੯)*

(ਣ) ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ॥
ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ ਹਰਿ ਜਪਤ ਸੁਣਤ ਦੁਖੁ ਜਾਇ ਜੀਉ॥
ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿ ਨਾਮੁ ਪਰਮ ਸੁਖੁ ਪਾਇਆ॥
ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥

ਹਰਿ ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ॥
ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ॥੨॥

*(ਆਸਾ ਮ:੪, ਛੰਤ, ੪੪੪-੧੪)*

(ਤ) ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ॥
ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ॥੧॥

*(ਧਨਾਸਰੀ ਮ:੪, ੬੬੮-੮)*

(ਥ) ਕਲਿਜਗੁ ਮਹਿ ਇਕ ਨਾਮਿ ਉਧਾਰੁ॥ ਨਾਨਕੁ ਬੋਲੈ ਬ੍ਰਹਮ ਬੀਚਾਰੁ॥੨॥

*(ਭੈਰਉ ਮ:੫, ੧੧੩੮-੬)*

(ਦ) ਕਲਿ ਕੀਰਤਿ ਸਬਦੁ ਪਛਾਨੁ॥ ਏਹਾ ਭਗਤਿ ਚੂਕੈ ਅਭਿਮਾਨੁ॥
ਸਤਿਗੁਰੁ ਸੇਵਿਐ ਹੋਵੈ ਪਰਵਾਨੁ॥ ਜਿਨਿ ਆਸਾ ਕੀਤੀ ਤਿਸ ਨੋ ਜਾਨੁ॥੨॥

*(ਆਸਾ ਮ:੩, ੪੨੪-੧)*

(ਧ) ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ॥
ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ॥੧॥

*(ਨਟ ਮ:੪, ੯੭੭-੧੫)*

(ਨ) ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥੬॥

*(ਮਾਰੂ ਮ:੫, ਸੋਹਲੇ, ੧੦੭੫-੧੯)*

(ਪ) ਕਲਜੁਗ ਮਹਿ ਰਾਮ ਨਾਮੁ ਉਰ ਧਾਰੁ॥ ਬਿਨੁ ਨਾਵੈ ਮਾਥੈ ਪਾਵੈ ਛਾਰੁ॥੧॥

*(ਭੈਰਉ ਮ:੩, ੧੧੨੯-੧੪)*

(ਫ) ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ॥੪॥

*(ਮਾਲੀ ਗਉੜੀ ਮ:੪, ੯੮੬-੫)*

(ਬ) ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ॥੨॥

*(ਮਾਰੂ ਮ:੪, ੯੯੫-੬)*

(ਭ) ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ॥
ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ॥੧॥

*(ਮਲਾਰ ਵਾਰ ਮ:੩, ੧੨੮੫-੧੮)*

(ਮ) ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ॥
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ॥

ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ॥੪॥

*(ਆਸਾ ਮ:੪, ੩੬੬-੭)*

(ਯ) ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ॥
ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ॥
ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ॥
ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ॥
ਐਸਾ ਸਤਿਗੁਰੁ ਸੋਈ ਪਾਏ ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ॥
ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ॥੧॥

*(ਗੂਜਰੀ ਵਾਰ ਮ:੩, ੫੧੩-੪)*

(ਰ) ਕਹੁ ਨਾਨਕ ਤਾ ਕੈ ਬਲਿ ਜਾਉ॥ ਕਲਿਜੁਗ ਮਹਿ ਪਾਇਆ ਜਿਨਿ ਨਾਉ॥੪॥

*(ਕਾਨੜਾ ਮ:੫, ੧੨੯੮-੧੩)*

(ਲ) ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥੧॥

*(ਆਸਾ ਵਾਰ ਮ:੧, ੪੭੦-੩)*

(ਵ) ਕਲਜੁਗਿ ਰਾਮ ਨਾਮੁ ਬੋਹਿਥਾ ਗੁਰਮੁਖਿ ਪਾਰਿ ਲਘਾਈ॥

*(ਆਸਾ ਮ:੪, ਛੰਤ, ੪੪੩-੭)*

(ੜ) ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥ ਕਰਿ ਕਰਤਾ ਤੂ ਏਕੋ ਜਾਣੁ॥੭॥

*(ਰਾਮਕਲੀ ਮ:੧, ੯੦੩-੪)*

(ੳੳ) ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥੨

*(ਸੋਰਠਿ ਮ:੯, ੬੩੨-੧੧)*

(ੳਅ) ਕਲਿ ਮਹਿ ਆਇਆ ਸੋ ਜਨੁ ਜਾਣੁ॥ ਸਾਚੀ ਦਰਗਹ ਪਾਵੈ ਮਾਣੁ॥੩॥

*(ਪ੍ਰਭਾਤੀ ਮ:੧, ੧੩੨੮-੧੬)*

(ੳੲ) ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥

*(ਰਾਮਕਲੀ ਵਾਰ ਮ:੫, ੯੬੨-੩)*

(ੳਸ) ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ॥੭॥

*(ਗਉੜੀ ਗੁਆਰੇਰੀ ਮ:੩, ੨੨੯-੧੬)*

(ੳਹ) ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ॥
ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ॥

*(ਵਡਹੰਸ ਵਾਰ ਮ:੩, ੫੮੮-੧੩)*

(ੳਕ) ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ॥
ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥੧॥

ਕਲਿ ਮਹਿ ਰਾਮ ਨਾਮਿ ਵਡਿਆਈ॥
ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ॥੧॥ ਰਹਾਉ॥

*(ਭੈਰਉ ਮ:੩, ੧੧੩੧-੧੬)*

(ੳਖ) ਕਲ ਮਹਿ ਰਾਮ ਨਾਮੁ ਸਾਰੁ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥੧॥ ਰਹਾਉ॥

*(ਧਨਾਸਰੀ ਮ:੧, ੬੬੨-੧੮)*

(ੳਗ) ਕਲਿ ਮਹਿ ਰਾਮ ਨਾਮਿ ਵਡਿਆਈ॥ ਗੁਰਿ ਪੂਰੇ ਤੇ ਪਾਇਆ ਜਾਈ॥
ਨਾਮਿ ਰਤੇ ਸਦਾ ਸੁਖੁ ਪਾਈ॥ ਬਿਨੁ ਨਾਮੈ ਹਉਮੈ ਜਲਿ ਜਾਈ॥੩॥

*(ਬਸੰਤ ਮ:੩, ੧੧੭੫-੧੯)*

(ੳਘ) ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ॥੩॥

*(ਬਿਲਾਵਲ ਮ:੯, ੮੩੧-੬)*

## ਕਲਮਾ (੨੬੭)

ਕਲਮਾ ਉਹ ਸ਼ਬਦ ਹੈ ਜਾਂ ਐਸਾ ਵਾਕ ਹੈ, ਜਿਸ ਦੇ ਅਰਥ ਹੋਣ, ਜਿਸ ਦਾ ਕੋਈ ਭਾਵ ਹੋਵੇ। ਮੁਸਲਮਾਨੀ ਮੂਲ ਮੰਤ੍ਰ, "ਲਾ ਅੱਲਾਹ ਇਲਲਿੱਲਾ ਮੁਹੰਮਦ ਰਸੂਲ ਲਿੱਲਾ"। ਕਲਮਾ ਪੜ੍ਹਨਾ ਭਾਵ ਮੁਸਲਮਾਨ ਹੋ ਜਾਣਾ, ਅਧੀਨ ਹੋਣਾ। ਕਲਮਾ ਪੜ੍ਹਾਉਣਾ: ਮੁਸਲਮਾਨ ਬਣਾ ਲੈਣਾ, ਅਧੀਨ ਕਰ ਲੈਣਾ। ਗੁਰਬਾਣੀ ਵਿਚ ਕਲਮੇ ਨੂੰ 'ਤੁਰਕ ਮੰਤ੍ਰ' ਭੀ ਕਿਹਾ ਹੈ।

(ੳ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

*(ਵਾਰ ਮਾਝ ਮ:੧, ੧੪੦-੧੮)*

(ਅ) ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥

*(ਵਾਰ ਮਾਝ ਮ:੧, ੧੪੧-੩)*

(ੲ) ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ॥੨॥
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ॥
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ॥੩॥

*(ਆਸਾ ਕਬੀਰ, ੪੮੦-੫)*

(ਸ) ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥

ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥

*(ਰਾਮਕਲੀ ਵਾਰ ਮ:੧, ੯੫੧-੧੪)*

## ਕੱਲਰ ਕੰਧ/ਕੱਲਰ ਖੇਤੀ (੨੬੮)

ਸ਼ੋਰੇ ਵਾਲੀ ਜ਼ਮੀਨ, ਜਿਸ ਜਮੀਨ ਵਿਚ ਸ਼ੋਰੇ ਦੇ ਕਾਰਣ ਕੋਈ ਫਸਲ ਨਾ ਹੋਵੇ। ਜਿਸ ਧਰਤੀ ਵਿਚੋਂ ਕੋਈ ਪੈਦਾਵਾਰ ਹਾਸਲ ਨ ਕੀਤੀ ਜਾ ਸਕੇ।

(ੳ) ਧ੍ਰਿਗ ਜੀਵਣੁ ਦੋਹਾਗਣੀ ਮਠੀ ਦੂਜੈ ਭਾਇ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ॥੧॥

*(ਸਿਰੀ ਮ:੧, ੧੮-੧੮)*

(ਅ) ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ॥
ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ॥
ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ॥੪॥

*(ਸਿਰੀ ਮ:੧, ੫੮-੫)*

(ੲ) ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ॥
ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ॥੬॥

*(ਮਾਰੂ ਮ:੧, ੧੦੧੬-੧)*

(ਸ) ਮਸਤਕਿ ਭਾਰੁ ਕਲਰ ਸਿਰਿ ਭਾਰਾ॥ ਕਿਉ ਕਰਿ ਭਵਜਲੁ ਲੰਘਸਿ ਪਾਰਾ॥
ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ॥੮॥

*(ਮਾਰੂ ਮ:੧, ਸੋਹਲੇ, ੧੦੨੯-੮)*

(ਹ) ਕਲਰ ਕੇਰੀ ਛਪੜੀ ਆਇ ਉਲਥੇ ਹੰਝ॥ ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ॥੬੪)॥

*(ਸਲੋਕ ਫਰੀਦ, ੧੩੮੧-੬)*

(ਕ) ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥
ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥੧੦॥

*(ਸਲੋਕ ਮ:੧, ੧੪੧੧-੪)*

(ਖ) ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥੧॥ਰਹਾਉ॥

*(ਬਸੰਤੁ ਹਿੰਡੋਲ ਮ:੧, ੧੧੭੧-੧)*

(ਗ) ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ॥

ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ॥੬॥

*(ਨਟ ਮ:੪, ੯੮੧-੯)*

## ਕਲਵਾਲੀ/ਕਲਾਲੀ/ਕਲਾਲਨਿ (੭੬੯)

ਸ਼ਰਾਬ ਕੱਢਣ ਵਾਲੀ ਮੱਟੀ; ਕਲਵਾਰੀ; ਸ਼ਰਾਬ ਕਢਣ ਵਾਲੀ; ਸ਼ਰਾਬ ਕਢਣ ਵਾਲਾ; ਸ਼ਰਾਬ ਦੀ ਖਾਤਰ ਭਾਂਡੇ ਬਣਾਉਣ ਅਥਵਾ ਵੇਚਣ ਵਾਲਾ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਕੁਝ ਉਦਹਾਰਣ ਪ੍ਰਾਪਤ ਹੁੰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸ਼ਰਾਬ"।

(ੳ) ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ॥
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ॥੧॥

*(ਕੇਦਾਰਾ ਕਬੀਰ, ੧੧੨੩-੧੩)*

(ਅ) ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ॥
ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ॥੧॥
ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ਰਹਾਉ॥
ਭਵਨ ਚਤਰੁ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ॥
ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ॥੨॥
ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ॥੩॥
ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥

*(ਰਾਮਕਲੀ ਕਬੀਰ, ੯੬੮-੧੯)*

(ੲ) ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ॥
ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ॥੪॥

*(ਆਸਾ ਮ:੧, ੩੫੦-੭)*

(ਸ) ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥
ਗੁਰਮੁਖਿ ਪਾਈਐ ਨਾਨਕ ਖਾਧੈ ਜਾਹਿ ਬਿਕਾਰ॥੧॥
ਮਰਦਾਨਾ ੧॥ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥

ਗਿਆਨ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ॥੨॥
ਕਾਂਯਾ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ॥
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ॥੩॥

*(ਬਿਹਾਗੜਾ ਵਾਰ, ਮਰਦਾਨਾ, ੫੫੩-੨)*

(ਹ) ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥੫॥

*(ਰਾਮਕਲੀ ਮ:੧, ੯੦੩-੨)*

(ਕ) ਗਗਨਿ ਰਸਾਲ ਚੁਐ ਮੇਰੀ ਭਾਠੀ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ॥੧॥
ਉਆ ਕਉ ਕਹੀਐ ਸਹਜ ਮਤਵਾਰਾ॥ ਪੀਵਤ ਰਾਮ ਨਾਮ ਰਸੁ ਗਿਆਨ ਬੀਚਾਰਾ॥੧॥ਰਹਾਉ॥
ਸਹਜ ਕਲਾਲਨਿ ਜਉ ਮਿਲਿ ਆਈ॥ ਆਨੰਦਿ ਮਾਤੇ ਅਨਦਿਨੁ ਜਾਈ॥੨॥
ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥੩॥

*(ਗਉੜੀ ਕਬੀਰ, ੩੨੮-੧੬)*

## ਕਲਾਣ (੭੭੦)

ਅਸ਼ੀਰਵਾਦ, ਆਦਿਕਾ ਦਾ ਕਹਿਆ ਹੋਇਆ ਸੁਯਸ਼, ਉਸਤਤ, ਮਹਿਮਾ, ਪ੍ਰਸੰਸਾ, ਵਡਿਆਈ, ਬੰਸਾਵਲੀ-ਨਾਮਾ ਉਚਾਰਨਾ, ਕਿਸੇ ਮਹਿਮਾ ਪਰਥਾਇ ਕੁਰਸੀ-ਨਾਮਾ ਉਚਾਰਨ ਕਰਨਾ।

(ੳ) ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ॥ ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ॥
ਨਾਨਕ ਜਿਨ੍ਹੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ॥੨॥

*(ਸੂਹੀ ਵਾਰ ਮ:੧, ੭੯੦-੪)*

(ਅ) ਖਸਮੈ ਕੈ ਦਰਬਾਰਿ ਢਾਢੀ ਵਸਿਆ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ॥
ਖਸਮਹੁ ਪੂਰਾ ਪਾਇ ਮਨਹੁ ਰਹਸਿਆ॥ ਦੁਸਮਨ ਕਢੇ ਮਾਰਿ ਸਜਣ ਸਰਸਿਆ॥

*(ਵਾਰ ਮਾਝ ਮ:੧, ੧੪੮-੧੮)*

(ੲ) ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ॥ ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ॥
ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ॥ ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ॥

*(ਵਾਰ ਮਾਝ ਮ:੧, ੧੫੦-੧੧)*

(ਸ) ਓਹੁ ਢਾਢੀ ਤੁਧੁ ਧਿਆਇ ਕਲਾਣੈ ਦਿਨੁ ਰੈਣਾਰ॥ ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ॥

*(ਰਾਮਕਲੀ ਵਾਰ ਮ:੫, ੯੬੨-੧੮)*

## ਕਲਿਆਨ (੭੭੧)

ਕਲਿਆਣ, ਮੰਗਲ, ਖੁਸ਼ੀ, ਸੁਖ, ਭਾਗ, ਮੁਕਤੀ, ਨਿਸਤਾਰਾ, ਕਲਿਆਨ ਕਰਨਾ, ਛੁਟਕਾਰਾ।

(ੳ) ਅਨਦ ਮੰਗਲ ਕਲਿਆਣ ਨਿਧਾਨਾ॥ ਸੂਖ ਸਹਜ ਹਰਿ ਨਾਮੁ ਵਖਾਨਾ॥
ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ॥੪॥

*(ਮਾਝ ਮ:੫, ੧੦੪-੩)*

(ਅ) ਹਰਿ ਸਿਮਰਤ ਤੇਰੀ ਜਾਇ ਬਲਾਇ॥ ਸਰਬ ਕਲਿਆਣ ਵਸੈ ਮਨਿ ਆਇ॥੧॥

*(ਗਉੜੀ ਮ:੫, ੧੯੩-੯)*

(ਸ) ਸਰਬ ਕਲਿਆਣ ਸੁਖ ਸਹਜ ਨਿਧਾਨ॥ ਜਾ ਕੈ ਰਿਦੈ ਵਸਹਿ ਭਗਵਾਨ॥੨॥

*(ਗਉੜੀ ਮ:੫, ੧੯੫-੧੯)*

(ਹ) ਸਾਧੂ ਸੰਗੁ ਕਰਹੁ ਸਭੁ ਕੋਇ॥ ਸਦਾ ਕਲਿਆਣ ਫਿਰਿ ਦੂਖੁ ਨ ਹੋਇ॥੩॥

*(ਗਉੜੀ ਮ:੫, ੧੯੬-੧੬)*

(ਕ) ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥

*(ਗਉੜੀ ਸੁਖਮਨੀ ਮ:੫, ੨੭੪-੧੮)*

(ਖ) ਜਾ ਕੈ ਸਿਮਰਨਿ ਸੁਖ ਨਿਵਾਸੁ॥ ਭਈ ਕਲਿਆਣ ਦੁਖ ਹੋਵਤ ਨਾਸੁ॥੧॥

*(ਆਸਾ ਮ:੫, ੩੮੬-੧੧)*

(ਗ) ਠਾਕੁਰ ਹੋਏ ਆਪਿ ਦਇਆਲ॥
ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ॥੧॥ਰਹਾਉ॥

*(ਗੂਜਰੀ ਮ:੫, ੪੯੯-੪)*

(ਘ) ਰੇ ਚਿਤ ਚਰਣ ਕਮਲ ਅਰਾਧਿ॥ ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ॥੧॥

*(ਗੂਜਰੀ ਮ:੫, ੫੦੧-੯)*

(ਙ) ਰਾਮ ਨਾਮੁ ਨਿਤ ਰਸਨ ਬਖਾਨ॥ ਬਿਨਸੇ ਰੋਗ ਭਏ ਕਲਿਆਨ॥੧॥

*(ਗਉੜੀ ਮ:੫, ੨੦੦-੨)*

(ਚ) ਜਿਸ ਤੁ ਉਪਜਿਆ ਤਿਸਹਿ ਪਛਾਨੁ॥
ਪਾਰਬਰਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ॥੧॥ਰਹਾਉ॥

*(ਬਿਲਾਵਲ ਮ:੫, ੮੨੫-੧੩)*

## ਕਲੇਸ਼ (੨੨੨)

ਝਗੜਾ, ਲੜਾਈ, ਫਸਾਦ, ਟੰਟਾ, ਦੁਖ, ਪੀੜ, ਕਸ਼ਟ, ਔਖ।

(ੳ) ਚਰਣ ਠਾਕੁਰ ਕੇ ਰਿਦੈ ਸਮਾਣੇ॥ ਕਲਿ ਕਲੇਸ ਸਭ ਦੂਰਿ ਪਇਆਣੇ॥
ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ॥੧॥

*(ਮਾਝ ਮ:੫, ੧੦੫-੧੨)*

(ਅ) ਬੰਧਨ ਤੋੜਿ ਬੋਲਾਵੈ ਰਾਮੁ॥ ਮਨ ਮੁਹ ਲਾਗੈ ਸਾਚੁ ਧਿਆਨੁ॥
ਮਿਟਹਿ ਕਲੇਸ ਸੁਖੀ ਹੋਇ ਰਹੀਐ॥ ਐਸਾ ਦਾਤਾ ਸਤਿਗੁਰੁ ਕਹੀਐ॥੧॥

*(ਗਉੜੀ ਗੁਆਰੇਰੀ ਮ:੫, ੧੮੩-੧੬)*

(ੲ) ਕਲਿ ਕਲੇਸ ਗੁਰ ਸਬਦਿ ਨਿਵਾਰੇ॥ ਆਵਣ ਜਾਣ ਰਹੇ ਸੁਖ ਸਾਰੇ॥੧॥

*(ਗਉੜੀ ਮ:੫, ੧੯੧-੧)*

(ਸ) ਹਰਿ ਸਿਮਰਤ ਸਭਿ ਮਿਟਹਿ ਕਲੇਸ॥ ਚਰਣ ਕਮਲ ਮਨ ਮਹਿ ਪਰਵੇਸ॥੧॥

*(ਗਉੜੀ ਮ:੫, ੧੯੪-੧੬)*

(ਹ) ਕਲਿ ਕਲੇਸ ਭੈ ਭ੍ਰਮ ਦੁਖ ਲਾਥਾ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ॥੮॥

*(ਗਉੜੀ ਮ:੫, ੨੪੦-੨)*

## ਕਵਚ (੭੭੩)

ਜ਼ਰਾ ਬਕਤਰ, ਸੰਜੋਅ, ਤਾਵੀਤ, ਜੰਤਰ, ਰੱਖਿਆ ਕਰਨ ਵਾਲਾ ਮੰਤ੍ਰ। ਗੁਰਮਤਿ ਵਿਚ ਐਸੇ ਮੰਤ੍ਰ ਮੋਢੇ ਨਾਲ ਬੰਨ੍ਹਣਾ, ਜਾਂ ਤਵੀਤ ਬਣਾ ਕੇ ਪਹਿਨਣਾ ਮਨਮਤ ਹੈ।

(ੳ) ਰਾਮ ਕਵਚੁ ਦਾਸ ਕਾ ਸੰਨਾਹੁ॥ ਦੂਤ ਦੁਸਟ ਤਿਸੁ ਪੋਹਤ ਨਾਹਿ॥
ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ ਕੀ ਪ੍ਰਭੁ ਸਰਣਾਇ॥੨॥

*(ਗੋਂਡ ਮ:੫, ੮੬੮-੮)*

## ਕੜਨਾ/ਸੜਨਾ/ਜਲਨਾ (੭੭੪)

(ੳ) ਤਉ ਕੜੀਐ ਜੇ ਹੋਵੈ ਬਾਹਰਿ॥ ਤਉ ਕੜੀਐ ਜੇ ਵਿਸਰੈ ਨਰਹਰਿ॥
ਤਉ ਕੜੀਐ ਜੇ ਦੂਜਾ ਭਾਏ॥ ਕਿਆ ਕੜੀਐ ਜਾਂ ਰਹਿਆ ਸਮਾਏ॥੧॥
ਮਾਇਆ ਮੋਹਿ ਕੜੇ ਕੜਿ ਪਚਿਆ॥ ਬਿਨੁ ਨਾਵੈ ਭ੍ਰਮਿ ਭ੍ਰਮਿ ਖਪਿਆ॥੧॥ਰਹਾਉ॥
ਤਉ ਕੜੀਐ ਜੇ ਦੂਜਾ ਕਰਤਾ॥ ਤਉ ਕੜੀਐ ਜੇ ਅਨਿਆਇ ਕੋ ਮਰਤਾ॥
ਤਉ ਕੜੀਐ ਜੇ ਕਿਛੁ ਜਾਣੈ ਨਾਹੀ॥ ਕਿਆ ਕੜੀਐ ਜਾਂ ਭਰਪੂਰਿ ਸਮਾਹੀ॥੨॥
ਤਉ ਕੜੀਐ ਜੇ ਕਿਛੁ ਹੋਇ ਧਿਙਾਣੈ॥ ਤਉ ਕੜੀਐ ਜੇ ਭੂਲਿ ਰੰਞਾਣੈ॥
ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥ ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥
ਪ੍ਰਭ ਤੂਹੈ ਠਾਕੁਰੁ ਸਭੁ ਕੋ ਤੇਰਾ॥ ਜਿਉ ਭਾਵੈ ਤਿਉ ਕਰਹਿ ਨਿਬੇਰਾ॥
ਦੁਤੀਆ ਨਾਸਤਿ ਇਕੁ ਰਹਿਆ ਸਮਾਇ॥ ਰਾਖਹੁ ਪੈਜ ਨਾਨਕ ਸਰਣਾਇ॥੪॥

*(ਭੈਰਉ ਮ:੫, ੧੧੪੦-੨)*

(ਅ) ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥

*(ਮਾਝ ਮ:੫, ੧੦੩-੧੨)*

(ੲ) ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ॥੩॥

*(ਗਉੜੀ ਵਾਰ ਮ:੪, ੩੦੧-੧੫)*

(ਸ) ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ॥
ਗੂੜੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ॥੪॥

*(ਧਨਾਸਰੀ ਮ:੫, ੬੭੩-੧੭)*

(ਹ) ਜਾ ਕੈ ਦੁਖੁ ਸੁਖੁ ਕਰਿ ਜਾਪੈ॥ ਤਾ ਕਉ ਕਾੜਾ ਕਹਾ ਬਿਆਪੈ॥੧॥

*(ਗਉੜੀ ਮ:੫, ੧੮੬-੧੧)*

(ਕ) ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੫-੬)*

(ਖ) ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ॥
ਅਰਦਾਸਿ ਕਰੀ ਗੁਰ ਪੂਰੇ ਆਗੇ ਰਖਿ ਲੇਵਹੁ ਦੇਹੁ ਵਡਾਈ ਰਾਮ॥

*(ਵਡਹੰਸੁ ਮ:੩, ਛੰਤ, ੫੭੧-੧੪)*

(ਗ) ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥ ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥
ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨੁ॥੧॥ਰਹਾਉ॥
ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥੨॥

*(ਆਸਾ ਕਬੀਰ, ੪੭੯-੧੭)*

(ਘ) ਸੰਤ ਹਮਾਰਾ ਰਾਖਿਆ ਪੜਦਾ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ॥
ਸੰਤਹ ਸੰਗੁ ਦੀਆ ਕਿਰਪਾਲ॥ ਸੰਤ ਸਹਾਈ ਭਏ ਦਇਆਲ॥੩॥

*(ਰਾਮਕਲੀ ਮ:੫, ੮੯੯-੭)*

(ਙ) ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥ ਬਹੁ ਤੀਰਥ ਭਵਿਆ॥ ਤੇਤੋ ਲਵਿਆ॥

*(ਆਸਾ ਵਾਰ ਮ:੧, ੪੬੭-੧੫)*

(ਚ) ਜਿਉ ਰਾਖਾ ਖੇਤ ਊਪਰਿ ਪਰਾਏ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥
ਉਸੁ ਖੇਤ ਕਾਰਣਿ ਰਾਖਾ ਕੜੈ॥ ਤਿਸ ਕੈ ਪਾਲੈ ਕਛੂ ਨ ਪੜੈ॥੩॥

*(ਗਉੜੀ ਗੁਆਰੇਰੀ ਮ:੫, ੧੭੯-੧੧)*

## ਕਾਇਆ ਅਤੇ ਹੰਸ (੭੭੫)

ਇਸ ਪ੍ਰਕਰਣ ਦੁਆਰਾ ਸਰੀਰ ਅਤੇ ਆਤਮਾ ਦਾ ਸੰਬੰਧ ਦਰਸਾਇਆ ਗਿਆ ਹੈ। ਹੋਰ ਜਾਣਕਾਰੀ ਲਈ ਦੇਖੋ, "ਜੀਵਾਤਮਾ ਅਤੇ ਪਰਮਾਤਮਾ"।

(ੳ) ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ॥ ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ॥
ਮੂਰਖੁ ਭੋਗੇ ਭੋਗੁ ਦੁਖ ਸਬਾਇਆ॥ ਸੁਖਹੁ ਉਠੇ ਰੋਗ ਪਾਪ ਕਮਾਇਆ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥ ਮੂਰਖ ਗਣਤ ਗਣਾਇ ਝਗੜਾ ਪਾਇਆ॥
ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥ ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥

*(ਵਾਰ ਮਾਝ ਮ:੧, ੧੩੯-੧੬)*

(ਅ) ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ॥੧॥
ਸੁਣਿ ਸੁਣਿ ਸਿਖ ਹਮਾਰੀ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ॥੧॥ਰਹਾਉ॥
ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ॥

ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ॥੨॥
ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥
ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ॥੩॥

*(ਗਉੜੀ ਚੇਤੀ ਮ:੧, ੧੫੪-੧੭)*

(ੲ) ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ॥
ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ॥੧॥

*(ਗਉੜੀ ਪੂਰਬੀ ਮ:੪, ੧੭੧-੧੩)*

(ਸ) ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ॥
ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ॥
ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ॥
ਵਿਣੁ ਕਾਇਆ ਜਿ ਹੋਰਿ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ॥੧੫॥

*ਵਾਰ ਮ:੪, ੩੦੯-੮)*

(ਹ) ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥
ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥
ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥
ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥
ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥੧੬॥

*(ਗਉੜੀ ਵਾਰ ਮ:੪, ੩੦੯-੧੭)*

(ਕ) ਕਾਇਆ ਕਾਮਣਿ ਅਤਿ ਸੁਆਲ੍ਹਿਉ ਪਿਰੁ ਵਸੈ ਜਿਸੁ ਨਾਲੇ॥
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ॥
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ॥੧॥
ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥੧॥ਰਹਾਉ॥
ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ॥
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮ ਸਮ੍ਹਾਲਾ॥੨॥
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ॥
... ... ...
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ॥
ਨਾਨਕ ਸਚੁ ਵਡਿਆਈ ਪਾਏ ਜਿਸਨੋ ਹਰਿ ਕਿਰਪਾ ਧਾਰੀ॥੮॥

*(ਸੂਹੀ ਮ:੩, ੭੫੪-੫)*

(ਖ) ਤਿਨਿ ਕਰਤੈ ਇਕੁ ਖੇਲੁ ਰਚਾਇਆ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ॥
ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ॥੨॥

*(ਮਾਝ ਮ:੩, ੧੧੭-੧੨)*

(ਗ) ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ॥੨॥

*(ਬਿਲਾਵਲੁ ਮ:੪, ੮੩੪-੧੫)*

(ਘ) ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ॥੧॥

*(ਆਸਾ ਮ:੧, ੩੫੫-੧੬)*

(ਙ) ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ॥
ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ॥

*(ਗੂਜਰੀ ਵਾਰ ਮ:੩, ੫੧੪-੨)*

(ਚ) ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ॥
ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ॥੩॥

*(ਮਾਝ ਮ:੩, ੧੧੦-੪)*

(ਛ) ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥
ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥੪॥

*(ਮਲਾਰ ਮ:੧, ੧੨੫੬-੧੮)*

(ਜ) ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ॥
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ॥
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ॥
ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ॥
ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ॥੧੧॥

*(ਰਾਮਕਲੀ ਵਾਰ ਮ:੩, ੯੫੨-੫)*

(ਝ) ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ॥
ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ॥
ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ॥
ਸਚੀ ਬਾਣੀ ਸਚੁ ਹੈ ਸਾਚੁ ਮੇਲਿ ਮਿਲਾਇਆ॥
ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ॥੧੪॥

*(ਰਾਮਕਲੀ ਵਾਰ ਮ:੩, ੯੫੪-੭)*

(ਞ) ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ॥

ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ ਪਾਈਐ ਗੁਰ ਕੈ ਹੇਤਿ ਅਪਾਰਿ॥੮॥

*(ਆਸਾ ਮ:੩, ੪੨੭-੧੭)*

(ਟ) ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥

*(ਆਸਾ ਮ:੪, ਛੰਤ, ੪੪੨-੧੬)*

(ਠ) ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ॥
ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ॥
ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ॥
ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ॥
ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ॥੧॥

*(ਗੂਜਰੀ ਵਾਰ ਮ:੩, ੫੧੦-੧੯)*

(ਡ) ਕਾਇਆ ਕੋਟੁ ਹੈ ਆਕਾਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥
ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ॥੨॥
ਕਾਇਆ ਕੰਚਨ ਕੋਟੁ ਅਪਾਰਾ॥ ਜਿਸੁ ਵਿਚਿ ਰਵਿਆ ਸਬਦੁ ਅਪਾਰਾ॥
ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ॥੩॥
ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥ ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥
ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ॥੪॥

*(ਮਾਰੂ ਮ:੩, ਸੋਹਲੇ, ੧੦੫੯-੧੪)*

(ਢ) ਏਹ ਕਾਇਆ ਪਵਿਤੁ ਹੈ ਸਰੀਰੁ॥ ਗੁਰ ਸਬਦੀ ਚੇਤੈ ਗੁਣੀ ਗਹੀਰੁ॥
ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ॥੧੧॥

*(ਮਾਰੂ ਮ:੩, ਸੋਹਲੇ, ੧੦੬੫-੧੨)*

(ਣ) ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥੭॥

*(ਮਾਰੂ ਮ:੧, ੧੦੩੦-੧੦)*

(ਤ) ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ॥
ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁ ਤਾਣੀਤਾ॥੪॥

*(ਗਉੜੀ ਚੇਤੀ ਮ:੧, ੧੫੬-੨)*

(ਥ) ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ॥੩॥
ਦੇਹੀ ਨਗਰੀ ਨਉ ਦਰਵਾਜੇ॥ ਸਿਰਿ ਸਿਰਿ ਕਰਣੈਹਾਰੈ ਸਾਜੇ॥
ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥੪॥
ਪੁਰਖੁ ਅਲੇਖੁ ਸਚੇ ਦੀਵਾਨਾ॥ ਹੁਕਮਿ ਚਲਾਏ ਸਚੁ ਨੀਸਾਨਾ॥
ਨਾਨਕ ਖੋਜਿ ਲਹਹੁ ਘਰੁ ਆਪਨਾ ਹਰਿ ਆਤਮ ਰਾਮ ਨਾਮੁ ਪਾਇਆ॥੫॥

*(ਮਾਰੂ ਮ:੧, ਸੋਹਲੇ, ੧੦੩੯-੧੭)*

(ਦ) ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ॥੪॥

*(ਮਲਾਰ ਮ:੧, ੧੨੫੬-੩)*

(ਧ) ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ॥
ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ॥੩॥

*(ਕਲਿਆਨ ਮ:੪, ੧੩੨੩-੧੨)*

(ਨ) ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ॥ ਇਸ ਨੋ ਵਿਆਪੈ ਸੋਗ ਸੰਤਾਪੁ॥
ਸੋ ਸੇਵਹੁ ਜਿਸੁ ਮਾਈ ਨ ਬਾਪੁ॥ ਵਿਚਹੁ ਚੂਕੈ ਤਿਸਨਾ ਅਰੁ ਆਪੁ॥੫॥

*(ਪ੍ਰਭਾਤੀ ਮ:੧, ੧੩੪੩-੧੪)*

(ਪ) ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥

*(ਧਨਾਸਰੀ ਪੀਪਾ, ੬੯੫-੧੩)*

(ਫ) ਕਾਚੈ ਕਰਵੈ ਰਹੈ ਨ ਪਾਨੀ॥ ਹੰਸੁ ਚਲਿਆ ਕਾਇਆ ਕੁਮਲਾਨੀ॥੨॥

*(ਸੂਹੀ ਕਬੀਰ, ੭੯੨-੧੨)*

(ਬ) ਕਾਇਆ ਹੰਸ ਪ੍ਰੀਤਿ ਬਹੁ ਧਾਰੀ॥ ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ॥
ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ॥੬॥

*(ਮਾਰੂ ਮ:੧, ਸੋਹਲੇ, ੧੦੨੮-੨)*

(ਭ) ਨਿਰਮਲ ਕਾਇਆ ਊਜਲ ਹੰਸਾ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥
ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ॥੬॥

*(ਮਾਰੂ ਮ:੧, ਸੋਹਲੇ, ੧੦੩੪-੧੫)*

(ਮ) ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ॥ ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ॥
ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੇ॥੧੩॥

*(ਮਾਰੂ ਮ:੩, ਸੋਹਲੇ, ੧੦੫੩-੨)*

(ਯ) ਕਾਇਆ ਕੋਟੁ ਅਤਿ ਅਪਾਰਾ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ॥
ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ॥੧੪॥
ਅੰਤਰ ਘਰ ਬੰਕੇ ਥਾਨੁ ਸੁਹਾਇਆ॥ ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ॥
ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ॥੧੫॥
ਮੇਰੈ ਕਰਤੈ ਇਕ ਬਣਤ ਬਣਾਈ॥ ਇਸੁ ਦੇਹੀ ਵਿਚਿ ਸਭ ਵਥੁ ਪਾਈ॥
ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ॥੧੬॥

*(ਮਾਰੂ ਮ:੩, ਸੋਹਲੇ, ੧੦੬੪-੧੪)*

(ਰ) ਵਡੈ ਭਾਗਿ ਇਹੁ ਸਰੀਰੁ ਪਾਇਆ॥ ਮਾਣਸ ਜਨਮਿ ਸਬਦਿ ਚਿਤੁ ਲਾਇਆ॥
ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ॥੫॥

*(ਮਾਰੂ ਮ;੩, ਸੋਹਲੇ, ੧੦੬੫-੫)*

(ਲ) ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪॥

*(ਮਾਰੂ ਮ:੩, ਸੋਹਲੇ, ੧੦੪੬-੫)*

(ਵ) ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ॥
ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ॥

*(ਰਾਮਕਲੀ ਵਾਰ ਮ:੩, ੯੫੫-੧)*

(ੜ) ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ॥ ਦੂਜਾ ਭਰਮੁ ਗੁਰ ਸਬਦਿ ਜਲਾਏ॥
ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ॥੬॥

*(ਮਾਝ ਮ:੩, ੧੧੫-੬)*

(ੳੳ) ਕਾਇਆ ਬਿਰਖੁ ਪੰਖੀ ਵਿਚਿ ਵਾਸਾ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ॥
ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ॥੧੩॥
ਕਾਇਆ ਸੋਧਹਿ ਸਬਦੁ ਵੀਚਾਰਹਿ॥ ਮੋਹ ਠਗਉਰੀ ਭਰਮੁ ਨਿਵਾਰਹਿ॥
ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ॥੧੪॥

*(ਮਾਰੂ ਮ:੪, 'ਸੋਹਲੇ, ੧੦੬੮-੧੭)*

(ੳਅ) ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥

*(ਵਡਹੰਸ ਮ:੧, ੫੭੯-੧)*

(ੳੲ) ਕਾਇਆ ਕੋਟੁ ਗੜੈ ਮਹਿ ਰਾਜਾ॥ ਨੇਬ ਖਵਾਸ ਭਲਾ ਦਰਵਾਜਾ॥
ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ॥੧੫॥
ਸਤੁ ਸੰਤੋਖੁ ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ॥

ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ॥੧੬॥

*(ਮਾਰੂ ਮ:੧, ਸੋਹਲੇ, ੧੦੩੭-੭)*

(ੳਸ) ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ॥੯॥
ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ॥੧੦॥

*(ਰਾਮਕਲੀ ਮ:੧, ੯੦੭-੧੮)*

(ੳਹ) ਕਾਇਆ ਨਗਰੁ ਢਹੈ ਢਹਿ ਢੇਰੀ॥ ਬਿਨੁ ਸਬਦੈ ਚੂਕੈ ਨਹੀ ਫੇਰੀ॥
ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ॥੧੫॥

*(ਮਾਰੂ ਸੋਹਲੇ ਮ:੩, ੧੦੪੭-੪)*

(ੳਕ) ਕਾਇਆ ਨਗਰੁ ਨਗਰ ਗੜ ਅੰਦਰਿ॥ ਸਾਚਾ ਵਾਸਾ ਪੁਰਿ ਗਗਨੰਦਰਿ॥
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥੧॥
ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥੨॥
ਭੀਤਰਿ ਕੋਟ ਗੁਫਾ ਘਰ ਜਾਈ॥ ਨਉ ਘਰ ਥਾਪੇ ਹੁਕਮਿ ਰਜਾਈ॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥੩॥

*(ਮਾਰੂ ਮ:੧, ਸੋਹਲੇ, ੧੦੩੩-੯)*

(ੳਖ) ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ॥
ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ॥੩॥

*(ਆਸਾ ਮ:੪, ੩੬੮-੪)*

(ੳਗ) *ਹੰਸ ਅਥਵਾ ਆਤਮਾ ਕੀ ਵਸਤੂ ਹੈ ?*
ਨਾ ਇਹੁ ਮਾਨਸੁ ਨਾ ਇਹੁ ਦੇਉ॥ ਨਾ ਇਹੁ ਜਤੀ ਕਹਾਵੈ ਸੇਉ॥
ਨਾ ਇਹੁ ਜੋਗੀ ਨਾ ਅਵਧੂਤਾ॥ ਨਾ ਇਸੁ ਮਾਇ ਨ ਕਾਹੂ ਪੂਤਾ॥੧॥
ਇਆ ਮੰਦਰ ਮਹਿ ਕੌਨ ਬਸਾਈ॥ ਤਾ ਕਾ ਅੰਤੁ ਨ ਕੋਊ ਪਾਈ॥੧॥ਰਹਾਉ॥
ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ ਨ ਭੀਖ ਮੰਗਾਸੀ॥
ਨਾ ਇਸੁ ਪਿੰਡੁ ਨ ਰਕਤੂ ਰਾਤੀ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥੨॥
ਨਾ ਇਹੁ ਤਪਾ ਕਹਾਵੈ ਸੇਖੁ॥ ਨਾ ਇਹੁ ਜੀਵੈ ਨ ਮਰਤਾ ਦੇਖੁ॥
ਇਸੁ ਮਰਤੇ ਕਉ ਜੇ ਕੋਊ ਰੋਵੈ॥ ਜੋ ਰੋਵੈ ਸੋਈ ਪਤਿ ਖੋਵੈ॥੩॥
ਗੁਰ ਪ੍ਰਸਾਦਿ ਮੈ ਡਗਰੋ ਪਾਇਆ॥ ਜੀਵਨ ਮਰਨੁ ਦੋਊ ਮਿਟਵਾਇਆ॥
ਕਹੁ ਕਬੀਰ ਇਹੁ ਰਾਮ ਕੀ ਅੰਸੁ॥ ਜਸ ਕਾਗਦ ਪਰ ਮਿਟੈ ਨ ਮੰਸੁ॥੪॥

*(ਗੋਂਡ ਕਬੀਰ, ੮੭੧-੭)*

## ਕਾਇਰ (੭੭੬)

ਡਰਪੋਕ, ਬੁਜ਼ਦਿਲ, ਡਰਾਕਲ, ਬੇ-ਹੌਂਸਲਾ, ਕਿਸੇ ਵਾਪਰੀ ਸਮੱਸਿਆ ਦੇ ਟਾਕਰੇ ਨਾ ਖੜਾ ਹੋਣ ਵਾਲਾ, ਔਕੜ ਨੂੰ ਵੇਖਕੇ ਪਿੱਛਾ ਦੇਣ ਵਾਲਾ, ਮੈਦਾਨ ਵਿਚ ਨਾ ਖੜੇ ਹੋਣ ਵਾਲਾ, ਵੈਰੀ ਦੇ ਟਾਕਰੇ ਤੇ ਨਾ ਡਟਣ ਵਾਲਾ।

(ੳ) ਮਨਮੁਖੁ ਕਾਇਰ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ॥
ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ॥
ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ॥੧॥

*(ਵਡਹੰਸ ਵਾਰ ਮ:੩, ੫੯੧-੨)*

## ਕਾਸਾ (੨੨੭)

ਪਿਆਲਾ, ਠੂਠਾ, ਫਕੀਰਾਂ ਦੇ ਖਾਣ ਪੀਣ ਵਾਲਾ ਠੂਠਾ, ਮੰਗਤੇ ਦੇ ਮੰਗਣ ਵਾਲਾ ਠੂਠਾ।

(ੳ) ਭਉ ਮੇਰਾ ਭਾਂਗ ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ॥
ਕਰ ਕਾਸਾ ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥੧॥

*(ਤਿਲੰਗ ਮ:੧, ੭੨੧-੭)*

## ਕਾਸੀ/ਕਾਸ਼ੀ(੨੨੮)

ਇਹ ਹਿੰਦੂਆਂ ਦਾ ਤੀਰਥ ਹੈ, ਜੋ ਗੰਗਾ ਨਦੀ ਦੇ ਕਿਨਾਰੇ ਉਤਰ ਪ੍ਰਦੇਸ (ਭਾਰਤ) ਵਿਚ ਹੈ। ਇਸ ਦਾ ਪ੍ਰਚਲਿਤ ਨਾਉ ਬਨਾਰਸ, ਜਾਂ ਵਾਰਾਨਸੀ ਭੀ ਹੈ। *ਸਕੰਦ ਪੁਰਾਣ* ਦੇ ਇਕ ਭਾਗ ਵਿਚ ਕਾਸ਼ੀ ਪਰਥਾਇ ਜਾਣਕਾਰੀ ਪ੍ਰਾਪਤ ਹੈ।

(ੳ) ਜਿਉ ਜਲ ਛੋਡਿ ਬਾਹਰਿ ਭਇਓ ਮੀਨਾ॥ ਪੂਰਬ ਜਨਮ ਹਉ ਤਪ ਕਾ ਹੀਨਾ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ॥ ਤਜੀ ਲੇ ਬਨਾਰਸ ਮਤਿ ਭਈ ਥੋਰੀ॥੧॥ਰਹਾਉ॥
ਸਗਲ ਜਨਮੁ ਸਿਵ ਪੁਰੀ ਗਵਾਇਆ॥ ਮਰਤੀ ਬਾਰ ਮਗਹਰਿ ਉਠਿ ਆਇਆ॥੨॥
ਬਹੁਤੁ ਬਰਸ ਤਪੁ ਕੀਆ ਕਾਸੀ॥ ਮਰਨੁ ਭਇਆ ਮਗਹਰ ਕੀ ਬਾਸੀ॥੩॥
ਕਾਸੀ ਮਗਹਰ ਸਮ ਬੀਚਾਰੀ॥ ਓਛੀ ਭਗਤਿ ਕੈਸੇ ਉਤਰਸਿ ਪਾਰੀ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ॥ ਮੁਆ ਕਬੀਰੁ ਰਮਤ ਸ੍ਰੀ ਰਾਮੈ॥੫॥

*(ਗਉੜੀ ਕਬੀਰ, ੩੨੬-੮)*

(ਅ) ਭੂਲੇ ਚੂਕੇ ਮਾਰਗਿ ਪਾਵਹਿ॥ ਆਪਿ ਭੁਲਾਇ ਤੂਹੈ ਸਮਝਾਵਹਿ॥
ਬਿਨੁ ਨਾਵੈ ਮੈ ਅਵਰੁ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ॥੮॥
ਗੰਗਾ ਜਮੁਨਾ ਕੇਲ ਕੇਦਾਰਾ॥ ਕਾਸੀ ਕਾਂਤੀ ਪੁਰੀ ਦੁਆਰਾ॥
ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ॥੯॥

*(ਮਾਰੂ ਮ:੧, ੧੦੨੧-੧੯)*

(ੲ) ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ॥
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ॥੧॥

*(ਗੂਜਰੀ ਮ:੩, ੪੯੧-੧੩)*

(ਸ) ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ॥
ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ॥੪॥

*(ਗੂਜਰੀ ਮ:੩, ੪੯੧-੧੭)*

(ਹ) ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ॥
ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ॥੧॥ਰਹਾਉ॥

ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ॥
ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ॥੨॥

*(ਧਨਾਸਰੀ ਕਬੀਰ, ੬੯੨-੬)*

(ਕ) ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥੨॥
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥੩॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥

*(ਰਾਮਕਲੀ ਕਬੀਰ, ੯੬੯-੧੩)*

(ਖ) ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ॥
ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ॥ ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ॥
ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥ ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥

*(ਮਾਰੂ ਵਾਰ ਮ:੫, ੧੧੦੦-੧੫)*

## ਕਾਜਲ ਕੀ ਕੋਠੜੀ (੭੭੯)

ਐਸਾ ਛੋਟਾ ਮਕਾਨ ਜਿਸ ਵਿਚ ਕਾਲਖ ਭਰੀ ਹੋਵੇ, ਜਿਸ ਨਾਲ ਛੋਹਿਆਂ ਹੱਥ-ਪੈਰ ਮੂੰਹ, ਸਿਰ-ਕਾਲਾ ਹੋ ਜਾਵੇ। ਭਾਵ ਮੰਦੀ ਥਾਂ, ਜਿਥੇ ਗਇਆਂ ਇਲਜ਼ਾਮ ਲਗ ਜਾਵੇ। ਪਾਪੀਆਂ ਦੀ ਜੁੰਡਲੀ, ਕੁਕਰਮੀਆਂ ਦੀ ਸਭਾ, ਕੁਸੰਗਤ, ਮੰਦੀ ਬੈਠਕ ਜਿਥੋਂ ਬੈਠਿਆਂ ਦਾਗ਼ ਲਗ ਜਾਵੇ।

(ੳ) ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ॥
ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ॥੩॥

*(ਆਸਾ ਮ:੫, ੩੮੪-੪)*

(ਅ) ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ॥
ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ॥੧॥ਰਹਾਉ॥
ਜਿਉ ਕਾਰਜ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥੧॥
ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ॥
ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ॥੨॥

*(ਦੇਵਗੰਧਾਰੀ ਮ:੫, ੫੩੫-੧੬)*

(ੲ) ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ॥
ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ॥੨॥

*(ਸਾਰਗ ਮ:੫, ੧੨੦੫-੧੨)*

(ਸ) ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ॥

ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ॥
ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ॥੭॥

*(ਸਿਰੀ ਮ:੧, ੬੩-੧੯)*

## ਕਾਜੀ (੭੮੦)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਉਥੇ ਇਹ 'ਕਾਜ਼ੀ' ਕਰਕੇ ਉਚਰਿਆ ਜਾਂਦਾ ਹੈ। ਇਸਲਾਮੀ ਸ਼ਰਹ ਦੇ ਅਨਕੂਲ ਅਦਾਲਤੀ ਫੈਸਲੇ ਦੇਣ ਵਾਲਾ ਹੁਕਮਰਾਨ, ਮੁਗ਼ਲੀਆ ਸਰਕਾਰ ਦਾ ਨਿਆਕਾਂਰ ਅਹੁਦੇਦਾਰ, ਜੱਜ, ਅਦਾਲਤੀ ਹਾਕਮ, ਜੋ ਮੁਕੱਦਮਾ ਸੁਣਕੇ ਨਿਆਇ ਪੂਰਬਕ ਫੈਸਲਾ ਦਿੰਦਾ ਹੈ।

(ੳ) ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ॥
ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ॥੩॥

*(ਸਿਰੀ ਮ:੧, ੨੪-੯)*

(ਅ) ਕਾਜੀ ਸੇਖ ਭੇਖ ਫਕੀਰਾ॥ ਵਡੇ ਕਹਾਵਹਿ ਹਉਮੈ ਤਨਿ ਪੀਰਾ॥
ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ॥੭॥

*(ਗਉੜੀ ਮ:੧, ੨੨੭-੯)*

(ੲ) ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥੧॥
ਕਾਜੀ ਤੈ ਕਵਨ ਕਤੇਬ ਬਖਾਨੀ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੧॥ਰਹਾਉ॥

*(ਆਸਾ ਕਬੀਰ, ੪੭੭-੧੪)*

(ਸ) ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥
ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ॥੧॥
ਕਾਜੀ ਬੋਲਿਆ ਬਨਿ ਨਹੀ ਆਵੈ॥੧॥ਰਹਾਉ॥
ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ॥੨॥
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ॥
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ॥੩॥
ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥੪॥
ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ॥
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ॥੫॥

*(ਆਸਾ ਕਬੀਰ, ੪੮੦-੪)*

(ਹ) ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ॥੧॥
ਕਾਜੀ ਸਾਹਿਬ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ॥
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ॥੧॥ਰਹਾਉ॥
ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥੨॥
ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ॥੩॥

*(ਆਸਾ ਕਬੀਰ, ੪੮੩-੫)*

(ੳ) ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥
ਕਾਜੀ ਸੋ ਜੋ ਉਲਟੀ ਕਰੈ॥ ਗੁਰ ਪਰਸਾਦੀ ਜੀਵਤੁ ਮਰੈ॥

*(ਧਨਾਸਰੀ ਮ:੧, ੬੬੨-੧੩)*

(ਖ) ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥੨॥

*(ਧਨਾਸਰੀ ਮ:੧, ੬੬੨-੧੨)*

(ਗ) ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥

*(ਰਾਮਕਲੀ ਵਾਰ ਮ:੧, ੯੫੧-੧੪)*

(ਘ) ਆਪੇ ਕਾਜੀ ਆਪੇ ਮੁਲਾ॥ ਆਪਿ ਅਭੁਲੁ ਨ ਕਬਹੂ ਭੁਲਾ॥
ਆਪੇ ਮਿਹਰ ਦਇਆਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ॥੧੧॥

*(ਮਾਰੂ ਮ:੧, ੧੦੨੨-੩)*

(ਙ) ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥੬॥

*(ਮਾਰੂ ਮ:੫, ਸੋਹਲੇ, ੧੦੮੪-੧)*

(ਚ) ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ॥ ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥

*(ਮਾਰੂ ਵਾਰ ਮ:੫, ੧੧੦੦-੧੦)*

(ਛ) ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥
ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥

*(ਭੈਰਉ ਨਾਮਦੇਉ, ੧੧੬੫-੧੮)*

(ਜ) ਕਾਜੀ ਮੁਲਾਂ ਹੋਵਹਿ ਸੇਖ॥ ਜੋਗੀ ਜੰਗਮ ਭਗਵੇ ਭੇਖ॥

ਕੋ ਗਿਰ ਕਰਮਾ ਕੀ ਸੰਧਿ॥ ਬਿਨੁ ਬੂਝੇ ਸਭ ਖੜੀਅਸਿ ਬੰਧਿ॥੩॥

*(ਬਸੰਤ ਮ:੧, ੧੧੬੯-੨)*

(ੜ) ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ॥੩॥
ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ॥੪॥

*(ਬਿਭਾਸ ਪ੍ਰਭਾਤੀ ਕਬੀਰ, ੧੩੪੯-੧੪)*

## ਕਾਠ ਕੀ ਪੁਤਲੀ (੭੯੧)

ਲਕੜ ਦੀਆਂ ਬਣਾਈਆਂ ਹੋਈਆਂ ਪੁਤਲੀਆਂ ਜੋ ਖਿਲਾਵਨ੍ਹਹਾਰੇ ਬਾਜ਼ੀਗਰ ਦੇ ਇਸ਼ਾਰੇ ਤੇ ਨਾਚ ਕਰਦੀਆਂ ਹਨ। ਆਪਣੀ ਹਿਕਮਤ ਅਤੇ ਹੁੱਜਤ ਨਹੀ ਜਾਣਦੀਆਂ ਹਨ। ਭਾਵ ਮਾਲਿਕ ਦੀ ਰਜ਼ਾ ਵਿਚ ਰਹਿ ਕੇ ਕਾਰ ਕਮਾਵਣਾ ਹੀ ਆਪਣਾ ਧਰਮ ਕਰਮ ਸਮਝਦੀਆਂ ਹਨ। ਸਾਰ ਅੰਸ਼ ਏਹੀ ਹੈ ਜੋ ਜੀਵ ਵਾਹਿਗੁਰੂ ਦੀ ਰਜ਼ਾ ਵਿਚ ਰਹਿ ਕੇ ਜੀਵਨ ਬਤੀਤ ਕਰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਭਾਣਾ"।

(ੳ) ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥
ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ॥
ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ॥੪॥
ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ॥
ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ॥੫॥

*(ਗਉੜੀ ਮ:੫, ੨੦੬-੮)*

(ਅ) ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੧੪॥

*(ਸਲੋਕ ਕਬੀਰ, ੧੩੬੮-੮)*

## ਕਾਦਰ/ਕਰਤਾ (੭੯੨)

ਸ਼ਕਤੀ ਵਾਲਾ, ਸਮਰੱਥ, ਕੁਦਰਤ ਵਾਲਾ, ਸਰਬ ਸ਼ਕਤੀਵਾਨ ਵਾਹਿਗੁਰੂ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਰੱਬ, ਸਾਰੀ ਕੁਦਰਤ ਦੀ ਸਾਜਨਾ ਕਰਨ ਵਾਲਾ, ਕਰਤਾ।

(ੳ) ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥
ਸੋ ਕਰੈ ਜਿ ਤਿਸੈ ਰਜਾਇ॥੨੪॥

*(ਆਸਾ ਵਾਰ ਮ:੧, ੪੭੪-੯)*

(ਅ) ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥੧੫॥

*(ਮਾਰੂ ਮ:੫, ਸੋਹਲੇ, ੧੦੮੪-੧੨)*

(ੲ) ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ॥

*(ਸਿਰੀ ਮ:੧, ੬੪-੯)*

(ਸ) ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥

*(ਰਾਮਕਲੀ ਵਾਰ, ਰਾਇ ਬਲ, ੯੬੬-੧੫)*

(ਹ) ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥੨॥

*(ਆਸਾ ਵਾਰ ਮ:੧, ੪੬੪-੮)*

## ਕਾਨ੍ਹ (੭੮੩)

ਇਹ ਪ੍ਰਾਕਿਰਤ ਭਾਸ਼ਾ ਦਾ ਸਬਦ ਹੈ। ਜਿਸ ਦਾ ਆਰੰਭ ਸੰਸਕ੍ਰਿਤ ਵਿਚੋਂ ਹੋਇਆ ਹੈ। ਕ੍ਰਿਸ਼ਨ ਘਨਈਆ, ਸੋਹਣਾ ਆਦਮੀ, ਗੋਪੀਆਂ ਵਿਚ ਰੰਗ-ਰਲੀਆਂ ਕਰਨ ਵਾਲਾ, ਸੋਹਣੀਆਂ ਤ੍ਰੀਮਤਾਂ ਨਾਲ ਰੰਗ ਤਮਾਸ਼ੇ ਮਾਣਣ ਵਾਲਾ, ਨਾਚ ਵਾਲਾ।

(ੳ) ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ॥ ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ॥
... ... ...
ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ॥
ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥

*(ਆਸਾ ਵਾਰ ਮ:੧, ੪੬੫-੯)*

(ਅ) ਜੁਗ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥

*(ਆਸਾ ਵਾਰ ਮ:੧, ੪੭੦-੬)*

(ੲ) ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥

*(ਜਪੁ, ੭-੧੫)*

(ਸ) ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ॥
ਹਰਿ ਆਪੇ ਕਾਨ੍ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ॥
ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ॥
ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ॥੧॥

*(ਗਉੜੀ ਮਾਝ ਮ:੪, ੧੭੪-੯)*

(ਹ) ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ॥

ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ॥

*(ਆਸਾ ਮ:੪, ਛੰਤ, ੪੪੫-੧੪)*

(ਕ) ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ॥
ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ॥੨॥

*(ਸੋਰਠਿ ਮ:੪, ੬੦੬-੧੪)*

## ਕਾਨਾ/ਕਾਣਾ (੭੮੪)

ਜਿਸ ਨੂੰ ਇਕ ਅੱਖ ਦੁਆਰਾ ਹੀ ਦਿਖਾਈ ਦਿੰਦਾ ਹੋਵੇ। ਕਾਣ ਪੈਣ ਤੋਂ ਭਾਵ ਹੈ ਕਿਸੇ ਵਸਤੂ ਦੀ ਸੁਧਾਈ ਦਾ ਖੁਸ ਜਾਣਾ, ਕਾਣ ਪੈ ਜਾਣੀ, ਟੇਢਾ ਪਨ ਪੈ ਜਾਣਾ।

(ੳ) ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥
ਬਾਤਨ ਹੀ ਅਸਮਾਨੁ ਗਿਰਾਵਹਿ॥
ਐਸੇ ਲੋਗਨ ਸਿਉ ਕਿਆ ਕਹੀਐ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥੧॥ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ॥ ਤਿਹ ਨਿੰਦਹਿ ਜਿਹ ਗੰਗਾ ਆਨੀ॥੨॥
ਬੈਠਤ ਊਠਤ ਕੁਟਿਲਤਾ ਚਾਲਹਿ॥ ਆਪਿ ਗਏ ਅਉਰਨ ਹੂ ਘਾਲਹਿ॥੩॥
ਛਾਡਿ ਕੁਚਰਚਾ ਆਨ ਨ ਜਾਨਹਿ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥੪॥
ਆਪੁ ਗਏ ਅਉਰਨ ਹੂ ਖੋਵਹਿ॥ ਆਗਿ ਲਗਾਇ ਮੰਦਰ ਮੈ ਸੋਵਹਿ॥੫॥
ਅਵਰਨ ਹਸਤ ਆਪ ਹਹਿ ਕਾਂਨੇ॥ ਤਿਨ ਕਉ ਦੇਖਿ ਕਬੀਰ ਲਜਾਨੇ॥੬॥

*(ਗਉੜੀ ਚੇਤੀ ਕਬੀਰ, ੩੩੨-੪)*

(ਅ) ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥੪॥

*(ਗੋਂਡ ਨਾਮਦੇਉ, ੮੭੫-੨)*

## ਕਾਨਿਆਂ ਦਾ ਛੱਪਰ (੭੮੫)

(ੳ) ਬਾਝੁ ਥੂਨੀਆ ਛਪਰਾ ਥਾਮ੍ਹਿਆ ਨੀਘਰਿਆ ਘਰੁ ਪਾਇਆ ਰੇ॥
ਬਿਨੁ ਜੜੀਐ ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ॥

*(ਆਸਾ ਮ:੫, ੩੮੧-੧੭)*

(ਅ) ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥੧॥ਰਹਾਉ॥

*(ਸੂਹੀ ਮ:੫, ੭੪੫-੭)*

## ਕਾਪੜੀਆ (੭੮੬)

ਕਾਪੜੀ, ਬਸਤ੍ਰਧਾਰੀ, ਗੋਦੜੀ ਜਾਂ ਚੋਲ੍ਹਾ ਪਹਿਨਣ ਵਾਲਾ, ਦਰਵੇਸ਼, ਫਕੀਰ, ਮੰਗਤਾ, ਰਾਜਪੂਤਾਨੇ ਅਤੇ ਬਾਂਗਰ ਦੇ ਹਿੰਦੂ ਡੂਮ, ਪੰਜਾਬ ਵਿਚ ਬ੍ਰਾਹਮਣਾਂ ਤੋਂ ਪੰਡਿਤ ਹੋਈ ਇਕ ਜਾਤੀ ਜੋ ਡੂਨੇ ਅਤੇ ਪੱਤਲਾਂ ਬਣਾ ਕੇ ਗੁਜ਼ਾਰਾ ਕਰਦੀ ਹੈ ਅਤੇ ਹਿੰਦੂਆਂ ਦੇ ਮੰਦਰਾਂ ਵਿਚ ਝਾੜੂ ਦਿੰਦੀ ਹੈ।

(ੳ) ਜਾਨਉ ਨਹੀ ਭਾਵੈ ਕਵਨ ਬਾਤਾ॥ ਮਨ ਖੋਜਿ ਮਾਰਗੁ॥੧॥ਰਹਾਉ॥
ਧਿਆਨੀ ਧਿਆਨੁ ਲਾਵਹਿ॥ ਗਿਆਨੀ ਗਿਆਨੁ ਕਮਾਵਹਿ॥ ਪ੍ਰਭ ਕਿਨ ਹੀ ਜਾਤਾ॥੧॥
ਭਗਉਤੀ ਰਹਤ ਜੁਗਤਾ॥ ਜੋਗੀ ਕਹਤ ਮੁਕਤਾ॥ ਤਪਸੀ ਤਪਹਿ ਰਾਤਾ॥੨॥
ਮੋਨੀ ਮੋਨਿਧਾਰੀ॥ ਸਨਿਆਸੀ ਬ੍ਰਹਮਚਾਰੀ॥ ਉਦਾਸੀ ਉਦਾਸਿ ਰਾਤਾ॥੩॥
ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ ਗਿਰਸਤਿ ਧਰਮਾਤਾ॥੪॥
ਇਕ ਸਬਦੀ ਬਹੁ ਰੂਪਿ ਅਵਧੂਤਾ॥ ਕਾਪੜੀ ਕਉਤੇ ਜਾਗੂਤਾ॥ ਇਕਿ ਤੀਰਥਿ ਨਾਤਾ॥੫॥
ਨਿਰਹਾਰ ਵਰਤੀ ਆਪਰਸਾ॥ ਇਕਿ ਲੂਕਿ ਨ ਦੇਵਹਿ ਦਰਸਾ॥
ਇਕਿ ਮਨ ਹੀ ਗਿਆਤਾ॥੬॥
ਘਾਟਿ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥ ਜਿਸੁ ਮੇਲੇ ਸੋ ਭਗਤਾ॥੭॥
ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕੁ ਗੁਰ ਚਰਣਿ ਪਰਾਤਾ॥੮॥

*(ਸਿਰੀ ਮ:੫, ੭੧-੬)*

(ਅ) ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ॥
ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥੩॥

*(ਆਸਾ ਕਾਫੀ ਮ:੧, ੪੧੯-੧)*

(ੲ) ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ॥੪॥

*(ਗੂਜਰੀ ਤ੍ਰਿਲੋਚਨ, ੫੨੬-੪)*

(ਸ) ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥।
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥

*(ਮਾਰੂ ਮ:੧, ੧੦੧੩-੭)*

(ਹ) ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰਖੂਥੇ ਤਿਨੁ ਸਬਦੈ ਗਲਿ ਫਾਸੀ॥੧॥

*(ਪ੍ਰਭਾਤੀ ਮ:੧, ੧੩੩੨-੪)*

## ਕਾਪੁਰਖ (੭੮੭)

ਨਿਕੰਮਾ ਪੁਰਸ਼, ਬੁਜ਼ਦਿਲ ਆਦਮੀ, ਕਾਇਰ ਪੁਰਸ਼, ਡਰਪੋਕ, ਨਿਪੁੰਸਕ, ਨਾਮਰਦ, ਜੋ ਇਸਤਰੀ ਦੀ ਕਾਮ ਚੇਸ਼ਟਾ ਪੂਰੀ ਨਾ ਕਰ ਸਕੇ।

(ੳ) ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥ ਓਹੁ ਬਿਖਈ ਓਸੁ ਰਾਮ ਕੋ ਰੰਗੁ॥੧॥ਰਹਾਉ॥
ਮਨ ਅਸਵਾਰ ਜੈਸੇ ਤੁਰੀ ਸੀਗਾਰੀ॥ ਜਿਉ ਕਾਪੁਰਖੁ ਪੁਚਾਰੈ ਨਾਰੀ॥੧॥
ਬੈਲ ਕਉ ਨੇਤ੍ਰਾ ਪਾਇ ਦੁਹਾਵੈ॥ ਗਊ ਚਰਿ ਸਿੰਘ ਪਾਛੈ ਪਾਵੈ॥੨॥
ਗਾਡਰ ਲੇ ਕਾਮਧੇਨੁ ਕਰਿ ਪੂਜੀ॥ ਸਉਦੇ ਕਉ ਧਾਵੈ ਬਿਨੁ ਪੂੰਜੀ॥੩॥

ਨਾਨਕ ਰਾਮ ਨਾਮੁ ਜਪਿ ਚੀਤ॥ ਸਿਮਰਿ ਸੁਆਮੀ ਹਰਿ ਸਾ ਮੀਤ॥੪॥

*(ਗਉੜੀ ਮ:੫, ੧੯੮-੩)*

## ਕਾਬਾ/ਕਾਅਬਾ (੭੮੮)

ਅਰਬ ਦੇ ਮੱਕੇ ਸ਼ਹਿਰ ਵਿਚ ਇਸਲਾਮ ਦਾ ਧਰਮ ਅਸਥਾਨ, ਜੋ ਇਸਲਾਮੀ ਕਿਤਾਬਾਂ ਅਨੁਸਾਰ ਸਭ ਤੋਂ ਪਹਿਲਾਂ ਹਜ਼ਰਤ ਆਦਮ ਨੇ ਬਣਾਇਆ। ਨੂਹ ਵਾਲੇ ਤੂਫਾਨ ਵਿਚ ਇਹ ਡਿਗ ਪਇਆ ਸੀ। ਫਿਰ ਦੋਬਾਰਾ ਹਜ਼ਰਤ ਇਬਰਾਹੀਮ ਨੇ ਇਸ ਦੀ ਤਾਅਮੀਰ ਕੀਤੀ। ਇਸ ਤੋਂ ਉਪਰੰਤ ਭੀ ਕਈ ਦਫਾ ਇਸ ਪਵਿਤਰ ਅਸਥਾਨ ਦੀ ਬਰਬਾਦੀ ਹੋ ਗਈ। ਪ੍ਰੰਤੂ ਆਖਰ ਹਜ਼ਰਤ ਮੁਹੰਮਦ ਸਾਹਿਬ ਨੇ ਇਸ ਦੀ ਉਸਾਰੀ ਕੀਤੀ ਹੈ। ੧੦੪੦ ਈਸਵੀ ਵਿਚ ਰੂਮ ਦੇ ਉਸਮਾਨੀ ਬਾਦਸ਼ਾਹ ਨੇ ਕਾਅਬੇ ਦੀ ਤਾਅਮੀਰ ਬਹੁਤ ਹੀ ਸੁੰਦਰ ਢੰਗ ਨਾਲ ਕਰਵਾਈ ਹੈ। ਇਸ ਬਾਦਸ਼ਾਹ ਦਾ ਨਾਮ "ਸੁਲਤਾਨ ਮੁਰਾਦ ਚੌਥਾ" ਹੈ। ਏਸੇ ਬਾਦਸ਼ਾਹ ਦੀ ਬਣਾਈ ਇਹ ਪਾਕ ਇਮਾਰਤ ਹੁਣ ਤਕ ਕਾਇਮ ਹੈ।

ਕ਼ਾਅਬੇ ਵਿਚ ਇਕ ਹੋਰ ਖਾਸ ਵਸਤੂ ਹੈ ਜਿਸ ਦਾ ਨਾਉ "ਸੰਗਿ ਅਸਵਦ" ਹੈ। ਭਾਵ ਲਾਖਾ ਪੱਥਰ। ਇਹ ਇਸਲਾਮੀ ਰਵਾਇਤ ਹੈ, ਕਿ ਇਹ ਪੱਥਰ ਅਲਾਹ ਦੀ ਦਰਗਹ ਵਿਚੋਂ ਚਿਟੇ ਰੰਗ ਦਾ ਡਿਗਿਆ ਸੀ, ਪ੍ਰੰਤੂ ਆਦਮ ਦੀ ਔਲਾਦ ਦੇ ਛੋਹਣ ਕਰਕੇ ਇਹ ਕਾਲਾ ਹੋ ਗਿਆ ਹੈ। ਜਿਸ ਵੇਲੇ ਹਾਜੀ ਲੋਕ ਜ਼ਿਆਰਤ ਵਾਸਤੇ ਮੱਕਾ ਸ਼ਰੀਫ ਜਾਂਦੇ ਹਨ ਤਦ ਉਹ ਇਹ ਸੰਗਿ ਅਸਵਦ ਚੁੰਮਦੇ ਹਨ। ਇਹ ਪੱਥਰ ਕਾਅਬੇ ਦੀ ਦੀਵਾਰ ਵਿਚ ਜੜਿਆ ਹੋਇਆ ਹੈ। ਇਸਲਾਮੀ ਵਿਸ਼ਵਾਸ਼ ਹੈ ਕਿ ਆਖਰਤ ਪਰਲਯ ਵਾਲੇ ਦਿਨ ਜਦੋਂ ਜੀਵਾਂ ਦਾ ਫੈਸਲਾ ਹੋਵੇਗਾ, ਤਦ ਇਸ ਪੱਥਰ ਦੇ ਦੋ ਅੱਖਾਂ ਅਤੇ ਜ਼ਬਾਨ ਲਗ ਜਾਵੇਗੀ। ਇਹ ਵਾਹਿਗੁਰੂ ਦੀ ਹਜ਼ੂਰੀ ਵਿਚ ਖੜਾ ਹੋ ਕੇ ਉਨ੍ਹਾਂ ਹਾਜੀਆਂ ਪ੍ਰਤੀ ਉਗਾਹੀ ਭਰੇਗਾ, ਜਿਨਾਂ ਨੇ ਅਲਾਹ ਦੀ ਯਾਦ ਵਿਚ ਇਸ "ਸੰਗਿ ਅਸਵਦ" ਨੂੰ ਚੁੰਮਿਆ ਸੀ।

ਕਾਅਬੇ ਦੀ ਜਿਆਰਤ ਵਾਸਤੇ ਕੋਈ ਭੀ ਗੈਰ ਮੁਸਲਿਮ ਨਹੀਂ ਜਾ ਸਕਦਾ ਹੈ ਕਿਉਂਕਿ ਜੋ ਲੋਗ ਈਮਾਨ ਨਹੀਂ ਲਿਆਏ, ਉਹ ਨਾਪਾਕ ਹਨ। ਨਾਪਾਕ ਆਦਮੀ ਕਾਅਬਾ ਕੀ ਜ਼ਿਆਰਤ ਨਹੀਂ ਕਰ ਸਕਦਾ। ਦੇਖੋ **ਕੁਰਾਨ-ਮਜੀਦ**, ਸੂਰਤ ਤੌਬਾ ਦੀ ਅਠਾਈਵੀਂ (੨੮) ਆਇਤ, ੯-੨੮.

(ੳ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥

*(ਵਾਰ ਮਾਝ ਮ:੧, ੧੪੦-੧੮)*

(ਅ) ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ॥੨॥

*(ਆਸਾਂ ਕਬੀਰ, ੪੮੦-੫)*

(ੲ) ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥
ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥੧੮੫॥

*(ਸਲੋਕ ਕਬੀਰ, ੧੩੭੪-੯)*

(ਸ) ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫਰਮਾਈ ਗਾਇ॥੧੯੭॥
ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ॥
ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ॥੧੯੮॥

*(ਸਲੋਕ ਕਬੀਰ, ੧੩੭੫-੨)*

(ਹ) ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥

*(ਭੈਰਉ ਮ:੫, ਕਬੀਰ, ੧੧੩੬-੧੦)*

(ਕ) ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ॥੪॥

*(ਪ੍ਰਭਾਤੀ ਬਿਭਾਸ ਕਬੀਰ, ੧੩੪੯-੧੫)*

## ਕਾਮ, ਕ੍ਰੋਧ (੨੯੦)

ਕਾਮ : ਇੱਛਾ, ਚੇਸ਼ਟਾ, ਭੋਗ ਦੀ ਚੇਸ਼ਟਾ, ਸੰਕਲਪ, ਭੋਗ ਵਿਲਾਸ ਦੀ ਇੱਛਾ, ਕਾਮਨਾ, ਵੀਰਜ, ਮਨੀ। ਕਾਮ ਐਸੀ ਕਾਮਨਾ ਹੈ, ਜੋ ਕਿਸੇ ਦੀ ਸੁੰਦਰਤਾ ਨੂੰ ਵੇਖਕੇ ਸ਼ਹਾਵਤ ਦੀ ਇੱਛਾ ਪ੍ਰਗਟ ਕਰਦੀ ਹੈ। ਸੁੰਦਰਤਾ ਨੂੰ ਵੇਖਕੇ ਭੋਗ ਵਿਲਾਸ ਦੀ ਕਾਬੂ ਤੋਂ ਬਾਹਿਰ ਹੋ ਜਾਣਾ।

ਕ੍ਰੋਧ:ਰੋਹ ਵਿਚ ਆ ਜਾਣਾ, ਗੁੱਸੇ ਵਿਚ ਆ ਜਾਣਾ, ਕਰੋਪ ਹੋ ਜਾਣਾ, ਰੋਸ ਵਿਚ ਆ ਜਾਣਾ, ਵੱਟ ਚੜ੍ਹ ਜਾਣਾ। ਕ੍ਰੋਧ ਦਾ ਮੂਲ ਹਉਮੈ ਹੈ। ਜਦੋਂ ਇਨਸਾਨ ਦੀ ਇੱਛਾ ਪੂਰੀ ਨਾ ਹੋਵੇ ਤਦ ਉਸਨੂੰ ਕ੍ਰੋਧ ਆਉਂਦਾ ਹੈ। ਅਹੰਕਾਰੀ ਪੁਰਸ਼ ਮਨ ਮਰਜ਼ੀ ਕਰਨ ਦਾ ਆਦੀ ਹੁੰਦਾ ਹੈ ਜਦੋਂ ਉਸ ਦੀ ਮਨ ਮਰਜ਼ੀ ਨਾ ਮੰਨੀ ਜਾਵੇ, ਉਹ ਕ੍ਰੋਧ ਧਾਰਨ ਕਰਦਾ ਹੈ। ਨਿਮਨ ਲਿਖਤ ਗੁਰਵਾਕਾਂ ਦੁਆਰਾ ਕਾਮ ਅਤੇ ਕ੍ਰੋਧ ਦੀ ਅਵਧੀ ਅਤੇ ਅਉਖਧ ਪਰਥਾਇ ਪਾਵਨ ਗੁਰਬਾਣੀ ਦੇ ਉਦਹਾਰਣ ਅੰਕਤ ਕੀਤੇ ਜਾ ਰਹੇ ਹਨ।

(ੳ) ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ॥
ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ॥੧॥ਰਹਾਉ॥

*(ਸਿਰੀ ਮ:੫, ੫੧-੯)*

(ਅ) ਖੇਤੀ ਵਣਜੁ ਨਾਵੈ ਕੀ ਓਟ॥ ਪਾਪੁ ਪੁੰਨੁ ਬੀਜ ਕੀ ਪੋਟ॥
ਕਾਮੁ ਕ੍ਰੋਧੁ ਜੀਅ ਮਹਿ ਚੋਟ॥ ਨਾਮੁ ਵਿਸਾਰਿ ਚਲੇ ਮਨਿ ਖੋਟ॥੨॥

*(ਗਉੜੀ ਮ:੧, ੧੫੨-੧੧)*

(ੲ) ਜਿਸੁ ਨਰ ਰਾਮੁ ਰਿਦੈ ਹਰਿ ਰਾਸਿ॥ ਸਹਜਿ ਸੁਭਾਇ ਮਿਲੇ ਸਾਬਾਸਿ॥੨॥
ਜਾਹਿ ਸਵਾਰੈ ਸਾਝ ਬਿਆਲ॥ ਇਤ ਉਤ ਮਨਮੁਖਿ ਬਾਧੇ ਕਾਲੁ॥੩॥

*(ਗਉੜੀ ਮ:੧, ੧੫੪-੯)*

(ਸ) ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥

*(ਗਉੜੀ ਪੂਰਬੀ ਮ:੪, ੧੭੧-੬)*

(ਹ) ਕਾਮ ਕ੍ਰੋਧ ਲੋਭ ਮਦ ਖੋਏ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ॥੩॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ ਨਾਨਕ ਦੀਜੈ ਸਾਧ ਰਵਾਲਾ॥੪॥

*(ਗਉੜੀ ਮ:੫, ੧੯੪-੧੮)*

(ਕ) ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ॥ ਮਿਰਗੁ ਮਰੈ ਸਹਿ ਅਪੁਨਾ ਕੀਨਾ॥
ਤ੍ਰਿਸਨਾ ਰਾਚਿ ਤਤੁ ਨਹੀ ਬੀਨਾ॥ ॥੩॥
ਕਾਮੁ ਚਿਤੈ ਕਾਮਣਿ ਹਿਤਕਾਰੀ॥

ਕ੍ਰੋਧੁ ਬਿਨਾਸੈ ਸਗਲ ਵਿਕਾਰੀ॥ ਪਤਿ ਮਤਿ ਖੋਵਹਿ ਨਾਮੁ ਵਿਸਾਰੀ॥੪॥
ਪਰ ਘਰਿ ਚੀਤੁ ਮਨਮੁਖਿ ਡੋਲਾਇ॥ ਲਗਿ ਜੇਵਰੀ ਧੰਧੈ ਲਪਟਾਇ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ॥੫॥
ਜਿਉ ਤਨੁ ਬਿਧਵਾ ਪਰ ਕਉ ਦੇਈ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ॥੬॥

*(ਗਉੜੀ ਮ:੧, ੨੨੫-੧੮)*

(ਖ) ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨੁ ਸੋਹਾਗਾ ਢਾਲੈ॥

*(ਰਾਮਕਲੀ ਮ:੧, ਓਅੰਕਾਰ, ੯੩੨-੨)*

(ਗ) ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ॥
ਸੁਨਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥੧॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥੨॥

*(ਆਸਾ ਮ:੫, ੩੯੪-੧)*

(ਘ) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥੧॥

*(ਆਸਾ ਮ:੫, ੪੦੩-੫)*

(ਙ) ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ॥
ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ॥੩॥

*(ਆਸਾ ਮ: ੪੦੫-੧੦)*

(ਚ) ਸਾਸਤ ਸਿੰਮ੍ਰਿਤਿ ਬੇਦ ਵਖਾਣੀ॥ ਜਨਮੁ ਪਦਾਰਥੁ ਜੀਤੁ ਪਰਾਣੀ॥
ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ॥੫॥

*(ਮਾਰੂ ਮ:੫, ਸੋਹਲੇ, ੧੦੯੬-੩)*

(ਛ) ਤੇਰਾ ਜਨੁ ਏਕੁ ਆਧੁ ਕੋਈ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ॥੧॥

*(ਕੇਦਾਰਾ ਕਬੀਰ, ੧੧੨੩-੩)*

(ਜ) ਛਿਵੈ ਕਾਮੁ ਨ ਪੁਛੈ ਜਾਤਿ॥ ਸਤਵੈ ਸੰਜਿ ਕੀਆ ਘਰ ਵਾਸੁ॥
ਅਠਵੈ ਕ੍ਰੋਧੁ ਹੋਆ ਤਨ ਨਾਸੁ॥ ਨਾਵੈ ਧਉਲੇ ਉਭੇ ਸਾਹੁ॥
ਦਸਵੈ ਦਧਾ ਹੋਆ ਸੁਆਹ॥
ਗਏ ਸਿਗੀਤ ਪੁਕਾਰੀ ਧਾਹ॥ ਉਡਿਆ ਹੰਸੁ ਦਸਾਏ ਰਾਹ॥

*(ਮਾਝ ਵਾਰ ਮ:੧, ੧੩੭-੧੯)*

(ਝ) ਦੇਵੀ ਦੇਵਾ ਮੂਲੁ ਹੈ ਮਾਇਆ॥ ਸਿੰਮ੍ਰਿਤਿ ਸਾਸਤ ਜਿਨਿ ਉਪਾਇਆ॥
ਕਾਮ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ॥੨॥

*(ਮਾਝ ਮ:੪, ੧੨੯-੮)*

(ਞ) ਮਿਥਿਆ ਵਸਤੁ ਸਤਿ ਕਰਿ ਮਾਨੀ॥ ਹਿਤੁ ਲਾਇਓ ਸਠ ਮੂੜ ਅਗਿਆਨੀ॥
ਕਾਮ ਕ੍ਰੋਧੁ ਲੋਭ ਮਦ ਮਾਤਾ॥ ਕਉਡੀ ਬਦਲੈ ਜਨਮੁ ਗਵਾਤਾ॥

*(ਮਾਰੂ ਮ:੫, ੧੦੦੪-੧੭)*

(ਟ) ਕਾਮ ਕ੍ਰੋਧੁ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ॥

*(ਆਸਾ ਮ:੫, ੩੭੯-੩)*

(ਠ) ਕਾਮੁ ਕ੍ਰੋਧੁ ਮਾਇਆ ਮਹਿ ਚੀਤੁ॥ ਝੂਠ ਵਿਕਾਰਿ ਜਾਗੈ ਹਿਤ ਚੀਤੁ॥
ਪੂੰਜੀ ਪਾਪ ਲੋਭ ਕੀ ਕੀਤੁ॥ ਤਰੁ ਤਾਰੀ ਮਨਿ ਨਾਮੁ ਸੁਚੀਤੁ॥੧॥

*(ਗਉੜੀ ਮ:੧, ੧੫੩-੩)*

(ਡ) ਸੋ ਸੂਚਾ ਜਿ ਕਰੋਧੁ ਨਿਵਾਰੇ॥ ਸਬਦੇ ਬੂਝੈ ਆਪੁ ਸਵਾਰੇ॥
ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ॥੫॥

*(ਮਾਰੂ ਮ:੩, ਸੋਹਲੇ, ੧੦੫੯-੧੮)*

(ਢ) ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾਂ॥੧੫॥

*(ਮਾਰੂ ਮ:੩, ਸੋਹਲੇ, ੧੦੬੨-੧੩)*

(ਣ) ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ॥
ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ॥੨॥

*(ਮਾਰੂ ਮ:੫, ਸੋਹਲੇ, ੧੦੦੩-੧੧)*

(ਤ) ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਨਾਮੁ ਬਿਨਾ ਕੈਸੇ ਗੁਨ ਚਾਰੁ॥੧॥ਰਹਾਉ॥

*(ਬਸੰਤੁ ਮ:੧, ੧੧੮੭-੮)*

(ਥ) ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ॥
ਕਾਮ ਕ੍ਰੋਧ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ॥
ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥
ਨਾਮੁ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ॥
ਨਾਮ ਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ॥
ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ॥੧੪॥

*(ਸਲੋਕ ਮ:੩, ੧੪੧੪-੫)*

(ਦ) ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ॥

*(ਗਉੜੀ ਵਾਰ ਮ:੪, ੩੧੫-੧੨)*

(ਧ) ਪਾਰਬ੍ਰਹਮੁ ਜਬ ਹੋਇ ਦਇਆਲ॥ ਸਾਧੂ ਜਨ ਕੀ ਕਰੈ ਰਵਾਲ॥
ਕਾਮੁ ਕ੍ਰੋਧੁ ਇਸੁ ਤਨ ਤੇ ਜਾਇ॥ ਰਾਮ ਰਤਨੁ ਵਸੈ ਮਨਿ ਆਇ॥੨॥

*(ਗੋਂਡ ਮ:੫, ੮੬੯-੩)*

(ਨ) ਹਰਿ ਗੁਣ ਗਾਵੈ ਸੰਤ ਪ੍ਰਸਾਦਿ॥ ਕਾਮ ਕ੍ਰੋਧੁ ਮਿਟਹਿ ਉਨਮਾਦ॥

ਸਦਾ ਹਜੂਰਿ ਜਾਣੁ ਭਗਵੰਤ॥ ਪੂਰੇ ਗੁਰ ਕਾ ਪੂਰਨ ਮੰਤ॥

*(ਗੋਂਡ ਮ:੫, ੮੬੭-੪)*

(ਪ) ਅਗਿਆਨ ਤ੍ਰਿਸਨਾ ਇਸੁ ਤਨਹਿ ਜਲਾਏ॥ ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥
ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ॥੧੫॥

*(ਮਾਰੂ ਮ:੩, ਸੋਹਲੇ, ੧੦੬੭-੧੯)*

(ਫ) ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ ਸਤਿਗੁਰ ਚਰਨੀ ਪਾਇ॥॥੫॥

*(ਆਸਾ ਮ:੫, ਬਿਰਹੜੇ, ੪੩੧-੧੪)*

(ਬ) ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ॥
ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ॥੨॥

*(ਧਨਾਸਰੀ ਮ:੫, ੬੭੧-੧)*

(ਭ) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥੩॥

*(ਮਾਰੂ ਮ:੧, ਸੋਹਲੇ, ੧੦੨੨-੧੩)*

(ਮ) ਦੂਜੀ ਦੁਰਮਤਿ ਅੰਨੀ ਬੋਲੀ॥ ਕਾਮ ਕ੍ਰੋਧ ਕੀ ਕਚੀ ਚੋਲੀ॥
ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁਜ ਪਿਰ ਨੀਦ ਨ ਪਾਈ ਹੇ॥੧॥

*(ਮਾਰੂ ਮ:੧, ਸੋਹਲੇ, ੧੦੨੨-੧੧)*

(ਯ) ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੭)*

(ਰ) ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ॥ ਹਰਿ ਸਿਮਰਨੁ ਕਰਿ ਹਰਿ ਜਨ ਛੂਟੇ॥੧॥

*(ਆਸਾ ਮ:੫, ੩੮੮-੧੬)*

(ਲ) ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ॥ ਕਾਮੁ ਕ੍ਰੋਧੁ ਅਗਨੀ ਸਿਉ ਮੇਲੁ॥
ਹੋਮ ਜਗ ਅਰੁ ਪਾਠ ਪੁਰਾਣ॥ ਜੋ ਤਸੁ ਭਾਵੈ ਸੋ ਪਰਵਾਣ॥੩॥

*(ਮਲਾਰ ਮ:੧, ੧੨੫੭-੩)*

(ਵ) ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥੧॥

*(ਗਉੜੀ ਸੁਖਮਨੀ ਮ:੫, ੨੬੯-੧੩)*

(ੜ) ਸਾਧੋ ਮਨ ਕਾ ਮਾਨੁ ਤਿਆਗਉ॥ ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥

*(ਗਉੜੀ ਮ:੯, ੨੧੯-੧)*

(ੳੳ) ਚਾਰਿ ਪਦਾਰਥ ਹਰਿ ਕੀ ਸੇਵਾ॥ ਪਾਰਜਾਤੁ ਜਪਿ ਅਲਖ ਅਭੇਵਾ॥
ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ॥੩॥

*(ਮਾਝ ਮ:੫, ੧੦੮-੬)*

(ੳਅ) ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ॥ ਕਾਮ ਕ੍ਰੋਧ ਗੁਰ ਸਬਦਿ ਨਾਸਿ॥

ਭੈ ਬਿਨਸੇ ਨਿਰਭੈ ਪਦੁ ਪਾਇਆ॥ ਗੁਰ ਮਿਲਿ ਨਾਨਕਿ ਖਸਮੁ ਧਿਆਇਆ॥੨॥

*(ਬਸੰਤ ਮ:੫, ੧੧੮੪-੧)*

(ੳਣ) ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥ ਨਿੰਦਾ ਕਰਤੇ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥

*(ਮਾਰੂ ਕਬੀਰ, ੧੧੦੫-੧੮)*

(ੳਸ) ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥੨॥

*(ਸੋਰਠਿ ਮ:੯, ੬੩੩-੧੭)*

(ੳਹ) ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥

*(ਗਉੜੀ ਕਬੀਰ, ੩੩੩-੧੫)*

(ੳਕ) ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥
ਕਾਮੁ ਕਰਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥

*(ਬਾਰਹਮਾਹ ਮਾਂਝ ਮ:੫, ੧੩੫-੧੮)*

(ੳਖ) ਜਿਹ ਸਿਮਰਨਿ ਕਰਹਿ ਤੂ ਕੇਲ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ॥
ਸੋ ਦੀਪਕੁ ਅਮਰਕੁ ਸੰਸਾਰਿ॥ ਕਾਮੁ ਕ੍ਰੋਧ ਬਿਖੁ ਕਾਢੀਲੇ ਮਾਰਿ॥੩॥

*(ਰਾਮਕਲੀ ਕਬੀਰ, ੯੭੧-੧੦)*

(ੳਗ) ਕਾਮ ਕ੍ਰੋਧਿ ਭਰੇ ਹਮ ਅਪਰਾਧੀ॥ ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ॥
ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ॥੯॥

*(ਮਾਰੂ ਮ:੩, ਸੋਹਲੇ, ੧੦੪੮-੧੩)*

(ੳਘ) ਕਾਮੁ ਕ੍ਰੋਧ ਮੋਹ ਬਸਿ ਪ੍ਰਾਣੀ ਹਰਿ ਮੂਰਤਿ ਬਿਸਰਾਈ॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥੧॥

*(ਗਉੜੀ ਮ:੯, ੨੧੯-੫)*

(ੳਙ) ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ॥
ਦੀਨ ਦਇਆਲ ਜਪਹਿ ਕਰੁਣਾ ਮੈ ਨਾਨਕ ਸਦ ਬਲਿਹਾਰੇ॥੨॥

*(ਮਲਾਰ ਮ:੫, ੧੨੬੯-੪)*

(ੳਚ) ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥
ਪੋਥੀ ਗਤਿ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥੪॥

*(ਸਿਰੀ ਮ:੫, ੭੦-੧੨)*

(ੳਛ) ਪ੍ਰਭ ਕੀ ਸੇਵਾ ਜਨ ਕੀ ਸੋਭਾ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ॥
ਨਾਮੁ ਤੇਰਾ ਜਨ ਕੈ ਭੰਡਾਰਿ॥ ਗੁਨ ਗਾਵਹਿ ਪ੍ਰਭ ਦਰਸ ਪਿਆਰਿ॥੧॥

*(ਪ੍ਰਭਾਤੀ ਮ:੫, ੧੩੩੮-੭)*

(ੳਜ) ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥
ਕਾਮ ਕ੍ਰੋਧ ਮੋਦ ਬਿਆਪਿਆ ਫਿਰਿ ਫਿਰਿ ਜੋਨੀ ਪਾਇ॥੨॥

*(ਸਿਰੀ ਮ:੫, ੫੦-੬)*

(ੳਝ) ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ॥ ਲਬੁ ਲੋਭੁ ਅਹੰਕਾਰੁ ਸੁ ਪੀਰਾ॥
ਰਾਮ ਨਾਮ ਬਿਨੁ ਕਿਉ ਮਨੁ ਧੀਰਾ॥

*(ਆਸਾ ਮ:੧, ੪੧੪-੧੬)*

(ੳਞ) ਸੁਖਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ॥
ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨੇ ਬਿਨਸਿਓ ਮੂੜ ਅਭਿਮਾਨੁ॥੧॥

*(ਨਟ ਮ:੫, ੯੭੯-੧੭)*

(ੳਟ) ਕਾਮੁ ਕ੍ਰੋਧੁ ਲੋਭੁ ਤਿਆਗੁ॥ ਮਨਿ ਸਿਮਰਿ ਗੋਬਿੰਦ ਨਾਮੁ॥ ਹਰਿ ਭਜਨ ਸਫਲ ਕਾਮ॥੧॥

*(ਆਸਾ ਮ:੫, ੪੦੮-੧੯)*

(ੳਠ) ਕਾਮੁ ਕ੍ਰੋਧ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ॥
ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ॥੧॥

*(ਕੇਦਾਰਾ ਮ:੪, ੧੧੧੮-੧੦)*

(ੳਡ) ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ॥ ਕਾਂਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ॥
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਿਸੰਗਿ ਮਿਲਾਏ॥
ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ॥੪॥

*(ਆਸਾ ਮ:੪, ੩੬੬-੭)*

(ੳਢ) ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ॥ ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ॥
ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ॥ ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ॥
ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ॥੨॥

*(ਗਉੜੀ ਵਾਰ ਮ:੫, ੩੧੮-੧੨)*

(ੳਣ) ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ॥
ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ ਨਿਸਿ ਬਾਸੁਰ ਹੋਇ ਕਲ੍ਯ੍ਯਾਨੁ ਲਹਹਿ ਪਰਮ ਗਤਿ ਜੀਉ॥
ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ॥

*(ਸਵਈਏ ਮ:੪, ਕੇ, ੧੪੦੩-੮)*

(ੳਤ) ਕਾਮ ਕ੍ਰੋਧਿ ਲੋਭਿ ਮੋਹਿ ਬਾਧਾ॥ ਮਹਾ ਗਰਤ ਮਹਿ ਨਿਘਰਤ ਜਾਤਾ॥੪॥

ਨਾਨਕ ਕੀ ਅਰਦਾਸਿ ਸੁਣੀਜੈ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ॥੫॥

*(ਸੂਹੀ ਮ:੫, ੭੪੧-੭)*

(ੳਥ) ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ॥
ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ॥੪॥

*(ਗਉੜੀ ਪੂਰਬੀ ਮ:੫, ੨੧੦-੬)*

(ੳਦ) ਗੁਰੁ ਪੂਰਾ ਪਾਈਐ ਵਡ ਭਾਗਿ॥ ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ॥
ਕਰਿ ਕਿਰਪਾ ਗੁਰ ਚਰਣ ਨਿਵਾਸਿ॥ ਨਾਨਕ ਕੀ ਪ੍ਰਭ ਸਚੁ ਅਰਦਾਸਿ॥੪॥

*(ਮਲਾਰ ਮ:੫,੧੨੭੧-੧੨)*

(ੳਧ) ਗੋਬਿੰਦ ਗੋਬਿੰਦ ਗੋਬਿੰਦ ਮਈ॥
ਜਬਿ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ॥੧॥ਰਹਾਉ॥
ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ॥
ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ॥੧॥

*(ਬਿਲਾਵਲੁ ਮ:੫, ੮੨੨-੭)*

(ੳਨ) ਇਹੁ ਮਨੁ ਹੋਆ ਸਾਧ ਧੂਰਿ॥ ਨਿਤ ਦੇਖੈ ਸੁਆਮੀ ਹਜੂਰਿ॥੩॥
ਕਾਮੁ ਕ੍ਰੋਧ ਤ੍ਰਿਸਨਾ ਗਈ॥ ਨਾਨਕ ਪ੍ਰਭ ਕਿਰਪਾ ਭਈ॥੪॥

*(ਬਸੰਤੁ ਮ:੫, ੧੧੮੪-੧੨)*

(ੳਪ) ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥੩॥

*(ਧਨਾਸਰੀ ਮ:੫, ੬੭੨-੬)*

## ਕਾਮਧੇਨ (੭੯੦)

ਹਿੰਦੂ ਪੁਰਾਣਾਂ ਦੇ ਕਥਨ ਅਨੁਸਾਰ ਇਹ ਐਸੀ ਗਊ ਹੈ, ਜਿਸ ਤੋਂ ਜੋ ਕੁਝ ਭੀ ਮੰਗਿਆ ਜਾਵੇ, ਉਹੀ ਕੁਝ ਪ੍ਰਾਪਤ ਹੁੰਦਾ ਹੈ। ਇਹ ਗਊ ਸਮੁੰਦਰ ਰਿੜਕਣ ਸਮੇਂ ਪ੍ਰਾਪਤ ਹੋਏ ਚੌਦਾਂ ਰਤਨਾਂ ਵਿਚੋਂ ਇਕ ਕਹੀ ਜਾਂਦੀ ਹੈ। ਇਸ ਤੋਂ ਮਨ ਬਾਂਛਤ ਵਸਤੂ ਪ੍ਰਾਪਤ ਹੁੰਦੀਆਂ ਹਨ। *ਕਾਲਿਕਾ ਪੁਰਾਣ* ਵਿਚ ਕਾਮਧੇਨ ਗਊ ਪਰਥਾਇ ਵਡੀ ਲੰਮੀ ਚੌੜੀ ਕਥਾ ਦਰਸਾਈ ਹੈ। ਗੁਰਮਤਿ ਵਿਚ ਹਰੀ ਸਿਮਰਨ ਹੀ ਕਾਮਧੇਨ ਗਊ ਹੈ।

(ੳ) ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ॥੧॥

*(ਧਨਾਸਰੀ ਮ:੪, ੬੬੯-੧੯)*

(ਅ) ਪਾਰਜਾਤੁ ਲੋੜਹਿ ਮਨ ਪਿਆਰੇ॥ ਕਾਮਧੇਨੁ ਸੋਹੀ ਦਰਬਾਰੇ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ॥੬॥

*(ਮਾਰੂ ਮ:੫, ਸੋਹਲੇ, ੧੦੭੮-੪)*

(ੲ) ਪਾਰਜਾਤੁ ਇਹੁ ਹਰਿ ਕੋ ਨਾਮੁ॥ ਕਾਮਧੇਨ ਹਰਿ ਹਰਿ ਗੁਣ ਗਾਮ॥

*(ਗਉੜੀ ਸੁਖਮਨੀ ਮ:੫, ੨੬੫-੫)*

(ਸ) ਅਨਿਕ ਬਸੁਧਾ ਅਨਿਕ ਕਾਮਧੇਨ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ॥

ਅਨਿਕ ਅਕਾਸ ਅਨਿਕ ਪਾਤਾਲ॥ ਅਨਿਕ ਮੁਖੀ ਜਪੀਐ ਗੋਪਾਲ॥੫॥

... ... ...

ਕ੍ਰਿਪਾ ਨਿਧਾਨ ਨਾਨਕ ਦਇਆਲ॥ ਜਿਨਿ ਜਪਿਆ ਨਾਨਕ ਤੇ ਭਏ ਨਿਹਾਲ॥੧੨॥

*(ਸਾਰੰਗ ਮ:੫, ੧੨੩੬-੨)*

(ਹ) ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ॥੧॥
ਹਰਿ ਹਰਿ ਹਰਿ ਨ ਜਪਹਿ ਰਸਨਾ॥ ਅਵਰ ਸਭ ਤਿਆਗਿ ਬਚਨ ਰਚਨਾ॥੧॥ਰਹਾਉ॥

*(ਸੋਰਠਿ ਰਵਿਦਾਸ, ੬੫੮-੧੩)*

(ਕ) ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ॥੨॥

*(ਟੋਡੀ ਮ:੫, ੭੧੭-੧੮)*

## ਕਾਰ ਕੱਢਣੀ (੭੯੧)

ਚੌਕਾ ਦੇਣਾ। ਹਿੰਦੂ ਮਤ ਦੇ ਵਿਸ਼ਵਾਸ਼ ਅਨੁਸਾਰ ਰਸੋਈ ਪਕਾਉਣ ਤੋਂ ਉਪਰੰਤ ਜਾਂ ਪਹਿਲਾਂ ਗੋਬਰ ਦਾ ਲੇਪਨ ਕਾਰਨਾ ਅਤੇ ਪਕਵਾਨ ਦੇ ਜਾਂ ਰਸੋਈ ਦੇ ਚਾਰ ਚੌਫੇਰੇ ਲਕੀਰ ਕੱਢ ਦੇਣੀ, ਤਾਂ ਕਿ ਰਸੋਈ ਦਾ ਆਨੰਦ ਰਾਖਸ਼ ਨਾ ਲੈ ਜਾਣ, ਜਾਂ ਕੋਈ ਬਾਹਰੋਂ ਆ ਕੇ ਅੰਨ ਨੂੰ ਭ੍ਰਿਸ਼ਟ ਨਾ ਕਰ ਜਾਵੇ। ਗੁਰਮਤਿ ਐਸੀ ਪਾਖੰਡੀ ਕ੍ਰਿਆ ਵਰਜਿਤ ਕਰਦੀ ਹੈ।

(ੳ) ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥

*(ਸਿਰੀ ਵਾਰ ਮ:੧, ੯੧-੩)*

(ਅ) ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥
ਦੇ ਕੇ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥

*(ਆਸਾ ਵਾਰ ਮ:੧, ੪੭੨-੧)*

(ੲ) ਸਚਾ ਚਉਕਾ ਸੁਰਤਿ ਕੀ ਕਾਰਾ॥ ਹਰਿ ਨਾਮੁ ਭੋਜਨੁ ਸਚੁ ਆਧਾਰਾ॥
ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ॥੫॥

*(ਮਾਰੂ ਮ:੩, ਸੋਹਲੇ, ੧੦੪੮-੮)*

(ਸ) ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ॥ ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ॥
ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ॥ ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ॥੧॥

*(ਮਾਰੂ ਵਾਰ ਮ:੩, ੧੦੯੦-੩)*

(ਹ) ਸੋਈ ਕੁਚੀਲੁ ਕੁਦਰਤਿ ਨਹੀ ਜਾਨੈ॥ ਲੀਪਿਐ ਥਾਇ ਨ ਸੁਚਿ ਹਰਿ ਮਾਨੈ॥
ਅੰਤਰੁ ਮੈਲਾ ਬਾਹਰੁ ਨਿਤ ਧੋਵੈ॥ ਸਾਚੀ ਦਰਗਹਿ ਅਪਨੀ ਪਤਿ ਖੋਵੈ॥੨॥

*(ਭੈਰਉ ਮ:੫, ੧੧੫੧-੧੩)*

(ਕ) ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ॥੧॥
ਕਹੁ ਪੰਡਿਤ ਸੂਚਾ ਕਵਨੁ ਠਾਉ॥ ਜਹਾਂ ਬੈਸਿ ਹਉ ਭੋਜਨੁ ਖਾਉ॥੧॥ਰਹਾਉ॥
ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ॥
ਇਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੧॥
ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ॥
ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ॥੩॥
ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ॥
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ॥੪॥

*(ਬਸੰਤ ਕਬੀਰ, ੧੧੯੫-੫)*

## ਕਾਰ ਕੱਢਣੀ/ ਚਉਕੀ ਬਿਠਾਉਣੀ (੭੯੨)

ਕਿਸੇ ਆਫਤ ਤੋਂ ਬਚਣ ਵਾਸਤੇ ਲਕੀਰ ਕੱਢ ਦੇਣੀ, ਕੋਈ ਮੰਤ੍ਰ ਪੜ੍ਹ ਕੇ ਵਾੜ ਕਰ ਦੇਣੀ, ਕਿਸੇ ਘਰ, ਪਿੰਡ ਦੇ ਚਾਰ ਚਉਫੇਰੇ, ਜਾਂ ਕਿਸੇ ਪ੍ਰਾਣੀ ਦੇ ਬਿਸਤਰੇ ਦੇ ਉਦਾਲੇ ਮੰਤ੍ਰ ਪੜ੍ਹਕੇ ਚਉਕੀ ਕਰ ਦੇਣੀ। ਭਾਵ ਕਿਸੇ ਦੇਵਤੇ ਦਾ ਪਹਿਰਾ ਬੈਠਾ ਦੇਣਾ, ਤਾਕਿ ਉਹ ਵਿਅਕਤੀ ਉਸ ਆਫਤ ਤੋਂ ਬਚ ਸਕੇ, ਜਿਸ ਤੋਂ ਉਸ ਨੂੰ ਡਰ ਅਥਵਾ ਭੈ ਹੈ।

ਪ੍ਰੰਤੂ ਗੁਰਮਤਿ ਐਸੀ ਚੌਕੀ ਨੂੰ ਜਾਂ ਕਾਰ ਕੱਢੀ ਹੋਈ ਨੂੰ ਮਨਮਤਿ ਕਰਕੇ ਆਖਦੀ ਹੈ। ਇਸ ਦੀ ਸੁਚੱਜੀ ਜਾਣਕਾਰੀ ਲਈ ਦੇਖੋ ਨਿਮਨ ਲਿਖਤ ਵਾਕ:

(ੳ) ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ॥੧॥ਰਹਾਉ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥੨॥

*(ਬਿਲਾਵਲੁ ਮ:੪, ੮੧੯-੧੬)*

(ਅ) ਗੁਰ ਕਾ ਸਬਦੁ ਰਖਵਾਰੇ॥ ਚਉਕੀ ਚਉਗਿਰਦ ਹਮਾਰੇ॥
ਰਾਮ ਨਾਮਿ ਮਨੁ ਲਾਗਾ॥ ਜਮੁ ਲਜਾਇ ਕਰਿ ਭਾਗਾ॥੧॥

*(ਸੋਰਠਿ ਮ:੫, ੬੨੬-੭)*

(ੲ) ਊਠਤ ਸੁਖੀਆ ਬੈਠਤ ਸੁਖੀਆ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ॥੧॥
ਰਾਖਾ ਏਕੁ ਹਮਾਰਾ ਸੁਆਮੀ॥ ਸਗਲ ਘਟਾ ਕਾ ਅੰਤਰਜਾਮੀ॥੧॥ਰਹਾਉ॥
ਸੋਇ ਅਚਿੰਤਾ ਜਾਗਿ ਅਚਿੰਤਾ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ॥੨॥

ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥ ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥੩॥

*(ਭੈਰਉ ਮ:੪, ੧੧੩੬-੬)*

## ਕਾਰ ਕੈਸੀ ਕਰਨੀ (੭੯੩)

(ੳ) ਜੋ ਤੁਧੁ ਭਾਵੈ ਸੋਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥

*(ਜਪੁ, ੩-੧੮)*

(ਅ) ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥

*(ਜਪੁ, ੮-੭)*

(ੲ) ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ॥੩੮॥

*(ਜਪੁ, ੮-੯)*

(ਸ) ਜਿਸਹੀ ਕੀ ਸਿਰ਼ਕਾਰ ਹੈ ਤਿਸ ਹੀ ਕਾ ਸਭੁ ਕੋਇ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ॥

*(ਸਿਰੀ ਮ:੩, ੨੭-੧)*

(ਹ) ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ॥
ਚਿਰੀ ਵਿਛੁੰਨੇ ਮੇਲਿਅਨੁ ਸਤਿਗੁਰ ਪੰਨੈ ਪਾਇ॥
ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ॥੩॥

*(ਸਿਰੀ ਮ:੩, ੩੨-੧੬)*

(ਕ) ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ॥

*(ਸਿਰੀ ਮ:੩, ੩੪-੬)*

(ਖ) ਹੁਕਮੀ ਸਭੈ ਊਪਜਹਿ ਹੁਕਮੀ ਕਾਰ ਕਮਾਹਿ॥ ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ॥
ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ॥੮॥

*(ਸਿਰੀ ਮ:੧, ੫੫-੧੭)*

(ਗ) ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ॥
ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ॥
ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ॥੫॥

*(ਸਿਰੀ ਮ:੧, ੫੮-੬)*

(ਘ) ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ॥
ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ॥
ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ॥੬॥

*(ਸਿਰੀ ਮ:੧, ੫੯-੧)*

(ਙ) ਸਦਾ ਸਦਾ ਤੂੰਹੈ ਸੁਖਦਾਈ॥ ਨਿਵਿ ਨਿਵਿ ਲਾਗਾ ਤੇਰੀ ਪਾਈ॥
ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ॥੨॥

*(ਮਾਝ ਮ:੫, ੧੦੬-੫)*

(ਚ) ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ॥
ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ॥੭॥

*(ਮਾਝ ਮ:੩, ੧੧੭-੫)*

(ਛ) ਸਦਾ ਸਦਾ ਤੂੰ ਏਕੁ ਤੁਧੁ ਦੂਜਾ ਖੇਲੁ ਰਚਾਇਆ॥
ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ॥
ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ॥
ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ॥
ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ॥
ਹੋਰੁ ਕਾਰੁ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥
ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥
ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥੩॥

*(ਵਾਰ ਮਾਝ ਮ:੧, ੧੩੯-੫)*

(ਜ) ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥ ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥

*(ਵਾਰ ਮਾਝ ਮ:੧, ੧੪੨-੧੫)*

(ਝ) ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ॥ ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ॥

*(ਵਾਰ ਮਾਝ ਮ:੧, ੧੪੫-੬)*

(ਞ) *ਸਚੀ ਕਾਰ ਦੀ ਪ੍ਰਾਪਤੀ ਕਿਵੇਂ?*
ਗੁਰ ਮਿਲਿਐ ਸਭ ਮਤਿ ਬੁਧਿ ਹੋਇ॥ ਮਨਿ ਨਿਰਮਲਿ ਵਸੈ ਸਚੁ ਸੋਇ॥
ਸਾਚਿ ਵਸਿਐ ਸਾਚੀ ਸਭ ਕਾਰ॥ ਊਤਮ ਕਰਣੀ ਸਬਦ ਬੀਚਾਰ॥੩॥
ਗੁਰ ਤੇ ਸਾਚੀ ਸੇਵਾ ਹੋਇ॥ ਗੁਰਮੁਖਿ ਨਾਮੁ ਪਛਾਣੈ ਕੋਇ॥
ਜੀਵੈ ਦਾਤਾ ਦੇਵਣਹਾਰੁ॥ ਨਾਨਕ ਹਰਿ ਨਾਮੇ ਲਗੈ ਪਿਆਰੁ॥੪॥

*(ਗਉੜੀ ਗੁਆਰੇਰੀ ਮ:੩, ੧੫੭-੧੯)*

(ਟ) ਗੁਰਮੁਖਿ ਕਰਣੀ ਕਾਰ ਕਮਾਵੈ॥ ਤਾ ਇਸੁ ਮਨ ਕੀ ਸੋਝੀ ਪਾਵੈ॥
ਮਨੁ ਮੈ ਮਤੁ ਮੈਗਲ ਮਿਕਦਾਰਾ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥੨॥

*(ਗਉੜੀ ਗੁਆਰੇਰੀ ਮ:੩, ੧੫੯-੬)*

(ਠ) ਗੁਰ ਸੇਵਾ ਜੁਗ ਚਾਰੇ ਹੋਈ॥ ਪੂਰਾ ਜਨੁ ਕਾਰ ਕਮਾਵੈ ਕੋਈ॥
ਅਖੁਟੁ ਕਾਮ ਧਨੁ ਹਰਿ ਤੋਟਿ ਨ ਹੋਈ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ॥੧॥

*(ਗਉੜੀ ਗੁਆਰੇਰੀ ਮ:੩, ੧੬੧-੧੪)*

(ਡ) ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ॥
ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ॥੩॥

*(ਗਉੜੀ ਬੈਰਾਗਣਿ ਮ:੩, ੨੩੩-੧੪)*

(ਢ) ਜੋ ਭਾਵੈ ਸੋ ਕਾਰ ਕਰਾਵੈ॥ ਨਾਨਕ ਦ੍ਰਿਸਟੀ ਅਵਰੁ ਨ ਆਵੈ॥੨॥

*(ਗਉੜੀ ਸੁਖਮਨੀ ਮ:੫, ੨੭੭-੫)*

(ਣ) ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ॥

*(ਗਉੜੀ ਵਾਰ ਮ:੪, ੩੧੧-੪)*

(ਤ) ਕਰਣੀ ਕਾਰ ਧੁਰਹੁ ਫੁਰਮਾਈ॥ ਬਿਨੁ ਸਬਦੈ ਕੋ ਥਾਇ ਨ ਪਾਈ॥
ਕਰਣੀ ਕੀਰਤਿ ਨਾਮੁ ਵਸਾਈ॥ ਆਪੇ ਦੇਵੈ ਢਿਲ ਨ ਪਾਈ॥੨॥

*(ਆਸਾ ਮ:੩, ੩੬੩-੩)*

(ਥ) ਰਸਿ ਰਸਿਆ ਮਤਿ ਏਕੈ ਭਾਇ॥ ਤਖਤ ਨਿਵਾਸੀ ਪੰਚ ਸਮਾਇ॥
ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ॥

*(ਆਸਾ ਮ:੧, ੪੧੧-੧੭)*

(ਦ) ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ॥ ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ॥੧॥

*(ਆਸਾ ਮ:੧, ੪੨੦-੬)*

(ਧ) ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ॥ ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ॥੭॥

*(ਆਸਾ ਮ:੧, ੪੨੦-੧੧)*

(ਨ) ਕੂੜਾ ਲਾਲਚ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥

*(ਆਸਾ ਵਾਰ ਮ:੧, ੪੬੮-੧੪)*

(ਪ) ਸਾਹਿਬ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲ ਪਾਇਸੀ॥
ਤਾ ਦਰਗਹ ਪੈਧਾ ਜਾਇਸੀ॥੧੫॥

*(ਆਸਾ ਵਾਰ ਮ:੧, ੪੭੧-੧੨)*

(ਫ) ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ॥ ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ॥

*(ਗੂਜਰੀ ਵਾਰ ਮ:੩, ੫੧੬-੧੧)*

(ਬ) ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ॥

*(ਬਿਹਾਗੜਾ ਵਾਰ ਮ:੩, ੫੫੧-੧੮)*

(ਭ) ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ॥
ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ॥੨॥

*(ਸੋਰਠਿ ਮ:੩, ੬੩੯-੩)*

(ਮ) ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ॥
ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ॥੩॥

*(ਸੋਰਠਿ ਮ:੩, ੬੩੯-੪)*

(ਯ) ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ॥

*(ਸੋਰਠਿ ਵਾਰ ਮ:੩, ੬੫੧-੧੦)*

(ਰ) ਗੁਰਮੁਖਿ ਕਰਣੀ ਕਾਰ ਕਮਾਵੈ॥ ਤਾ ਇਸੁ ਮਨ ਕੀ ਸੋਝੀ ਪਾਵੈ॥

*(ਧਨਾਸਰੀ ਮ:੩, ੬੬੫-੧੦)*

(ਲ) ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ॥
ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ॥੩॥

*(ਸੂਹੀ ਮ:੧, ੭੩੦-੮)*

(ਵ) ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥

*(ਸੂਹੀ ਮ:੫, ਗੁਣਵੰਤੀ, ੭੬-੪)*

(ੜ) ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ॥
ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ॥

*(ਸੂਹੀ ਮ:੩, ਛੰਤ, ੭੭੦--੫)*

(ੳੳ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਸਬਦੁ ਚੀਨਿ੍ ਸਹਜ ਘਰਿ ਆਵਹੁ॥
ਸਾਚੈ ਨਾਇ ਵਡਾਈ ਪਾਵਹੁ॥੨॥

*(ਬਿਲਾਵਲੁ ਮ:੩, ੮੩੨-੧੬)*

(ੳਅ) ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ॥
ਕਰਮੀ ਸਤਿਗੁਰੁ ਭੇਟਿਐ ਤਾ ਸਚਿ ਨਾਮਿ ਲਿਵ ਲਾਗੈ॥
ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ॥੧॥

*(ਬਿਲਾਵਲੁ ਵਾਰ ਮ:੩, ੮੫੧-੧੭)*

(ੳੲ) ਕਾਮਿ ਨ ਆਵੈ ਸੁ ਕਾਰੁ ਕਮਾਵੈ॥ ਆਪਿ ਬੀਜਿ ਆਪੇ ਹੀ ਖਾਵੈ॥
ਰਾਖਨ ਕਉ ਦੂਸਰ ਨਹੀ ਕੋਇ॥ ਤਉ ਨਿਸਤਰੈ ਜਉ ਕਿਰਪਾ ਹੋਇ॥੩॥

*(ਰਾਮਕਲੀ ਮ:੫, ੮੯੮-੫)*

(ੳਸ) ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥
ਨਾਨਕ ਗੁਰਮਤਿ ਸਾਚਿ ਸਮਾਵਹੁ॥੨੭॥

*(ਰਾਮਕਲੀ ਮ:੧, ਓਅੰਕਾਰ, ੯੩੩-੯)*

(ੳਹ) ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੩)*

(ੳਕ) ਗੁਰਮੁਖਿ ਸਾਚੀ ਕਾਰ ਕਮਾਇ॥ ਗੁਰਮੁਖਿ ਸਾਚੁ ਮਨੁ ਪਤੀਆਇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੩)*

(ੳਖ) ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ॥ ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ॥
ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ॥੧॥

*(ਮਾਰੂ ਮ:੧, ੧੦੧੦-੧੬)*

(ੳਗ) ਕਾਰ ਕਮਾਈ ਜੋ ਮੇਰੇ ਪ੍ਰਭ ਭਾਈ॥ ਹਉਮੈ ਤ੍ਰਿਸਨਾ ਸਬਦਿ ਬੁਝਾਈ॥
ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ॥੭॥

*(ਮਾਰੂ ਮ:੩, ਸੋਹਲੇ, ੧੦੫੦-੧੩)*

(ੳਘ) ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ॥ ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ॥
ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ॥੧੧॥

*(ਮਾਰੂ ਸੋਹਲੇ ਮ:੩, ੧੦੫੧-੧੮)*

(ੳਙ) ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ॥੧॥

*(ਮਾਰੂ ਮ:੩, ਸੋਹਲੇ, ੧੦੫੮-੧੩)*

(ੳਚ) ਕਿਆ ਕੋ ਕਾਰ ਕਰੇ ਵੇਚਾਰਾ॥ ਆਪੇ ਬਖਸਿ ਮਿਲਾਇਦਾ॥੮॥

*(ਮਾਰੂ ਮ:੩, ਸੋਹਲੇ, ੧੦੬੦-੩)*

(ੳਛ) ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ॥ ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ॥੧॥

*(ਮਾਰੂ ਵਾਰ ਮ:੫, ਡਖਣੇ, ੧੦੯੯-੪)*

(ੳਜ) ਸੋ ਜਨੁ ਐਸਾ ਮੈ ਮਨਿ ਭਾਵੈ॥ ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ॥੧॥

*(ਭੈਰਉ ਮ:੧, ੧੧੨੬-੧੮)*

(ੳਝ) ਗੋਬਿਦ ਕੀ ਐਸੀ ਕਾਰ ਕਮਾਇ॥
ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ॥੧॥ਰਹਾਉ॥

*(ਸਾਗਰ ਮ:੪, ੧੧੯੯-੮)*

(ੳਞ) ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ॥
ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ॥
ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ॥੪॥

*(ਮਲਾਰ ਮ:੩, ੧੨੫੮-੭)*

(ੳਟ) ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ॥
ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ॥੩॥

*(ਮਲਾਰ ਮ:੩, ੧੨੬੦-੮)*

## ਕਾਰ ਜੋ ਹਮੇਸ਼ਾ ਹੁੰਦੀ ਹੈ (੭੯੪)

ਕਿਹੜੀ ਕਾਰ ਹਮੇਸ਼ਾ ਹੁੰਦੀ ਹੈ ? ਇਸ ਪ੍ਰਕਰਣ ਦੁਆਰਾ ਇਹ ਨਿਰਣੈ ਕੀਤਾ ਗਇਆ ਹੈ। ਜੋ ਅੱਧਾ ਚੱਕਰ ੧ਓ ਦੇ ਉਪਰ ਹੈ। ਇਸ ਦਾ ਅਰਥ ਹੈ, ਵਾਹਿਗੁਰੂ ਇਕ ਹੈ। ਓਅੰ ਤਿਨ ਕਾਰਜ ਹਮੇਸ਼ਾ ਵਾਸਤੇ ਕਰਦਾ ਹੈ: ਜੀਵਾਂ ਨੂੰ ਪੈਦਾ ਕਰਨਾ, ਪਾਲਨਾ, ਅਤੇ ਜੀਵਾਂ ਦਾ ਸੰਘਾਰ ਕਰਨਾ। ਏਹੀ ਕਾਰਨ ਹੈ ਕਿ ਮੂਲ ਮੰਤ੍ਰ ਦੇ ਅਰੰਭ ਵਿਚ "ਓ" ਦੇ ਉਪਰ "ਅੱਧਾ ਚੱਕਰ" ਲਗਾਇਆ ਗਿਆ ਹੈ। ਓਅੰਕਾਰ, ਭਾਵ ਓਅੰ ਉਪਰੋਕਤ ਤਿੰਨੇ ਕਾਰਜ ਲਗਾਤਾਰ ਕਰਦਾ ਹੈ। ਤਾਂਤੇ "ਕਾਰ" "ਦੇ ਅਰਥ ਸਦੀਵੀ ਕਾਰਗੁਜਾਰੀ ਹੈ। ਇਸ ਪਰਥਾਇ ਕੁਝ ਉਦਹਾਰਣ ਪਾਵਨ ਗੁਰਬਾਣੀ ਵਿਚੋਂ ਪ੍ਰਾਪਤ ਹੁੰਦੇ ਹਨ। ਜੋ ਸੁਹਿਰਦ ਪਾਠਕਾਂ ਦੀ ਜਾਣਕਾਰੀ ਵਾਸਤੇ ਕਾਫੀ ਲਾਭਦਾਇਕ ਹੋਣਗੇ:-

(ੳ) ਨੰਨਾਕਾਰੁ ਨ ਹੋਤਾ ਤਾ ਕਹੁ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ॥

*(ਗਉੜੀ ਬਾਵਨ ਅਖਰੀ ਮ:੫, ੨੫੭-੧੯)*

(ਅ) ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ॥੯॥

*(ਮਾਰੂ ਮ:੧, ਸੋਹਲੇ, ੧੦੩੩-੧੯)*

(ੲ) ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ॥੧॥

*(ਧਨਾਸਰੀ ਮ:੫, ੬੭੨-੧੫)*

(ਸ) ਜਿਹ ਸਿਮਰਨਿ ਨਾਹੀ ਨਨਕਾਰੁ॥
ਮੁਕਤਿ ਕਰੈ ਉਤਰੈ ਬਹੁ ਭਾਰੁ॥ ਨਮਸਕਾਰੁ ਕਰਿ ਹਿਰਦੈ ਮਾਹਿ॥
ਫਿਰਿ ਫਿਰਿ ਤੇਰਾ ਆਵਨੁ ਨਾਹਿ॥੨॥

*(ਰਾਮਕਲੀ ਕਬੀਰ, ੯੭੧-੯)*

## ਕਾਰਜ ਦੀ ਸਫਲਤਾ (੭੯੫)

(ੳ) ਜਿਸ ਕਾ ਕਾਰਜੁ ਤਿਨ ਹੀ ਕਿਆ ਮਾਣਸੁ ਕਿਆ ਵੇਚਾਰਾ ਰਾਮ॥

*(ਸੂਹੀ ਮ:੫, ਛੰਤ, ੭੮੪-੪)*

(ਅ) ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥

*(ਸੂਹੀ ਮ:੫, ਛੰਤ, ੭੮੩-੧੬)*

(ੲ) ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥੭॥

*(ਗਉੜੀ ਸੁਖਮਨੀ ਮ:੫, ੨੯੩-੧੦)*

(ਸ) ਤੂ ਏਕੰਕਾਰੁ ਨਿਰਾਲਮੁ ਰਾਜਾ॥ ਤੂ ਆਪਿ ਸਵਾਰਹਿ ਜਨ ਕੇ ਕਾਜਾ॥

*(ਮਾਰੂ ਸੋਹਲੇ ਮ:੧, ੧੦੩੯-੧੫)*

(ਹ) ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ॥੧੪॥

*(ਮਾਰੂ ਵਾਰ ਮ:੫, ੧੦੯੯-੧੦)*

(ਕ) ਰੇ ਮਨ ਮੇਰੇ ਤੂ ਗੋਵਿੰਦੁ ਭਾਜੁ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ਰਹਾਉ॥

*(ਭੈਰਉ ਮ:੫, ੧੧੩੮-੧੭)*

(ਖ) ਜਿਸੁ ਊਪਰਿ ਨਦਰਿ ਕਰੇ ਕਰਤਾਰੁ॥ ਤਿਸੁ ਜਨ ਕੇ ਸਭਿ ਕਾਜ ਸਵਾਰਿ॥
ਤਿਸ ਕਾ ਰਾਖਾ ਏਕੋ ਸੋਇ॥ ਜਨ ਨਾਨਕ ਅਪੜਿ ਨ ਸਾਕੈ ਕੋਇ॥੪॥

*(ਭੈਰਉ ਮ:੫, ੧੧੩੯-੧੯)*

(ਗ) ਸਤਿਗੁਰ ਅਪੁਨੇ ਸੁਨੀ ਅਰਦਾਸਿ॥ ਕਾਰਜੁ ਆਇਆ ਸਗਲਾ ਰਾਸਿ॥
ਮਨ ਤਨ ਅੰਤਰਿ ਪ੍ਰਭੂ ਧਿਆਇਆ॥ ਗੁਰ ਪੂਰੇ ਡਰੁ ਸਗਲ ਚੁਕਾਇਆ॥੧॥

*(ਭੈਰਉ ਮ:੫, ੧੧੫੭-੧੩)*

(ਘ) ਅਵਰ ਸਿਆਣਪ ਸਗਲੀ ਪਾਜੁ॥ ਜੈ ਬਖਸੇ ਤੈ ਪੂਰਾ ਕਾਜੁ॥੧॥ਰਹਾਉ॥

*(ਪ੍ਰਭਾਤੀ ਬਿਭਾਸ ਮ:੧, ੧੩੨੭-੭)*

(ङ) ਸਤਿਗੁਰਿ ਪੂਰੈ ਨਾਮੁ ਦੀਆ॥
ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ॥੧॥ਰਹਾਉ॥

*(ਪ੍ਰਭਾਤੀ ਮ:੫, ੧੩੪੦-੬)*

(ਚ) ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ॥੧॥
ਮ:੫॥ ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ॥੨॥

*(ਗਉੜੀ ਵਾਰ ਮ:੫, ੩੨੦-੮)*

(ਛ) ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥੧॥

*(ਗਉੜੀ ਵਾਰ ਮ:੫, ੩੨੨-੭)*

(ਜ) ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੭-੧੩)*

(ਝ) ਪ੍ਰਭ ਕੈ ਸਿਮਰਨਿ ਕਾਰਜ ਪੂਰੇ॥ ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ॥

*(ਗਉੜੀ ਸੁਖਮਨੀ ਮ:੫, ੨੬੩-੧੨)*

(ਞ) ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ॥
ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ॥੩॥
ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ॥
ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ॥੪॥

*(ਆਸਾ ਮ:੧, ੩੫੧-੧੬)*

(ਟ) ਸਾਧੂ ਸੰਗਿ ਸਿਖਾਇਓ ਨਾਮੁ॥ ਸਰਬ ਮਨੋਰਥ ਪੂਰਨ ਕਾਮ॥

*(ਆਸਾ ਮ:੫, ੩੯੩-੧੭)*

(ਠ) ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥੨॥

*(ਦੇਵਗੰਧਾਰੀ ਮ:੯, ੫੩੬-੧੧)*

(ਡ) ਸੰਤਨ ਕੇ ਕਾਰਜ ਸਗਲ ਸਵਾਰੇ॥
ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ॥ਰਹਾਉ॥
ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥੨॥

*(ਸੋਰਠਿ ਮ:੫, ੬੩੧-੭)*

(ਢ) ਪਾਰਬ੍ਰਹਮਿ ਨਿਬਾਹੀ ਪੂਰੀ॥ ਕਾਈ ਬਾਤ ਨ ਰਹੀਆ ਊਰੀ॥
ਗੁਰਿ ਚਰਨ ਲਾਇ ਨਿਸਤਾਰੇ॥ ਹਰਿ ਹਰਿ ਨਾਮੁ ਸਮ੍ਹਾਰੇ॥੧॥

*(ਸੋਰਠਿ ਮ:੫, ੬੨੩-੮)*

(ਣ) ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ॥
ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ॥੧॥

*(ਸੋਰਠਿ ਮ:੫, ੬੨੫-੩)*

(ਤ) ਗੁਰੁ ਪੂਰਾ ਨਮਸਕਾਰੇ॥ ਪ੍ਰਭ ਸਭੇ ਕਾਜ ਸਵਾਰੇ॥ ਹਰਿ ਅਪਣੀ ਕਿਰਪਾ ਧਾਰੀ॥
ਪ੍ਰਭ ਪੂਰਨ ਪੈਜ ਸਵਾਰੀ॥੧॥
ਅਪਨੇ ਦਾਸ ਕੋ ਭਇਓ ਸਹਾਈ॥ ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ॥ ਰਹਾਉ॥
ਕਰਤੈ ਪੁਰਖਿ ਤਾਲੁ ਦਿਵਾਇਆ॥ ਪਿਛੈ ਲਗਿ ਚਲੀ ਮਾਇਆ॥
ਤੋਟਿ ਨ ਕਤਹੂ ਆਵੈ॥ ਮੇਰੇ ਪੂਰੇ ਸਤਿਗੁਰ ਭਾਵੈ॥੨॥
ਸਿਮਰਿ ਸਿਮਰਿ ਦਇਆਲਾ॥ ਸਭਿ ਜੀਅ ਭਏ ਕਿਰਪਾਲਾ॥
ਜੈ ਜੈ ਕਾਰੁ ਗੁਸਾਈ॥ ਜਿਨਿ ਪੂਰੀ ਬਣਤ ਬਣਾਈ॥੩॥
ਤੂ ਭਾਰੋ ਸੁਆਮੀ ਮੋਰਾ॥ ਇਹੁ ਪੁੰਨੁ ਪਦਾਰਥੁ ਤੇਰਾ॥ ਜਨ ਨਾਨਕ ਏਕੁ ਧਿਆਇਆ॥
ਸਰਬ ਫਲਾ ਪੁੰਨੁ ਪਾਇਆ॥੪॥

*(ਸੋਰਠਿ ਮ:੫, ੬੨੫-੯)*

(ਥ) ਗੁਰ ਮਿਲਿ ਪ੍ਰਭੂ ਚਿਤਾਰਿਆ॥ ਕਾਰਜ ਸਭਿ ਸਵਾਰਿਆ॥
ਮੰਦਾ ਕੋ ਨ ਅਲਾਏ॥ ਸਭ ਜੈ ਜੈ ਕਾਰੁ ਸੁਣਾਏ॥੧॥
ਸੰਤਹੁ ਸਾਚੀ ਸਰਣਿ ਸੁਆਮੀ॥ ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ॥ ਰਹਾਉ॥
ਕਰਤਬ ਸਭਿ ਸਵਾਰੇ॥ ਪ੍ਰਭਿ ਅਪੁਨਾ ਬਿਰਦੁ ਸਮਾਰੇ॥
ਪਤਿਤ ਪਾਵਨ ਪ੍ਰਭ ਨਾਮਾ॥ ਜਨ ਨਾਨਕ ਸਦ ਕੁਰਬਾਨਾ॥੨॥

*(ਸੋਰਠਿ ਮ:੫, ੬੨੭-੫)*

(ਦ) ਪਾਰਬ੍ਰਹਮਿ ਸਾਜਿ ਸਵਾਰਿਆ॥ ਇਹੁ ਲਹੁੜਾ ਗੁਰੂ ਉਬਾਰਿਆ॥
ਅਨਦ ਕਰਹੁ ਪਿਤ ਮਾਤਾ॥ ਪਰਮੇਸਰੁ ਜੀ ਕਾ ਦਾਤਾ॥੧॥
ਸੁਭ ਚਿਤਵਨਿ ਦਾਸ ਤੁਮਾਰੇ॥ ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ॥ ਰਹਾਉ॥

*(ਸੋਰਠਿ ਮ:੫, ੬੨੭-੮)*

(ਧ) ਸੰਤਹੁ ਹਰਿ ਹਰਿ ਹਰਿ ਆਰਾਧਹੁ॥ ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ॥

*(ਸੋਰਠਿ ਮ:੫, ੬੨੭-੧੬)*

(ਨ) ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ॥

*(ਗਉੜੀ ਵਾਰ ਮ:੪, ੩੦੧-੧)*

(ਪ) ਹਰਿ ਹਰਿ ਚਰਨ ਰਿਦੈ ਉਰ ਧਾਰੇ॥ ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ॥

*(ਟੋਡੀ ਮ:੫, ੭੧੮-੧)*

(ਫ) ਸਦਾ ਸਦਾ ਜਪੀਐ ਹਰਿ ਨਾਮੁ॥ ਪੂਰਨ ਹੋਵਹਿ ਮਨ ਕੇ ਕਾਮ॥੧॥ ਰਹਾਉ॥

*(ਸੂਹੀ ਮ:੫, ੭੪੩-੯)*

(ਬ) ਸਗਲ ਸਰੰਜਾਮ ਕਰੇ ਪ੍ਰਭੁ ਆਪੇ॥ ਭਏ ਮਨੋਰਥ ਸੋ ਪ੍ਰਭੁ ਜਾਪੇ॥੨॥

ਅਰਥ ਧਰਮ ਕਾਮ ਮੋਖ ਕਾ ਦਾਤਾ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥੩॥

*(ਬਿਲਾਵਲੁ ਮ:੫, ੮੦੫-੧੯)*

(ਭ) ਦੋਵੈ ਥਾਵ ਰਖੇ ਗੁਰ ਸੂਰੇ॥ ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ॥੧॥

*(ਬਿਲਾਵਲੁ ਮ:੫, ੮੨੫-੧੭)*

(ਮ) ਮਨਮੁਖ ਅਗਿਆਨੀ ਅੰਧੁਲੇ ਜਨਮਿ ਮਰਹਿ ਫਿਰਿ ਆਵੈ ਜਾਏ॥
ਕਾਰਜ ਸਿਧਿ ਨ ਹੋਵਨੀ ਅੰਤਿ ਗਇਆ ਪਛੁਤਾਏ॥

*(ਬਿਲਾਵਲੁ ਵਾਰ ਮ:੫, ੮੫੧-੧)*

(ਯ) ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ॥
ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ॥

*(ਕੇਦਾਰਾ ਮ:੫, ੧੧੨੧-੧੭)*

(ਰ) ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ॥੨॥

*(ਭੈਰਉ ਮ:੪, ੧੧੩੫-੨)*

(ਲ) ਐਸੋ ਹੀਰਾ ਨਿਰਮਲ ਨਾਮ॥ ਜਾਸੁ ਜਪਤ ਪੂਰਨ ਸਭਿ ਕਾਮ॥੧॥ਰਹਾਉ॥

*(ਭੈਰਉ ਮ:੫, ੧੧੪੨-੧੬)*

(ਵ) ਜਾ ਕੀ ਦ੍ਰਿਸਟਿ ਦੁਖ ਡੇਰਾ ਢਹੈ॥ ਅੰਮ੍ਰਿਤ ਨਾਮੁ ਸੀਤਲੁ ਮਨਿ ਗਹੈ॥
ਅਨਿਕ ਭਗਤ ਜਾ ਕੇ ਚਰਨ ਪੂਜਾਰੀ॥ ਸਗਲ ਮਨੋਰਥ ਪੂਰਨਹਾਰੀ॥੨॥

*(ਭੈਰਉ ਮ:੫, ੧੧੪੨-੧੭)*

(ੜ) ਏਕ ਵਸਤੁ ਜੇ ਪਾਵੈ ਕੋਇ॥ ਪੂਰਨ ਕਾਜੁ ਤਾਹੀ ਕਾ ਹੋਇ॥
ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ॥ ਨਾਨਕ ਆਇਆ ਸੋ ਪਰਵਾਨੁ॥੪॥

*(ਭੈਰਉ ਮ:੫, ੧੧੪੫-੭)*

(ੳੳ) ਊਨੇ ਕਾਜ ਨ ਹੋਵਤ ਪੂਰੇ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ॥
ਕਰੈ ਬਿਕਾਰ ਜੀਅਰੇ ਕੈ ਤਾਈ॥ ਗਾਫਲ ਸੰਤਿ ਨ ਤਸੂਆ ਜਾਈ॥੨॥

*(ਰਾਮਕਲੀ ਮ:੫, ੮੯੯-੮)*

## ਕਾਲੰਕ/ਕਲੰਕ (੭੯੬)

ਕਾਲੰਕ, ਕਾਲਾ ਦਾਗ, ਬਦਨਾਮੀ, ਕਾਲਾ ਪਣ, ਕਾਲਖ ਦਾ ਟਿੱਕਾ, ਮੂੰਹ ਕਾਲਾ ਹੋਣਾ।

(ੳ) ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥੨॥

*(ਪ੍ਰਭਾਤੀ ਮ:੫, ੧੩੪੮-੩)*

(ਅ) ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ॥
ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ॥੩॥

*(ਸਾਰੰਗ ਮ:੫, ੧੨੦੭-੧੦)*

## ਕਾਲਖ (੭੯੭)

ਸਿਆਹੀ, ਮਲੀਣਤਾ, ਗੰਦਲਾਪਨ, ਗੰਦ, ਬਦਨਾਮੀ, ਕਾਲੰਕ।

(ੳ) ਕਲਿ ਕਾਲਖ ਅੰਧਿਆਰੀਆ॥ ਗੁਰ ਗਿਆਨ ਦੀਪਕ ਉਜਿਆਰੀਆ॥੧॥

*(ਗਉੜੀ ਮ:੫, ੨੧੦-੧੪)*

(ਅ) ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥

*(ਆਸਾ ਵਾਰ ਮ:੧, ੪੬੮-੧੬)*

(ੲ) ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥
ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥੩॥

*(ਧਨਾਸਰੀ ਮ:੧, ੬੬੨-੧)*

(ਸ) ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ॥
ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ॥੨॥

*(ਕਲਿਆਨੁ ਮ:੪, ੧੩੨੪-੪)*

(ਹ) ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥
ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ॥

*(ਸਲੋਕ ਮ:੩, ੧੪੧੭-੧੫)*

(ਕ) ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ॥
ਨਾਨਕ ਗੁਰਮੁਖਿ ਉਬਰੇ ਗੁਰ ਸਬਸੀ ਹਉਮੈ ਛੁਟੀਆ॥੧॥

*(ਸੂਹੀ ਮ:੪, ਛੰਤ, ੭੭੬-੧੫)*

(ਖ) ਨਾਮਹੀਨ ਕਾਲਖ ਮੁਖਿ ਮਾਇਆ॥ ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ॥੩॥

*(ਆਸਾ ਮ:੪, ੩੬੬-੧੯)*

(ਗ) ਜਾ ਕਉ ਤੁਮ ਭਏ ਸਮਰਥ ਅੰਗਾ॥ ਤਾ ਕਉ ਕਛੁ ਨਾਹੀ ਕਾਲੰਗਾ॥੧॥

*(ਗਉੜੀ ਮ:੫, ੧੮੮-੧)*

## ਕਾਲਫਾਸ (੭੯੮)

ਮੌਤ ਦੀ ਫਾਹੀ। ਹੋਰ ਜਾਣਕਾਰੀ ਵਾਸਤੇ "ਮੌਤ", ਦੇਖੋ।

(ੳ) ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ॥
ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ॥੨॥

*(ਆਸਾ ਕਬੀਰ, ੪੮੨-੧੭)*

(ਅ) ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਤਾ ਕੀ ਕੇਤਕ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥
ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥੧॥ਰਹਾਉ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥

ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥੨॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ॥੩॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨੁ॥੪॥

*(ਆਸਾ ਰਵਿਦਾਸ, ੪੮੬-੬)*

(ੲ) ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ॥
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ॥੪॥

*(ਸੋਰਠਿ ਕਬੀਰ, ੬੫੪-੧੪)*

(ਸ) ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ॥
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥੧॥
ਮਨ ਰੇ ਸਰਿਓ ਨ ਏਕੈ ਕਾਜਾ॥ ਭਜਿਓ ਨ ਰਘੁਪਤਿ ਰਾਜਾ॥੧॥ਰਹਾਉ॥
ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥੨॥
ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥੩॥
ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥

*(ਸੋਰਠਿ ਕਬੀਰ, ੬੫੪-੧੫)*

## ਕਿਆ ਜਾਨਹੁ ਕਿਆ ਹੋਇ (੭੯੯)

(ੳ) ਜੋ ਤਿਸ ਭਾਵੈ ਸੋ ਨਿਹਚਉ ਹੋਵੈ॥ ਮਨਮੁਖੁ ਆਪੁ ਗਣਾਏ ਰੋਵੈ॥
ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ॥੫॥

*(ਮਾਰੂ ਮ:੧, ਸੋਹਲੇ, ੧੦੩੪-੧੪)*

(ਅ) ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥੨੧੯॥

*(ਸਲੋਕ ਕਬੀਰ, ੧੩੭੬-੭)*

(ੲ) ਕੋਟਿ ਉਪਾਵ ਚਿਤਵਤ ਹੈ ਪ੍ਰਾਣੀ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ॥੧॥
... ... ...
ਕਿਆ ਤੂ ਸੋਚਹਿ ਮਾਣਸ ਬਾਣਿ॥ ਅੰਤਰਜਾਮੀ ਪੁਰਖੁ ਸੁਜਾਣੁ॥
ਏਕ ਟੇਕ ਏਕੋ ਆਧਾਰੁ॥ ਸਭ ਕਿਛੁ ਜਾਣੈ ਸਿਰਜਣਹਾਰੁ॥੩॥

*(ਭੈਰਉ ਮ:੫, ੧੧੩੯-੧੬)*

(ਸ) ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ॥

ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ॥੩੨॥
ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥੩੮॥
ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥੩੯॥

*(ਸਲੋਕ ਕਬੀਰ, ੧੩੬੬-੩, ੯)*

(ਹ) ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ॥੬੨॥

*(ਸਲੋਕ ਕਬੀਰ, ੧੩੬੭-੧੪)*

(ਕ) ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ॥ ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ॥

*(ਬਿਲਾਵਲੁ ਵਾਰ ਮ:੧, ੮੫੪-੨)*

(ਖ) ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥੩੮॥
ਜਤਨ ਬਹੁਤ ਸੁਖ ਕੇ ਸੁਖ ਕੇ ਕੀਏ ਕੋ ਕੀਓ ਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ॥੩੯॥

*(ਮਹਲਾ ੯, ੧੪੨੮-੧੧)*

(ਗ) ਕਿਰਤੁ ਪਇਆ ਨਹ ਮੇਟੈ ਕੋਇ॥ ਕਿਆ ਜਾਣਾ ਕਿਆ ਆਗੈ ਹੋਇ॥
ਜੋ ਤਿਸੁ ਭਾਣਾ ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥੧॥

*(ਗਉੜੀ ਮ:੧, ੧੫੪-੧)*

(ਘ) ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥

*(ਬਿਹਾਗੜਾ ਵਾਰ ਮ:੩, ੫੫੫-੪)*

(ਙ) ਨਾ ਮੈ ਕੁਲੁ ਨਾ ਸੋਭਾਵੰਤ॥ ਕਿਆ ਜਾਣਾ ਕਿਉ ਭਾਨੀ ਕੰਤ॥
ਮੋਹਿ ਅਨਾਥ ਗਰੀਬ ਨਿਮਾਨੀ॥ ਕੰਤ ਪਕਰਿ ਹਮ ਕੀਨੀ ਰਾਨੀ॥੩॥

*(ਆਸਾ ਮ:੫, ੩੯੪-੧੦)*

(ਚ) ਕਿਆ ਜਾਨਾ ਕਿਆ ਹੋਇਗਾ ਰੀ ਮਾਈ॥ ਹਰਿ ਦਰਸਨ ਬਿਨੁ ਰਹਨੁ ਨ ਜਾਈ॥੧॥ਰਹਾਉ॥

*(ਆਸਾ ਮ:੧, ੩੫੭-੧)*

(ਛ) ਕਿਆ ਜਾਨਾਂ ਕਿਆ ਕਰੈ ਕਰਾਵੈ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੩੧-੧੧)*

(ਜ) ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ॥
ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥੧॥

*(ਮਲਾਰ ਮ:੫, ੧੨੬੬-੫)*

## ਕਿਸਮਤ (੮੦੦)

ਪਰਾਲਬਧ, ਤਕਦੀਰ, ਭਾਗ, ਮੁਕੱਦਰ, ਨਸੀਬ, ਹਿੱਸਾ, ਲੇਖ, ਪਿਛਲੇ ਸੰਸਕਾਰਾਂ ਦੇ ਅਧੀਨ ਜੀਵ ਜੋ ਕੁਝ ਫੈਸਲੇ ਵਾਲੇ ਦਿਨ ਜਨਮ ਪਰਥਾਇ ਲਿਖਵਾ ਕੇ ਲਿਆਉਂਦਾ ਹੈ। ਔਰ ਇਸ ਲਿਖਤ ਦੇ ਅਨਕੂਲ ਜੋ ਕਰਮ ਜੀਵ ਕਰਦਾ ਅਥਵਾ ਭੋਗਦਾ ਹੈ। ਇਸੇ ਨੂੰ 'ਕਿਸਮਤ' ਕਹਿੰਦੇ ਹਨ।

(ੳ) ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ॥
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ॥
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ॥
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੩॥

*(ਸਿਰੀ ਮ:੩, ੨੭-੬)*

(ਅ) ਮਨ ਮੂਰਖ ਕਾਹੇ ਬਿਲਲਾਈਐ॥ ਪੂਰਬ ਲਿਖੇ ਕਾ ਲਿਖਿਆ ਪਾਈਐ॥
ਦੂਖ ਸੂਖ ਪ੍ਰਭ ਦੇਵਨਹਾਰੁ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ॥
ਜੋ ਕੁਛ ਕਰੈ ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥
ਕਉਨ ਬਸਤੁ ਆਈ ਤੇਰੈ ਸੰਗ॥ ਲਪਟਿ ਰਹਿਓ ਰਸਿ ਲੋਭੀ ਪਤੰਗ॥
ਰਾਮ ਨਾਮ ਜਪਿ ਹਿਰਦੇ ਮਾਹਿ॥ ਨਾਨਕ ਪਤਿ ਸੇਤੀ ਘਰਿ ਜਾਹਿ॥੪॥

*(ਗਉੜੀ ਮ:੫, ੨੮੨-੧੯)*

(ੲ) ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ॥੧॥

*(ਸਿਰੀ ਮ:੧, ਪਹਰੇ, ੭੪-੧੯)*

(ਸ) ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ॥
ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਵਾਣਿਆ॥੩॥

*(ਮਾਝ ਮ:੩, ੧੧੦-੧੬)*

(ਹ) ਨਾਨਕ ਲਿਲਾਰਿ ਲਿਖਿਆ ਸੋਇ॥ ਮੇਟਿ ਨ ਸਾਕੈ ਕੋਇ॥
ਕਲਾ ਧਰੈ ਹਿਰੈ ਸੁਈ॥ ਏਕੁ ਤੁਈ ਏਕੁ ਤੁਈ॥੭॥

*(ਵਾਰ ਮਾਝ ਮ:੧, ੧੪੪-੫)*

(ਕ) ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ॥
ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ॥
ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ॥
ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ॥

*(ਰਾਮਕਲੀ ਮ:੧, ਓਅੰਕਾਰ, ੯੩੭-੧੫)*

(ਖ) ਕਿਰਤੁ ਪਇਆ ਨਹ ਮੇਟੈ ਕੋਇ॥ ਕਿਆ ਜਾਣਾ ਕਿਆ ਆਗੈ ਹੋਇ॥
ਜੋ ਤਿਸੁ ਭਾਣਾ ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥੧॥

*(ਗਉੜੀ ਮ:੧, ੧੫੪-੧)*

(ਗ) ਕਕਾ ਕਾਰਨ ਕਰਤਾ ਸੋਊ॥ ਲਿਖਿਓ ਲੇਖੁ ਮਨ ਮੇਟਤ ਕੋਊ॥
ਨਹੀ ਹੋਤ ਕਛੁ ਦੋਊ ਬਾਰਾ॥ ਕਰਨੈਹਾਰੁ ਨ ਭੂਲਨਹਾਰਾ॥
ਕਾਹੂ ਪੰਥੁ ਦਿਖਾਰੈ ਆਪੈ॥ ਕਾਹੂ ਉਦਿਆਨ ਭ੍ਰਮਤ ਪਛੁਤਾਪੈ॥
ਆਪਨ ਖੇਲੁ ਆਪੁ ਹੀ ਕੀਨੋ॥ ਜੋ ਜੋ ਦੀਨੋ ਸੁ ਨਾਨਕ ਲੀਨੋ॥੧੭॥

*(ਗਉੜੀ ਬਾਵਨ ਅਖਰੀ ਮ:੫, ੨੫੩-੧੩)*

(ਘ) ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ॥
ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ॥

*(ਗਉੜੀ ਵਾਰ ਮ:੫, ੩੧੫-੬)*

(ਙ) ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥
ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ॥

*(ਵਡਹੰਸ ਮ:੧, ਅਲਾਹਣੀ, ੫੮੨-੪)*

(ਚ) ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ॥
ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ॥੩॥

*(ਧਨਾਸਰੀ ਮ:੧, ੬੬੦-੧੦)*

(ਛ) ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥
ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ॥੨॥

*(ਸੂਹੀ ਵਾਰ ਮ:੧, ੭੯੧-੪)*

(ਜ) ਮਿਟੇ ਜੰਜਾਲ ਹੋਏ ਪ੍ਰਭ ਦਇਆਲ॥ ਗੁਰ ਕਾ ਦਰਸਨੁ ਦੇਖਿ ਨਿਹਾਲ॥
ਪਰਾ ਪੂਰਬਲਾ ਕਰਮੁ ਬਣਿ ਆਇਆ॥ ਹਰਿ ਕੇ ਗੁਣ ਨਿਤ ਰਸਨਾ ਗਾਇਆ॥੩॥

*(ਰਾਮਕਲੀ ਮ:੫, ੮੯੭-੧੦)*

(ਝ) ਸਾਕਤ ਨਰ ਹੋਛੀ ਮਤਿ ਮਧਿਮ ਜਿਨ੍ ਹਰਿ ਹਰਿ ਸੇਵ ਨ ਕਰਾ॥
ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ॥੩॥

*(ਬਿਲਾਵਲੁ ਮ:੪, ੭੯੯-੧੫)*

(ਞ) ਦੋਸੁ ਨ ਦੀਜੈ ਕਾਹੂ ਲੋਗ॥ ਜੋ ਕਮਾਵਨੁ ਸੋਈ ਭੋਗ॥
ਆਪਨ ਕਰਮ ਆਪੇ ਹੀ ਬੰਧ॥ ਆਵਨ ਜਾਵਨੁ ਮਾਇਆ ਧੰਧ॥੧॥

*(ਰਾਮਕਲੀ ਮ:੫, ੮੮੮-੧੦)*

(ਟ) ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਇ॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਇ॥੪॥

*(ਭੈਰਉ ਮ:੩, ੧੧੩੦-੧੬)*

(ਠ) ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥

ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ॥
ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥
ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥
ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥

*(ਸੋਰਠਿ ਵਾਰ ਮ:੪, ੬੪੯-੧੨)*

(ਡ) ਵਡੈ ਭਾਗਿ ਪਾਇਆ ਸਾਧਸੰਗੁ॥ ਪਾਰਬ੍ਰਹਮ ਸਿਉ ਲਾਗੋ ਰੰਗੁ॥੧॥

*(ਗਉੜੀ ਗੁਆਰੇਰੀ ਮ:੫, ੧੭੮-੫)*

(ਢ) ਜਾ ਕਉ ਰਾਮ ਨਾਮ ਲਿਵ ਲਾਗੀ॥ ਕਹੁ ਨਾਨਕ ਸੋ ਧੰਨੁ ਵਡਭਾਗੀ॥੪॥

*(ਗਉੜੀ ਗੁਆਰੇਰੀ ਮ:੫, ੧੭੮-੩)*

(ਣ) ਕਿਰਤੁ ਨ ਕੋਈ ਮੇਟਣਹਾਰਾ॥ ਗੁਰ ਕੈ ਸਬਦੈ ਮੋਖ ਦੁਆਰਾ॥
ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ॥੭॥

*(ਮਾਰੂ ਮ:੩, ਸੋਹਲੇ, ੧੦੫੨-੧੪)*

(ਤ) ਪਇਆ ਕਿਰਤੁ ਨ ਮੇਟੈ ਕੋਇ॥ ਨਾਨਕ ਜਾਨੈ ਸਚਾ ਸੋਇ॥੭॥

*(ਗਉੜੀ ਸੁਖਮਨੀ ਮ:੫, ੨੮੦-੧੭)*

(ਥ) ਵਡੈ ਭਾਗਿ ਪੂਜ ਗੁਰ ਚਰਨਾ॥ ਸਗਲ ਤਿਆਗਿ ਪਾਈ ਪ੍ਰਭ ਸਰਨਾ॥
ਗੁਰੁ ਨਾਨਕ ਜਾ ਕਉ ਭਇਆ ਦਇਆਲਾ॥ ਸੋ ਜਨੁ ਹੋਆ ਸਦਾ ਨਿਹਾਲਾ॥੪॥

*(ਆਸਾ ਮ:੫, ੩੯੫-੧੯)*

(ਦ) ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥

*(ਧਨਾਸਰੀ ਤ੍ਰਿਲੋਚਨ, ੬੯੫-੮)*

(ਧ) ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ॥
ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ॥੧੨॥

*(ਸੂਹੀ ਵਾਰ ਮ:੩, ੭੮੯-੧੨)*

(ਨ) ਜਿਨ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ॥
ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ॥

*(ਸਾਰੰਗ ਵਾਰ ਮ:੪, ੧੨੩੮-੧੨)*

(ਪ) ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥

*(ਸਿਰੀ ਵਾਰ ਮ:੩, ੮੯-੯)*

(ਫ) ਲਿਖਤੁ ਮਿਟੈ ਨਹੀ ਸਬਦੁ ਨੀਸਾਨਾ॥ ਕਰਤਾ ਕਰਣਾ ਕਰਤਾ ਜਾਨਾ॥੭॥

*(ਗਉੜੀ ਗੁਆਰੇਰੀ ਮ:੧, ੨੨੧-੯)*

## ਕਿਰਸਾਨੀ/ਖੇਤੀ (੮੦੧)

ਅੰਨ ਉਪਜਾਊ ਕ੍ਰਿਆ, ਹਲ-ਵਾਹੀ ਕਰਨੀ, ਸੁਹਾਗਾ, ਫਸਲ ਨੂੰ ਪਾਣੀ ਦੇਣਾ, ਬੀਜ ਬੀਜਣਾ, ਫਸਲ ਕਟਣੀ, ਪੈਲੀ ਨੂੰ ਵ੍ਹਾਉਣਾ. ਬੋਹਲ ਇਕੱਠਾ ਕਰਨਾ। ਕਿਆਰੇ ਪਾਉਣੇ, ਚਾਵਲ ਦਾ ਝਾੜ ਝਾੜਨਾ, ਕਿਰਸਾਨੀ ਦੀ ਕ੍ਰਿਆ ਸੁਕ੍ਰਿਤ ਦੁਆਰਾ ਕਮਾਵਣੀ, ਸੁਵੱਛ ਕਮਾਈ ਦੁਆਰਾ ਟੱਬਰ ਦਾ ਨਿਰਬਾਹ ਕਰਨਾ।

(ੳ) ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ॥
ਗੁਰਮੁਖਿ ਬਖਸਿ ਜਮਾਇਅਨੁ ਮਨਮੁਖੀ ਮੂਲੁ ਗਵਾਇਆ॥
ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ॥
ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤ ਪਾਇਆ॥
... ... ...
ਕਿਰਸਾਣੀ ਜੰਮੀ ਭਾਉ ਕਰਿ ਹਰਿ ਬੋਹਲ ਬਖਸ ਜਮਾਇਆ॥
ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ ਜਿਨੀ ਸਤਿਗੁਰੁ ਪੁਰਖੁ ਧਿਆਇਆ॥
ਜਨ ਨਾਨਕ ਨਾਮੁ ਅਰਾਧਿਆ ਆਪਿ ਤਰਿਆ ਸਭੁ ਜਗਤੁ ਤਰਾਇਆ॥੧॥

*(ਗਉੜੀ ਵਾਰ ਮ:੪, ੩੦੪-੬)*

(ਅ) ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ॥
ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥੧॥

*(ਸਿਰੀ ਮ:੧, ੨੩-੧੫)*

(ੲ) ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕ ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥੧॥

*(ਸਿਰੀ ਮ:੧, ੨੪-੧)*

(ਸ) ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ॥
ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ॥
ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ॥੨॥

*(ਸਿਰੀ ਮ:੩, ੩੫-੭)*

(ਹ) ਤੇਰੈ ਹੁਕਮੇ ਸਾਵਣੁ ਆਇਆ॥ ਮੈ ਸਤ ਕਾ ਹਲੁ ਜੋਆਇਆ॥
ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ॥੨॥

*(ਸਿਰੀ ਮ:੫, ੭੩-੯)*

(ਕ) ਖੇਤੀ ਵਣਜੁ ਨਾਵੈ ਕੀ ਓਟ॥ ਪਾਪੁ ਪੁੰਨੁ ਬੀਜ ਕੀ ਪੋਟ॥
ਕਾਮੁ ਕ੍ਰੋਧੁ ਜੀਅ ਮਹਿ ਚੋਟ॥ ਨਾਮੁ ਵਿਸਾਰਿ ਚਲੇ ਮਨਿ ਖੋਟ॥੨॥

*(ਗਉੜੀ ਮ:੧, ੧੫੨-੧੧)*

(ਖ) ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ॥
ਆਪਣੇ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ॥
... ... ...
ਭਉ ਭੰਜਨ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ॥੪॥

*(ਵਡਹੰਸ ਮ:੩, ਛੰਤ, ੫੬੮-੧੪)*

(ਗ) ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥

*(ਸੋਰਠਿ ਮ:੧, ੫੯੫-੮)*

(ਘ) ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ॥੮॥

*(ਆਸਾ ਮ:੧, ੪੧੮-੧੩)*

(ਙ) ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ॥
ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰੁ॥੩॥

*(ਆਸਾ ਮ:੩, ੪੨੮-੧੩)*

(ਚ) ਖੋਜੀ ਲਧਮੁ ਖੋਜੁ ਛਡੀਆ ਉਜਾੜਿ॥ ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ॥੨॥

*(ਗੂਜਰੀ ਵਾਰ ਮ:੫, ੫੨੧-੬)*

(ਛ) ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ॥
ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ॥
ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ॥
ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ॥
ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ॥
ਨਾਨਕੁ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ॥
ਲੋਕੁ ਕਿ ਵੇਖੈ ਬਪੁੜਾ ਜਿਸ ਨੋ ਸੋਝੀ ਨਾਹਿ॥
ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ॥੧॥
ਮ:੩॥ ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥
ਦੁਖੁ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ॥
ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੨॥

*(ਰਾਮਕਲੀ ਵਾਰ ਮ:੩, ੯੪੭-੨)*

(ਜ) ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ॥ ਲਬੁ ਵਤ੍ਰੁ ਦਰੋਗੁ ਬੀਉ ਹਾਲੀ ਰਾਹਕੁ ਹੇਤ॥
ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ॥ ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ॥੧॥
ਮ:੧॥ ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ॥
ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰੁ ਵਖਤ ਸੰਜੋਗੁ॥
ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ॥
ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗੁ॥੨॥

*(ਰਾਮਕਲੀ ਵਾਰ ਮ:੩, ੯੫੫-੩)*

(ਝ) ਹਰਿ ਹਰਿ ਨਾਮ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ॥
ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ॥

*(ਮਾਰੂ ਮ:੪, ੯੯੭-੧੧)*

(ਞ) ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ॥
ਆਨ ਰੂਤੀ ਆਨੁ ਬੋਈਐ ਫਲੁ ਨ ਫੂਲੈ ਤਾਹਿ॥੧॥
ਪਾਇਆ ਅਮੋਲੁ ਪਰਾਰਬੋ ਛੋਡਿ ਨ ਕਤਹੂ ਜਾਇ॥
ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਅਘਾਇ॥੪॥

*(ਮਾਰੂ ਮ:੫, ੧੦੦੨-੧੦)*

(ਟ) ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ॥
ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ॥
ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ॥੧॥

*(ਗਉੜੀ ਗੁਆਰੇਰੀ ਮ:੪, ੧੬੬-੭)*

(ਠ) ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ॥
... ... ...
ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ॥੨॥

*(ਸਿਰੀ ਮ:੧, ੧੯-੧)*

(ਡ) ਬੰਧਨ ਕਿਰਖੀ ਕਰਹਿ ਕਿਰਸਾਨ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ॥੪॥

*(ਆਸਾ ਮ:੧, ੪੧੬-੧੬)*

(ਢ) ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ॥
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ॥੧॥
ਬਾਬਾ ਅਬ ਨ ਬਸਉ ਇਹ ਗਾਉ॥ ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥੧॥

*(ਮਾਰੂ ਕਬੀਰ, ੧੧੦੪-੮)*

## ਕਿਰਣ (੮੦੨)

ਸੂਰਜ ਦੀ ਰੇਅ (Ray), ਗਿਆਨ ਦੀ ਚਿੰਗਾੜੀ, ਚਾਨਣ ਦੀ ਧਾਰਾ, ਸੂਰਜ ਜਾਂ ਚੰਦ ਦੀ ਰਿਸ਼ਮ, ਰੌਸ਼ਨੀ ਦੀ ਸੂਖਮ ਰੇਖਾ ਜੋ ਅੰਧੇਰੇ ਨੂੰ ਦੂਰ ਕਰਦੀ ਹੈ, ਗਿਆਨ ਦਾ ਫੈਲਾਉ, ਆਤਮਿਕ ਸੂਝ ਬੂਝ ਦੀ ਰਵਾਨੀ, ਆਤਮਿਕ ਗਿਆਨ ਦੀ ਚਾਨਣ-ਰੇਖਾ।

(ੳ) ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥੫॥

*(ਮਾਰੂ ਮ:੫, ੧੦੧੮-੪)*

(ਅ) ਕਕਾ ਕਿਰਣਿ ਕਮਲ ਮਹਿ ਪਾਵਾ॥ ਸਸਿ ਬਿਗਾਸ ਸੰਪਟ ਨਹੀ ਆਵਾ॥
ਅਰੁ ਜੇ ਤਹਾ ਕੁਸਮ ਰਸੁ ਪਾਵਾ॥ ਅਕਹ ਕਹਾ ਕਹਿ ਕਾ ਸਮਝਾਵਾ॥੭॥

*(ਗਉੜੀ ਬਾਵਨ ਅਖਰੀ ਕਬੀਰ, ੩੪੦-੯)*

(ੲ) ਆਪੇ ਸੁਰੁ ਕਿਰਣਿ ਬਿਸਥਾਰੁ॥ ਸੋਈ ਗੁਪਤੁ ਸੋਈ ਆਕਾਰੁ॥੨॥

*(ਆਸਾ ਮ:੫, ੨੮੭-੧੭)*

(ਸ) ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ॥੪॥੨॥

*(ਬਿਲਾਵਲੁ ਮ:੫, ਛੰਤ ੮੪੬-੧੭)*

(ਹ) ਝਿਲਮਿਲ ਝਿਲਕੈ ਚੰਦੁ ਨ ਤਾਰਾ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ॥
ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ॥੮॥
ਪਸਰੀ ਕਿਰਣਿ ਜੋਤਿ ਉਜਿਆਲਾ॥ ਕਰਿ ਕਰਿ ਦੇਖੈ ਆਪਿ ਦਇਆਲਾ॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ॥੯॥

*(ਮਾਰੂ ਮ:੧, ਸੋਹਲੇ, ੧੦੩੩-੧੭)*

(ਕ) ਸਦ ਹੀ ਨੇੜੈ ਦੂਰਿ ਨ ਜਾਣਹੁ॥ ਗੁਰ ਕੈ ਸਬਦਿ ਨਜੀਕਿ ਪਛਾਣਹੁ॥
ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ॥੧੫॥

*(ਮਾਰੂ ਮ:੩, ਸੋਹਲੇ, ੧੦੬੯-੧)*

(ਖ) ਜਿਉ ਪਸਰੀ ਸੂਰਜ ਕਿਰਣਿ ਜੋਤਿ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ॥੧॥

*(ਬਸੰਤੁ ਮ:੪, ੧੧੭੭-੧੪)*

(ਗ) ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ॥
ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ॥੨॥

*(ਮਲਾਰ ਮ:੧, ੧੨੭੩-੭)*

(ਘ) ਜਿਉ ਸੂਰਜੁ ਕਿਰਣੁ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਐ॥
ਸਾਧੂ ਸਾਧ ਮਿਲੇ ਰਸੁ ਪਾਵੈ ਤਤੁ ਨਿਜ ਘਰਿ ਬੈਠਿਆ ਪੀਜੈ॥੪॥
ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ॥
ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ॥੫॥

*(ਕਲਿਆਨੁ ਮ:੪, ੧੩੨੬-੨)*

(ਙ) ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ॥
ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ॥੩॥

*(ਪ੍ਰਭਾਤੀ ਮ:੧, ੧੩੩੨-੧)*

## ਕਿਰਤ ਵਿਰਤ (੮੦੩)

ਬਿਰਤੀ ਅਤੇ ਕ੍ਰਿ ਦਾ ਸੁਮੇਲ ਕਰਕੇ ਕੰਮ ਕਰਨਾ।

(ੳ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥

*(ਸਾਰੰਗ ਪਰਮਾਨੰਦ, ੧੨੫੩-੫)*

(ਅ) ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ॥
ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ॥੧॥

*(ਗਉੜੀ ਬਾਵਨ ਅਖਰੀ ਮ:੫, ੨੫੧-੧੫)*

(ੲ) ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ॥ ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ॥

*(ਗਉੜੀ ਕਬੀਰ, ੩੩੪-੧)*

(ਸ) ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ॥
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ॥
ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ॥
ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ॥
ਬਿਨਵੰਤਿ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ॥੨॥

*(ਬਿਹਾਗੜਾ ਮ:੫, ਛੰਤ ੫੪੬-੧੧)*

(ਹ) ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ॥
ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ॥੨॥
ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ॥
ਜਿਨ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ॥੩॥

*(ਬਿਲਾਵਲੁ ਮ:੪, ੮੦੦-੧੩)*

(ਕ) ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ॥
ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ॥੩॥

*(ਬਿਲਾਵਲੁ ਮ:੫, ੮੧੬-੬)*

(ਖ) ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ॥ ਕਿਰਤ ਕੇ ਬਾਧੇ ਪਾਪ ਕਮਾਵਹਿ॥
ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ॥੪॥

*(ਮਾਰੂ ਮ:੧, ਸੋਹਲੇ, ੧੦੨੯-੩)*

(ਗ) ਸੰਗੀ ਜੋਗੀ ਨਾਰਿ ਲਪਟਾਣੀ॥ ਉਰਝਿ ਰਹੀ ਰੰਗ ਰਸ ਮਾਣੀ॥
ਕਿਰਤ ਸੰਜੋਗੀ ਭਏ ਇਕਤ੍ਰਾ ਕਰਦੇ ਭੋਗ ਬਿਲਾਸਾ ਹੇ॥੧॥

*(ਮਾਰੂ ਮ:੫, ਸੋਹਲੇ, ੧੦੭੨-੧੪)*

(ਘ) ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥ ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥
ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ॥੬॥

*(ਭੈਰਉ ਮ:੩, ੧੧੫੪-੧੧)*

(ਙ) ਮਾਇਆ ਮੋਹਿ ਬਹੁ ਭਰਮਿਆ॥ ਕਿਰਤ ਰੇਖ ਕਰਿ ਕਰਮਿਆ॥
ਕਰਣੈਹਾਰੁ ਅਲਿਪਤੁ ਆਪਿ॥ ਨਹੀ ਲੇਪੁ ਪ੍ਰਭ ਪੁੰਨ ਪਾਪਿ॥੬॥

*(ਬਸੰਤ ਮ:੫, ੧੧੯੩-੧)*

## ਕਿਰਪਨ (੮੦੪)

ਇਹ ਸੰਸਕ੍ਰਿਤ ਦਾ ਸ਼ਬਦ ਹੈ। ਸੂਮ, ਕੰਜੂਸ, ਕਿਰਤੀ, ਅਤਿਅੰਤ ਚੀਪੜ, ਮਾਇਕ ਪਦਾਰਥਾਂ ਨੂੰ ਦੱਬਾ ਕੇ ਰਖਣ ਵਾਲਾ। ਹੋਰ ਜਾਣਕਾਰੀ ਵਾਸਤੇ "ਸੂਮ" ਦੇਖੋ।

(ੳ) ਸਿੰਘ ਰੁਚੈ ਸਦ ਭੋਜਨੁ ਮਾਸ॥ ਰਣੁ ਦੇਖਿ ਸੂਰੇ ਚਿਤ ਉਲਾਸ॥
ਕਿਰਪਨ ਕਉ ਅਤਿ ਧਨ ਪਿਆਰੁ॥ ਹਰਿ ਜਨ ਕਉ ਹਰਿ ਹਰਿ ਆਧਾਰੁ॥੩॥

*(ਬਸੰਤ ਮ:੫, ੧੧੮੦-੧੦)*

## ਕਿਰਪਾਨ (੮੦੫)

ਇਹ ਸ਼ਬਦ ਵਾਹਿਗੁਰੂ ਦੀ ਰਹਮਤ ਦਾ ਸੂਚਕ ਹੈ। ਖਾਲਸਾ ਪੰਥ ਦੇ ਪੰਜਾਂ ਕਰਾਰਾਂ ਵਿਚੋਂ ਇਕ ਕਰਾਰ ਹੈ ਜਿਸ ਦੇ ਪਹਿਨਿਆ ਵਾਹਿਗੁਰੂ ਦੀ ਰਹਮਤ ਪ੍ਰਾਪਤ ਹੁੰਦੀ ਹੈ। ਕਿਰਪਾਯਾਨ: ਕਿਰਪਾ ਦਾ ਘਰ, ਰਹਮਤ ਦਾ ਮੁਜੱਸਮਾ। ਕਿਰਪੇਨ: ਰਹਮਤ ਦਾ ਘਰ। ਕਿਰਪੰਗਨਾ: ਜਿਸ ਦਾ ਅੰਗ ਰਹਮਤ ਹੈ। ਜਿਸ ਦੀ ਵਿਸ਼ੇਸਤਾਈ ਰਹਮਤ ਦਾ ਅੰਗ ਰਹਮਤ ਹੈ। ਜਿਸ ਦੀ ਵਿਸ਼ੇਸਤਾਈ ਰਹਮਤ ਦਾ ਅੰਗ ਪਾਲਨ ਹੈ। ਤਾਂਤੇ ਖਾਲਸੇ ਦੀ ਕਿਰਪਾਨ (ਤਲਵਾਰ, ਸ਼ਕਤੀ, ਭਗਉਤੀ, ਸਿਰੀ ਸਾਹਿਬ) ਵਾਹਿਗੂਰੂ ਦੀ ਰਹਮਤ ਦੀ ਸੂਚਕ ਹੈ। ਤਾਂਤੇ ਭਾਈ ਰਹਤ ਬਹਤ, ਵਿਚ ਆ ਕੇ ਵਾਹਿਗੁਰੂ ਦੀ ਕਿਰਪਾ ਦੇ ਪਾਤ੍ਰ ਬਣੀਏ।

(ੳ) ਹਰਿ ਜਸੁ ਗਾਵਹੁ ਭਗਵਾਨ॥ ਜਸੁ ਗਾਵਤ ਪਾਪ ਲਹਾਨ॥
ਮਤਿ ਗੁਰਮਤਿ ਸੁਨਿ ਜਸੁ ਕਾਨ॥ ਹਰਿ ਹੋ ਹੋ ਕਿਰਪਾਨ॥੧॥ਰਹਾਉ॥

*(ਕਾਨੜਾ ਮ:੪, ੧੨੯੭-੧੮)*

(ਅ) ਅੰਮ੍ਰਿਤੁ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ॥
ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ॥੩॥

*(ਧਨਾਸਰੀ ਮ:੫, ੬੭੪-੮)*

## ਕਿਲਵਿਖ (੮੦੬)

ਪਾਪ, ਗੁਨਾਹ, ਮੰਦੇ ਕਰਮ। ਹੋਰ ਜਾਣਕਾਰੀ ਵਾਸਤੇ ਦੇਖੋ, "ਪਾਪ"।

(ੳ) ਨਾਮੁ ਅਉਖਧੁ ਮੋ ਕਉ ਸਾਧੂ ਦੀਆ॥ ਕਿਲਬਿਖ ਕਾਟੇ ਨਿਰਮਲੁ ਥੀਆ॥

ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥੨॥

(ਮਾਝ ਮ:੫, ੧੦੧-੧੨)

(ਅ) ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ॥੩॥

(ਮਾਝ ਮ:੫, ੧੦੮-੬)

(ੲ) ਲਖ ਚਉਰਾਸੀਹ ਜੀਅ ਉਪਾਏ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ॥
ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ॥੬॥

(ਮਾਝ ਮ:੩, ੧੧੧-੧)

(ਸ) ਕਾਮ ਕ੍ਰੋਧ ਲੋਭ ਮਦ ਖੋਏ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ॥੩॥

(ਗਾਉੜੀ ਮ:੫, ੧੯੪-੧੮)

(ਹ) ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ॥
ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤੁ ਉਤਰੀ ਭੁਖ॥੧॥

(ਟੋਡੀ ਮ:੫, ੭੧੭-੧੭)

(ਕ) ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ॥

(ਸਰੰਗ ਮ:੪, ੧੧੯੮-੯)

(ਖ) ਸਾਚ ਸਬਦੁ ਹਿਰਦੇ ਮਨ ਮਾਹਿ॥ ਜਨਮ ਜਨਮ ਕੇ ਕਿਲਵਿਖ ਜਾਹਿ॥੧॥

(ਭੈਰਉ ਮ:੫, ੧੧੪੩-੧੬)

(ਗ) ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ॥
ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ॥੧॥

(ਸੋਰਠਿ ਮ:੫, ੬੧੧-੬)

(ਘ) ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ॥੨॥

(ਮਾਰੂ ਮ:੧, ੧੦੦੯-੨)

(ਙ) ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਬਿਖ ਸਭਿ ਕਰੇ ਬਿਨਾਸਾ॥

(ਗੌਂਡ ਮ:੪, ੮੬੦-੩)

(ਚ) ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ॥
ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ॥੨॥

(ਗੂਜਰੀ ਮ:੩, ੪੯੧-੧੫)

(ਛ) ਜਿਸ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥

(ਗੂਜਰੀ ਮ:੫, ੪੯੬-੩)

## ਕਿਵਾੜ (੮੦੭)

ਦਰਵਾਜ਼ਾ, ਤਖਤਾ, ਬੂਹਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕਪਾਟ"।

(ੳ) ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥

ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥੪॥

*(ਮਾਝ ਮ:੫, ੧੦੨-੭)*

(ਅ) ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧਸੰਗਿ ਹਰਿ ਪਾਈਐ॥
ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ॥੧॥

*(ਆਸਾ ਮ:੫, ੩੯੩-੧੨)*

(ੲ) ਭ੍ਰਮਤ ਬਿਆਪਤ ਜਰੇ ਕਿਵਾਰਾ॥ ਜਾਣੁ ਨ ਪਾਈਐ ਪ੍ਰਭ ਦਰਬਾਰਾ॥੪॥

*(ਸੂਹੀ ਮ:੫, ੭੫੯-੧੪)*

(ਸ) ਕਿਆ ਦੇਵਉ ਜਾ ਸਭੁ ਕਿਛੁ ਤੇਰਾ॥ ਸਦ ਬਲਿਹਾਰਿ ਜਾਉ ਲਖ ਬੇਰਾ॥
ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥ ਗੁਰ ਕਿਰਪਾ ਤੇ ਨੀਚੁ ਨਿਵਾਜਿਆ॥੩॥
ਖੋਲਿ ਕਿਵਾਰਾ ਮਹਲਿ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥
ਕਹੁ ਨਾਨਕ ਸਭੁ ਪੜਦਾ ਤੂਟਾ॥ ਹਉ ਤੇਰਾ ਤੂ ਮੈ ਮਨਿ ਵੂਠਾ॥੪॥

*(ਰਾਮਕਲੀ ਮ:੫, ੮੮੭-੨)*

## ਕੀਚੜ (੮੦੮)

ਗਾਰਾ, ਚਿੱਕੜ, ਮੈਲ, ਕੁਕਰਮ, ਦਵੈਤ ਭਾਵਨਾ, ਵਾਹਿਗੁਰੂ ਦੇ ਪਿਆਰ ਤੋਂ ਬਿਨਾ ਦੁਨਿਆਵੀ ਜ਼ਿੱਲਤ, ਝੂਠਾ ਗੁਰੂ, ਪਾਖੰਡੀ ਰਹਬਰ।

(ੳ) ਕਿਆ ਬਗੁ ਬਪੁੜਾ ਛਪੜੀ ਨਾਇ॥ ਕੀਚੜਿ ਡੂਬੈ ਮੈਲੁ ਨ ਜਾਇ॥੧॥ਰਹਾਉ॥

*(ਧਨਾਸਰੀ ਮ:੧, ੬੮੫-੧੩)*

(ਅ) ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖੵਣ ਮੋਹ ਕੀ ਫਾਸ॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ॥੧॥

*(ਗਉੜੀ ਪੂਰਬੀ ਮ:੫, ੨੦੪-੧੦)*

(ੲ) ਪੰਕਜ ਮੋਹ ਸਰਿ ਹਾਂ॥ ਪਗੁ ਨਹੀ ਚਲੈ ਹਰਿ ਹਾਂ॥ ਗਹਡਿਓ ਮੂੜ ਨਰਿ ਹਾਂ॥
ਅਨਿਨ ਉਪਾਵ ਕਰਿ ਹਾਂ॥ ਤਉ ਨਿਕਸੈ ਸਰਨਿ ਪੈ ਰੀ ਸਖੀ॥੧॥

*(ਆਸਾ ਮ:੫, ਆਸਾਵਰੀ, ੪੦੯-੯)*

(ਸ) ਆਚਾਰਾ ਵੀਚਾਰੁ ਸਰੀਰਿ॥ ਆਦਿ ਜੁਗਾਦਿ ਸਹਜਿ ਮਨੁ ਧੀਰਿ॥
ਪਲ ਪੰਕਜ ਮਹਿ ਕੋਟਿ ਉਧਾਰੇ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ॥੭॥

*(ਧਨਾਸਰੀ ਮ:੧, ੬੮੬-੧੩)*

(ਹ) ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ॥੪॥

*(ਮਲਾਰ ਮ:੧, ੧੨੭੫-੫)*

(ਕ) ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ॥
ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ॥੪॥

*(ਕਾਨੜਾ ਮ:੪, ੧੩੧੧-੧)*

(ਖ) ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ॥੧॥

*(ਆਸਾ ਮ:੧, ੩੫੭-੧੩)*

## ਕੀੜਾ (੮੦੯)

ਜਾਨਵਰਾਂ ਦੀ ਚੌਥੀ ਸ਼੍ਰੇਣੀ, ਜੋ ਘਿਸਰ ਕੇ ਚਲਦੇ ਹਨ। ਕਿਰਮ, ਘੁਣ, ਸਿਉਂਕ, ਕਛੂਆ, ਢੋਰਾ, ਸੁਸਰੀ, ਸੱਪ, ਬਿਛੂ, ਆਦਿ। ਭਾਵ ਬਹੁਤ ਛੋਟਾ, ਬਹੁਤ ਕਮਜ਼ੋਰ, ਬਹੁਤ ਅਧੀਨ।

(ੳ) ਇਹੁ ਮੰਨੁ ਚੰਚਲੁ ਵਸਿ ਨ ਆਵੈ॥ ਦੁਬਿਧਾ ਲਾਗੈ ਦਹ ਦਿਸਿ ਧਾਵੈ॥
ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ॥੪॥

*(ਮਾਝ ਮ:੩, ੧੨੭-੧੨)*

(ਅ) ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥

*(ਵਾਰ ਮਾਝ ਮ:੧, ੧੪੪-੧੧)*

(ੲ) ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥

*(ਆਸਾ ਮ:੧, ੩੬੦-੧੬)*

(ਸ) ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ॥
ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ॥੪॥

*(ਜੈਤਸਰੀ ਮ:੫, ੬੯੮-੭)*

(ਹ) ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥੬੭॥

*(ਸਲੋਕ ਫਰੀਦ, ੧੩੮੧-੯)*

(ਕ) ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥੨੩॥

*(ਜਪੁ, ੫-੬)*

## ਕੁਸੰਗਤ (੮੧੦)

ਮੰਦੀ ਬੈਠਕ, ਬਦ-ਅਮਲੀ ਸੁਹਬਤ, ਕੁਕਰਮੀਆਂ ਦੀ ਬੈਠਕ, ਪਾਪੀਆਂ ਦੀ ਸੰਗਤ। ਹੋਰ ਜਾਣਕਾਰੀ ਵਾਸਤੇ ਦੇਖੋ, "ਸਾਕਤ", "ਮਨਮੁਖ", "ਬੇਮੁਖ"।

(ੳ) ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥
ਉਹ ਝੂਲੈ ਉਹ ਚੀਰੀ ਸਾਕਤ ਸੰਗੁ ਨ ਹੇਰਿ॥੮੮॥

*(ਸਲੋਕ ਕਬੀਰ ੧੩੬੯-੩)*

(ਅ) ਦੂਜੈ ਭਾਇ ਦੁਸਟਾ ਕਾ ਵਾਸਾ॥ ਭਉਦੇ ਫਿਰਹਿ ਬਹੁ ਮੋਹ ਪਿਆਸਾ॥
ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥੧੧॥
ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥

ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ॥੧੨॥

*(ਮਾਰੂ ਮ:੩, ਸੋਹਲੇ, ੧੦੬੮-੧੫)*

(ੲ) ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥੨॥

*(ਰਾਮਕਲੀ ਵਾਰ ਮ:੫, ੯੬੫-੧੭)*

## ਕੁਸਟੀ (੮੧੧)

ਕੋੜ੍ਹ ਦਾ ਰੋਗੀ, ਕੋੜ੍ਹ ਦੀ ਬੀਮਾਰੀ ਵਾਲਾ ਇਨਸਾਨ, ਜਿਸ ਦੇ ਅੰਗਾਂ ਅਤੇ ਜਿਸਮ ਵਿਚੋਂ ਹਰ ਸਮੇਂ ਪੀਪ, ਲਹੂ ਰਾਧ ਸਿਮਦੀ ਰਹਿੰਦੀ ਹੈ। ਜਿਸ ਦੀ ਸੋਚਣੀ ਅਤੇ ਕਰਣੀ ਵਿਚੋਂ ਖੋਟੀ, ਮੰਦੀ, ਦੁਰਾਚਾਰੀ, ਬਦਅਖ਼ਲਾਕੀ ਦੀ ਬਦਬੂ ਮਾਰਦੀ ਹੈ, ਉਸਨੂੰ ਗੁਰਬਾਣੀ ਨੇ ਕੁਸਟੀ ਕਿਹਾ ਹੈ।

(ੳ) ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ॥
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ॥
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥
ਓਨਾ ਦਾ ਆਖਿਆ ਕੋ ਨ ਸੁਣੈ ਨਿਤ ਹਉਲੇ ਹਉਲਿ ਮਰਾਹੀ॥
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ॥
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ॥
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ॥
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ॥੨॥

*(ਗਉੜੀ ਵਾਰ ਮ:੪, ੩੦੮-੧੫)*

(ਅ) ਨਾਮ ਬਿਨਾ ਕੁਸਟੀ ਮੋਹ ਅੰਧਾ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ॥੩॥

*(ਆਸਾ ਮ:੪, ੩੬੭-੧੮)*

(ੲ) ਨਾਮੁ ਬਿਸਾਰਿ ਮਨਿ ਤਨਿ ਦੁਖੁ ਪਾਇਆ॥ ਮਾਇਆ ਮੋਹੁ ਸਭੁ ਰੋਗੁ ਕਮਾਇਆ॥
ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ॥੯॥

*(ਮਾਰੂ ਮ:੩, ਸੋਹਲੇ, ੧੦੬੪-੮)*

(ਸ) ਸਿਆਮ ਸੁੰਦਰ ਤਜਿ ਆਨੁ ਜੁ ਚਾਹਤ ਜਿਉ ਕੁਸਟੀ ਤਨਿ ਜੋਕ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ॥੨॥

*(ਸਾਰੰਗ ਮ:੫, ਸੂਰਦਾਸ, ੧੨੫੩-੧੪)*

(ਹ) ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥

*(ਧਨਾਸਰੀ ਮ:੧, ੬੬੧-੧੮)*

## ਕੁਸੱਤ (੮੧੨)

ਝੂਠ, ਫਰੇਬ, ਛਲ, ਕਪਟ, ਪਾਪ, ਧੋਖਾ, ਜੋ ਸੱਚ ਨਹੀਂ ਹੈ।

(ੳ) ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ॥
ਇਕਿ ਕੂੜਿ ਕੁਸਤਿ ਲਾਇਆਨੁ ਮਨਮੁਖ ਵਿਗੂਤੀ॥
ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ॥
ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ॥
ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ॥੧੦॥

*(ਰਾਮਕਲੀ ਵਾਰ ਮ:੩, ੯੫੧-੧੦)*

(ਅ) ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ॥੧੫॥

*(ਸਲੋਕ ਕਬੀਰ, ੧੩੬੫-੫)*

(ੲ) ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ॥੮॥

*(ਸਿਰੀ ਵਾਰ ਮ:੩, ੮੫-੧੨)*

(ਸ) ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ॥
ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ॥
ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ॥੨॥

*(ਸਿਰੀ ਵਾਰ ਮ:੩, ੮੭-੧੫)*

(ਹ) ਜੋ ਸਚਿ ਰਤੇ ਤਿਨ ਸਚੋ ਭਾਵੈ॥ ਆਪੇ ਦੇਇ ਨ ਪਛੋਤਾਵੈ॥
ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ॥੪॥
ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ॥ ਗੁਰ ਪਰਸਾਦੀ ਅਨਦਿਨੁ ਜਾਗੈ॥
ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ॥੫॥

*(ਮਾਝ ਮ:੩, ੧੨੮-੬)*

(ਕ) ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ॥ ਅੰਤਰਿ ਕ੍ਰੋਧੁ ਜੂਐ ਮਤਿ ਹਾਰੀ॥
ਕੂੜੁ ਕੁਸਤ ਓਹੁ ਪਾਪ ਕਮਾਵੈ॥ ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ॥
ਅੰਨਾ ਬੋਲਾ ਖੁਇ ਉਝੜਿ ਪਾਇ॥ ਮਨਮੁਖੁ ਅੰਧਾ ਆਵੈ ਜਾਇ॥
ਬਿਨੁ ਸਤਿਗੁਰ ਭੇਟੇ ਥਾਇ ਨ ਪਾਇ॥ ਨਾਨਕ ਪੂਰਬਿ ਲਿਖਿਆ ਕਮਾਇ॥੨॥

*(ਗਉੜੀ ਵਾਰ ਮ:੩, ੩੧੪-੧੪)*

(ਖ) ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ॥

ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ॥

*(ਗੂਜਰੀ ਵਾਰ ਮ:੩, ੫੧੪-੯)*

(ਗ) ਗੁਰਬਾਣੀ ਸੁਣਿ ਮੈਲੁ ਗਵਾਏ॥ ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ਰਹਾਉ॥
ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ॥
ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥

*(ਧਨਾਸਰੀ ਮ:੩, ੬੬੫-੩)*

(ਘ) ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

*(ਰਾਮਕਲੀ ਕੀ ਵਾਰ ਮ:੩, ੯੫੧-੭)*

## ਕੁਸਮ (੮੧੩)

ਇਕ ਫੁਲ। ਕੁਸਮ ਸ਼ਬਦ ਦੀ ਵਰਤੋਂ ਕਸੁੰਭੇ ਪਰਥਾਇ ਭੀ ਕੀਤੀ ਗਈ ਹੈ, ਭਾਵ ਦੁਨਿਆਵੀ ਫੁਲਾਂ ਦੀ ਮਹਕ ਨੂੰ ਵੇਖਕੇ ਜੀਵ ਦੀਨ ਨੂੰ ਛੱਡਕੇ ਦੁਨੀ ਵਿਚ ਰਚ ਮਿਚ ਜਾਂਦਾ ਹੈ। ਕਸੁੰਭੇ ਦੇ ਕੱਚੇ ਰੰਗ ਨੂੰ ਵੇਖ ਕੇ ਮਾਇਆ ਵਿਚ ਗਲਤਾਨ ਹੋ ਜਾਂਦਾ ਹੈ।

(ੳ) ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ॥
ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ॥੧॥
ਪਉੜੀ॥ ਰੇ ਮਨ ਬਿਨੁ ਹਰਿ ਜਹ ਰਚਹੁ ਤਹ ਬੰਧਨ ਪਾਹਿ॥
ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ॥
ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥
ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ॥
ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ॥
ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥
ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ॥੯॥

*(ਗਉੜੀ ਬਾਵਨ ਅਖਰੀ ਮ:੫, ੨੫੧-੧੯)*

(ਅ) ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ॥
ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ॥
ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ॥
ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ॥

*(ਗਉੜੀ ਥਿਤੀ ਮ:੫, ੨੯੭-੧੪)*

(ੲ) ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ॥
ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ॥੨॥

*(ਗਉੜੀ ਕਬੀਰ, ੩੩੬-੧੪)*

(ਸ) ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ॥
ਲੋਭ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ॥੧॥

*(ਦੇਵਗੰਧਾਰੀ ਮ:੫, ੫੩੧-੬)*

(ਹ) ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥

*(ਤਿਲੰਗ ਮ:੧, ੭੨੧-੯)*

(ਕ) ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ॥੨॥

*(ਮਾਲੀ ਗਉੜਾ ਮ:੪, ੯੮੫-੯)*

(ਖ) ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ॥

*(ਜੈਤਸਰੀ ਵਾਰ ਮ:੫, ੭੦੮-੧੨)*

(ਗ) ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੨॥

*(ਧਨਾਸਰੀ ਨਾਮਦੇਵ, ੬੯੩-੧੧)*

(ਘ) ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥੧੨॥

*(ਜੈਤਸਰੀ ਵਾਰ ਮ:੫, ੭੦੮-੧੫)*

(ਙ) ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ॥
ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ॥੩॥

*(ਸਾਰਗ ਮ:੫, ੧੨੦੭-੧੦)*

## ਕੁਸ਼ਲਤਾ (੮੧੪)

ਸੁਖ ਸਾਂਦ, ਰਾਜ਼ੀ ਬਾਜ਼ੀ, ਆਨੰਦ, ਮੰਗਲ, ਸੁਖੀ, ਕਲਿਆਣ ਅਤੇ ਸੁਖ ਮੰਗਲ, ਅਸ਼ੀਰਵਾਦ।

(ੳ) ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ॥ ਕਿਉ ਪਾਈਐ ਹਰਿ ਰਾਮ ਸਹਾਈ॥੧॥ਰਹਾਉ॥
ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ॥ ਊਚੇ ਮੰਦਰ ਸੁੰਦਰ ਛਾਇਆ॥
ਝੂਠੇ ਲਾਲਚਿ ਜਨਮੁ ਗਵਾਇਆ॥੧॥
ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥
ਗਲਿ ਜੇਵੜੀ ਹਉਮੈ ਕੇ ਫਾਸਾ॥੨॥ ਰਾਜੁ ਕਮਾਵੈ ਦਹ ਦਿਸ ਸਾਰੀ॥
ਮਾਣੈ ਰੰਗ ਭੋਗ ਬਹੁ ਨਾਰੀ॥ ਜਿਉ ਨਰਪਤਿ ਸੁਪਨੈ ਭੇਖਾਰੀ॥੩॥
ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥ ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥

ਜਨ ਨਾਨਕ ਹਉਮੈ ਮਾਰਿ ਸਮਾਇਆ॥੪॥ ਇਨਿ ਬਿਧਿ ਕੁਸਲ ਹੋਤ ਮੇਰੇ ਭਾਈ॥
ਇਉ ਪਾਈਐ ਹਰਿ ਰਾਮ ਸਹਾਈ॥੧॥ਰਹਾਉ॥ਦੂਜਾ॥

*(ਗਉੜੀ ਗੁਆਰੇਰੀ ਮ:੫, ੧੭੫-੧੮)*

(ਅ) ਪ੍ਰਭ ਸਿਮਰਤ ਕੁਸਲ ਸਭਿ ਪਾਏ॥ ਘਰਿ ਬਾਹਰਿ ਸੁਖ ਸਹਜ ਸਬਾਏ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੮੪-੧੭)*

(ੲ) ਮੋ ਕਉ ਕੁਸਲੁ ਬਤਾਵਹੁ ਕੋਈ॥
ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ॥੧॥ਰਹਾਉ॥
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥੨॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥

*(ਗਉੜੀ ਬੈਰਾਗਣਿ ਕਬੀਰ, ੩੩੨-੧੭)*

(ਸ) ਜਿਨਿ ਜਿਨਿ ਸਾਧਸੰਗੁ ਪਾਇਆ॥ ਸੋ ਪ੍ਰਭਿ ਆਪਿ ਤਰਾਇਆ॥
ਕਰਿ ਕਿਰਪਾ ਨਾਮ ਰਸੁ ਦੀਆ॥ ਕੁਸਲ ਖੇਮ ਸਭ ਥੀਆ॥੩॥
ਹੋਏ ਪ੍ਰਭੂ ਸਹਾਈ॥ ਸਭ ਉਠਿ ਲਾਗੀ ਪਾਈ॥
ਸਾਸਿ ਸਾਸਿ ਪ੍ਰਭੁ ਧਿਆਈਐ॥ ਹਰਿ ਮੰਗਲੁ ਨਾਨਕ ਗਾਈਐ॥੪॥

*(ਸੋਰਠਿ ਮ:੫, ੬੨੨-੮)*

(ਹ) ਸਭਿ ਕੁਸਲ ਖੇਮ ਪ੍ਰਭਿ ਧਾਰੇ॥
ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ॥ਰਹਾਉ॥

*(ਸੋਰਠਿ ਮ:੫, ੬੨੫-੧੭)*

(ਕ) ਆਗੈ ਸੁਖੁ ਗੁਰਿ ਦੀਆ॥ ਪਾਛੈ ਕੁਸਲ ਖੇਮ ਗੁਰਿ ਕੀਆ॥
ਸਰਬ ਨਿਧਾਨ ਸੁਖ ਪਾਇਆ॥॥ ਗੁਰੁ ਅਪੁਨਾ ਰਿਦੈ ਧਿਆਇਆ॥੧॥

*(ਸੋਰਠਿ ਮ:੫, ੬੨੬-੩)*

(ਖ) ਅਪਨਾ ਗੁਰੂ ਧਿਆਏ॥ ਮਿਲਿ ਕੁਸਲ ਸੇਤੀ ਘਰਿ ਆਏ॥
ਨਾਮੈ ਕੀ ਵਡਿਆਈ॥ ਤਿਸੁ ਕੀਮਤਿ ਕਹਣੁ ਨ ਜਾਈ॥੧॥
ਸੰਤਹੁ ਹਰਿ ਹਰਿ ਹਰਿ ਆਰਾਧਹੁ॥
ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ॥ਰਹਾਉ॥
ਪ੍ਰੇਮ ਭਗਤਿ ਪ੍ਰਭ ਲਾਗੀ॥ ਸੋ ਪਾਏ ਜਿਸੁ ਵਡਭਾਗੀ॥
ਜਨ ਨਾਨਕ ਨਾਮੁ ਧਿਆਇਆ॥ ਤਿਨਿ ਸਰਬ ਸੁਖਾ ਫਲ ਪਾਇਆ॥੨॥

*(ਸੋਰਠਿ ਮ:੫, ੬੨੭-੧੫)*

(ਗ) ਪੂਜਾ ਚਰਨਾ ਠਾਕੁਰ ਸਰਨਾ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ॥੧॥

*(ਕਾਨੜਾ ਮ:੫, ੧੨੯੮-੧੯)*

(ਘ) ਹਰਿ ਹਰਿ ਜਾਪ ਤਾਪ ਬ੍ਰਤ ਨੇਮਾ॥ ਹਰਿ ਹਰਿ ਧਿਆਇ ਕੁਸਲ ਸਭਿ ਖੇਮਾ॥੨॥
ਆਚਾਰ ਬਿਉਹਾਰ ਜਾਤਿ ਹਰਿ ਗੁਨੀਆ॥ ਮਹਾ ਅਨੰਦ ਕੀਰਤਨ ਹਰਿ ਸੁਨੀਆ॥੩॥
ਕਹੁ ਨਾਨਕ ਜਿਨਿ ਠਾਕੁਰੁ ਪਾਇਆ॥ ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ॥੪॥

*(ਟੋਡੀ ਮ:੫, ੭੧੫-੯)*

(ਙ) ਜਿਸ ਤੇ ਉਪਜਿਆ ਤਿਸਹਿ ਪਛਾਨੁ॥
ਪਾਰਬ੍ਰਹਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ॥੧॥ਰਹਾਉ॥

*(ਬਿਲਾਵਲੁ ਮ:੫, ੮੨੫-੧੩)*

(ਚ) ਆਪਨਾ ਪ੍ਰਭੁ ਆਇਆ ਚੀਤਿ॥
ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ॥੧॥ਰਹਾਉ॥
ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ॥
ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ॥੧॥

*(ਬਿਲਾਵਲੁ ਮ:੫, ੮੨੬-੧੦)*

(ਛ) ਆਗੈ ਪਾਛੈ ਕੁਸਲੁ ਭਇਆ॥
ਗੁਰਿ ਪੂਰੈ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ॥੧॥ਰਹਾਉ॥
ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਸਗਲਾ ਮਿਟਿ ਗਇਆ॥
ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ॥੧॥

*(ਬਿਲਾਵਲੁ ਮ:੫, ੮੨੯-੫)*

(ਜ) ਰਾਮ ਨਾਮ ਗੁਣ ਗਾਇ ਪੰਡਿਤ॥
ਕਰਮ ਕਾਂਡ ਅਹੰਕਾਰੁ ਨ ਕਾਜੈ ਸੇਤੀ ਘਰਿ ਜਾਹਿ ਪੰਡਿਤ॥੧॥ਰਹਾਉ॥

*(ਰਾਮਕਲੀ ਮ:੫, ੮੯੧-੧੨)*

(ਝ) ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ॥
ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ॥
ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ॥
ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ॥੪॥

*(ਰਾਮਕਲੀ ਮ:੫, ਛੰਤ, ੯੨੫-੧੧)*

(ਞ) ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲੁ ਖੇਮ ਸਭ ਥੀਓ॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ॥੨॥

*(ਨਟ ਨਾਰਾਇਨ ਮ:੫, ੯੭੮-੧੬)*

(ਟ) ਮੇਰਾ ਪ੍ਰਭੁ ਸੰਗੇ ਅੰਤਰਜਾਮੀ॥ ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ॥੧॥

*(ਸਾਰਗ ਮ:੫. ੧੨੨੨-੧੯)*

(ਠ) ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥੧॥

*(ਗਉੜੀ ਮ:੫, ੧੮੭-੧੭)*

(ਡ) ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ॥ ਕੁਸਲ ਖੇਮ ਪ੍ਰਭਿ ਆਪਿ ਬਸਾਏ॥੧॥ਰਹਾਉ॥
ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ॥੧॥
ਹਰਿ ਬਿਸਰਿਐ ਦੁਖ ਰੋਗ ਘਨੇਰੇ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ॥੨॥

*(ਗਉੜੀ ਮ:੫, ੧੯੭-੧੪)*

(ਢ) ਖੇਮ ਭਇਆ ਕੁਸਲ ਘਰਿ ਆਏ॥ ਭੇਟਤ ਸਾਧਸੰਗਿ ਗਈ ਬਲਾਏ॥ਰਹਾਉ॥

*(ਗਉੜੀ ਮ:੫, ੨੦੧-੧੮)*

(ਣ) ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ॥੧॥

*(ਸੋਰਠਿ ਮ:੫, ੬੧੦-੭)*

(ਤ) ਠਹਕਿ ਠਹਕਿ ਮਾਇਆ ਸੰਗਿ ਮੂਏ॥ ਉਆ ਕੈ ਕੁਸਲ ਨ ਕਤਹੂ ਹੂਏ॥
ਠਾਂਢਿ ਪਰੀ ਸੰਤਹ ਸੰਗਿ ਬਸਿਆ॥ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ॥
ਠਾਕੁਰ ਅਪੁਨੇ ਜੋ ਜਨੁ ਭਾਇਆ॥ ਨਾਨਕ ਉਆ ਕਾ ਮਨੁ ਸੀਤਲਾਇਆ॥੨੮॥

*(ਗਉੜੀ ਬਾਵਨ ਅਖਰੀ ਮ:੫, ੨੫੬-੭)*

(ਥ) ਜਉ ਮਾਗਹਿ ਤਉ ਮਾਗਹਿ ਬੀਆ॥ ਜਾ ਤੇ ਕੁਸਲ ਨ ਕਾਹੂ ਥੀਆ॥

*(ਗਉੜੀ ਬਾਵਨ ਅਖਰੀ ਮ:੫, ੨੫੮-੧੮)*

(ਦ) ਖੇਮ ਕੁਸਲ ਸਹਜ ਆਨੰਦ॥ ਸਾਧਸੰਗਿ ਭਜੁ ਪਰਮਾਨੰਦ॥

*(ਗਉੜੀ ਸੁਖਮਨੀ ਮ:੫, ੨੯੫-੬)*

(ਧ) ਜਮ ਤੇ ਉਲਟਿ ਭਏ ਹੈ ਰਾਮ॥ ਦੁਖ ਬਿਨਸੇ ਸੁਖ ਕੀਓ ਬਿਸਰਾਮ॥
ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁਜਨ ਭਏ ਚੀਤਾ॥੧॥
ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥ ਸਾਂਤਿ ਭਈ ਜਬ ਗੋਵਿਦੁ ਜਾਨਿਆ॥੧॥ਰਹਾਉ॥

*(ਗਉੜੀ ਕਬੀਰ, ੩੨੬-੧੭)*

(ਨ) ਗੁਰਿ ਪੂਰੇ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ॥
ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ॥੧॥

*(ਸੋਰਠਿ ਮ:੫, ੬੧੮-੧੮)*

(ਪ) ਗੁਰਿ ਪੂਰੈ ਕੀਤੀ ਪੂਰੀ॥ ਪ੍ਰਭੁ ਰਵਿ ਰਹਿਆ ਭਰਪੂਰੀ॥
ਖੇਮ ਕੁਸਲ ਭਇਆ ਇਸਨਾਨਾ॥ ਪਾਰਬ੍ਰਹਮ ਵਿਟਹੁ ਕੁਰਬਾਨਾ॥੧॥

*(ਸੋਰਠਿ ਮ:੫, ੬੨੪-੧)*

(ਫ) ਹਰਿ ਹਰਿ ਜਾਪ ਤਾਪ ਬ੍ਰਤ ਨੇਮਾ॥ ਹਰਿ ਹਰਿ ਧਿਆਇ ਕੁਸਲ ਸਭਿ ਖੇਮਾ॥੨॥

*(ਟੋਡੀ ਮ:੫, ੭੧੫-੯)*

(ਬ) ਸਰਬ ਕੁਸਲ ਸੁਖ ਬਿਸ੍ਰਾਮ ਆਨਦਾ ਆਨੰਦ ਨਾਮ ਜਮ ਕੀ

ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ॥
ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ॥
ਨਾਵ ਰੂਪ ਸਾਧਸੰਗ ਨਾਨਕ ਪਾਰਗਰਾਮੀ॥੨॥

*(ਸਾਰਗ ਮ:੫, ੧੨੩੦-੯)*

(ਭ) ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ॥

*(ਸਵਈਏ ਮ:੪, ਕੇ, ੧੪੦੩-੫)*

(ਮ) ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ॥
ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ॥
ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ॥੬॥

*(ਗਉੜੀ ਮ:੩, ੨੩੧-੧੪)*

## ਕੁ-ਸੁਧ (੮੧੫)

ਜੋ ਸ਼ੁਧ ਨਾ ਹੋਵੇ, ਟੇਡਾ, ਵਿੰਗਾ, ਗਲਤ, ਝੂਠਾ, ਮੱਕਾਰ, ਜੋ ਠੀਕ ਮਾਰਗ ਤੇ ਨਹੀਂ ਚਲਦਾ, ਜੋ ਗੁਰਮਤਿ ਨੂੰ ਤਿਆਗ ਕੇ ਮਨਮਤਿ ਤੇ ਚਲਦਾ ਹੈ। ਮਲੀਨ, ਅਪਵਿੱਤ੍ਰ, ਗੰਦਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁਧਤਾ"।

(ੳ) ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ॥
ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ॥੨॥

*(ਗਉੜੀ ਵਾਰ ਮ:੪ ੩੦੪-੧੧)*

(ਅ) ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥
ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥
ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥
ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ॥
ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ॥੨੩॥

*(ਸੋਰਠਿ ਵਾਰ ਮ:੪, ੬੫੧-੧੪)*

(ੲ) ਬਿਨ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ॥

ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ॥
ਸਾ ਕੁਸੁਧ ਸਾ ਕੁਲਖਣੀ ਨਾਰੀ ਵਿਚਿ ਕੁਨਾਰਿ॥੨॥

*(ਸੋਰਠਿ ਵਾਰ ਮ:੩, ੬੫੧-੧੯)*

(ਸ) ਕਾਇਆ ਕੁਸੁਧ ਹਉਮੈ ਮਲੁ ਲਾਈ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ॥
ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ॥੧੦॥

*(ਮਾਰੂ ਮ:੩, ਸੋਹਲੇ, ੧੦੪੫-੧੦)*

(ਹ) ਗੰਲੀ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹਿ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ॥੨॥

*(ਸਿਰੀ ਵਾਰ ਮ:੧, ੮੫-੧)*

(ਕ) ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ॥
ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ॥੩॥

*(ਸਾਰੰਗ ਮ:੪, ੧੧੯੮-੧੧)*

(ਖ) ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਹਿਉ ਹਸਤੀ ਛਾਰੁ ਉਡਾਏ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ॥੧੯॥

*(ਸਲੋਕ ਮ:੪, ੧੪੨੩-੫)*

(ਗ) ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥

*(ਆਸਾ ਵਾਰ ਮ:੧, ੪੭੦-੧੫)*

## ਕੁ-ਸੋਹਣੀ (੮੧੬)

ਜੋ ਸੋਹਣੀ ਨਹੀਂ ਹੈ, ਜੋ ਖੁਬਸੂਰਤ ਹੈ, ਸੁੰਦਰ ਨਹੀ ਹੈ, ਜੋ ਬਿਗੜ ਰੂਪ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁੰਦਰਤਾ"।

(ੳ) ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ॥
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥
ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ॥
ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥

ਮ:੩॥ ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ॥
ਸਦ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ॥
ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ॥ ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ॥੨॥

*(ਸਿਰੀ ਵਾਰ ਮ:੩, ੮੯-੧੮)*

(ਅ) ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ॥

*(ਗਉੜੀ ਸੁਖਮਨੀ ਮ:੫, ੨੮੦-੧੪)*

(ੲ) ਪ੍ਰਥਮੇ ਤੇਰੀ ਨੀਕੀ ਜਾਤਿ॥ ਦੁਤੀਆ ਤੇਰੀ ਮਨੀਐ ਪਾਂਤਿ॥
ਤ੍ਰਿਤੀਆ ਤੇਰਾ ਸੁੰਦਰ ਥਾਨੁ॥ ਬਿਗੜ ਰੂਪੁ ਮਨ ਮਹਿ ਅਭਿਮਾਨੁ॥੧॥
ਸੋਹਨੀ ਸਰੂਪਿ ਸੁਜਾਣਿ ਬਿਚਖਨਿ॥ ਅਤਿ ਗਰਬੈ ਮੋਹਿ ਫਾਕੀ ਤੂੰ॥੧॥ਰਹਾਉ॥

*(ਆਸਾ ਮ:੫, ੩੭੪-੧)*

(ਸ) ਹਰਿ ਕੇ ਨਾਮਿ ਬਿਨਾ ਸੁੰਦਰਿ ਹੈ ਨਕਟੀ॥
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ॥੧॥ਰਹਾਉ॥
ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥੧॥

*(ਦੇਵਗੰਧਾਰੀ ਮ:੪, ੫੨੮-੭)*

(ਹ) ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਗੜੈ ਰੂਪਿ ਰਹਾ ਬਿਕਰਾਲ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥੧॥ਰਹਾਉ॥

*(ਸਿਰੀ ਮ:੧, ੨੪-੧੪)*

## ਕੁਹਾੜਾ ਪੈਰ ਉਤੇ ਮਾਰਨਾ (੮੧੭)

(ੳ) ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥੧੩॥

*(ਸਲੋਕ ਕਬੀਰ, ੧੩੬੫-੩)*

## ਕੁਚੱਜੀ (੮੧੮)

ਜਿਸ ਨੂੰ ਕੋਈ ਚੱਜ ਨਾ ਹੋਵੇ; ਜਿਸ ਨੂੰ ਜੀਵਨ ਦੀ ਸ਼ੁੱਧ ਵਿਧੀ ਨਾ ਆਉਂਦੀ ਹੋਵੇ; ਕੁ-ਢਾਬਾ, ਬੇ-ਸ਼ਊਰ। ਕਿਸੇ ਕਾਰਜ ਨੂੰ ਬੁਰੇ ਢੰਗ ਨਾਲ ਕਰਨ ਵਾਲੀ, ਆਚਰਣ ਰਹਿਤ।

(ੳ) ਓਹੁ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਰਿ॥

*(ਗੂਜਰੀ ਵਾਰ ਮ:੩, ੫੧੬-੧੦)*

(ਅ) ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥
ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥
ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸਿ ਧਰੇਉ ਜੀਉ॥

ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ॥
ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ॥
ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ॥
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ॥
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ॥
ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ॥
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ॥
ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ॥
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ॥੧॥

*(ਸੂਹੀ ਮ:੧, ਕੁਚਜੀ, ੭੬੨-੬)*

(ੲ) ਮਹਲ ਕੁਚਜੀ ਮੜਵੜੀ ਕਾਲੀ ਮਨਜੁ ਕਸੁਧ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥੧॥
ਮ:੧॥ ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ॥

*(ਮਾਰੂ ਵਾਰ ਮ:੩, ੧੦੮੮-੭)*

(ਸ) ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ॥
ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ॥੧॥

*(ਬਸੰਤੁ ਹਿੰਡੋਲ ਮ:੧, ੧੧੭੧-੫)*

## ਕੁੰਚਰ ਇਸ਼ਨਾਨੀ (੮੧੯)

'ਕੁੰਚਰ' ਹਾਥੀ ਨੂੰ ਆਖਿਆ ਹੈ। ਜਿਵੇਂ ਹਾਥੀ ਪਾਣੀ ਨਾਲ ਇਸ਼ਨਾਨ ਕਰਕੇ ਦੋਬਾਰਾ ਆਪਣੇ ਜਿਸਮ ਤੇ ਮਿੱਟੀ ਪਾ ਲੈਂਦਾ ਹੈ, ਏਸੇ ਪ੍ਰਕਾਰ ਦੁਰਮਤੀਆ ਗੁਰਮਤਿ ਨੂੰ ਸੁਣਦਾ ਹੋਇਆ ਭੀ ਮੰਦੇ ਕਰਮ ਕਮਾਂਵਦਾ ਹੈ। ਗੁਰਮੁਤਿ ਦੀ ਦਰਸਾਈ ਜੀਵਨ ਰੀਤੀ ਗ੍ਰਹਿਣ ਨਹੀਂ ਕਰਦਾ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਕੁੰਚਰ ਇਸ਼ਨਾਨ ਦੀਆਂ ਕੁਝ ਉਦਹਾਰਣਾਂ ਦਰਸਾਈਆਂ ਗਈਆ ਹਨ।

(ੳ) ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥

*(ਗਉੜੀ ਰਵਿਦਾਸ, ੩੪੬-੧੪)*

(ਅ) ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥

*(ਸਲੋਕ ਮ:੯, ੧੪੨੮-੧੮)*

(ਏ) ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ॥
ਅੰਕਸੁ ਗ੍ਯ਼ਾਨ ਰਤਨੁ ਹੈ ਖੇਵਟੁ ਬਿਰਲਾ ਸੰਤੁ॥੨੨੪॥

*(ਸਲੋਕ ਕਬੀਰ, ੧੩੭੬-੧੨)*

(ਸ) ਮਨੁ ਕੁੰਚਰ ਕਾਇਆ ਉਦਿਆਨੈ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥
ਰਾਜ ਦੁਆਰੇ ਸੋਭ ਸੁ ਮਾਨੈ॥੬॥

*(ਗਉੜੀ ਗੁਆਰੇਰੀ ਮ:੧, ੨੨੧-੧੧)*

(ਹ) ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ॥ ਜਿਉ ਕੁੰਚਰ ਨਾਇ ਖਾਕੁ ਸਿਰਿ ਛਾਣੈ॥੩॥

*(ਆਸਾ ਮ:੪, ੩੬੭-੧੩)*

(ਕ) ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥੩॥

*(ਕੇਦਾਰਾ ਰਵਿਦਾਸ, ੧੧੨੪-੧੮)*

## ਕੁਚਰਚਾ ਕਰਨੀ (੮੨੦)

ਹੱਠ ਧਰਮੀ ਦੁਆਰਾ ਬਹਿਸ-ਮੁਬਾਹਸਾ ਕਰਨਾ, ਭਾਵ ਹੀਣ ਵਾਦ-ਵਿਵਾਦ ਕਰਨਾ, ਜਾਣਕਾਰੀ ਤੋਂ ਹੀਣ ਗੋਸ਼ਟ ਕਰਨੀ, ਸਾਰ ਰਹਤ ਬਹਿਸ, ਬੁਰੀ ਚਰਚਾ, ਹੁੱਜਤ ਬਾਜ਼ੀ।

(ੳ) ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥ ਬਾਤਨ ਹੀ ਅਸਮਾਨੁ ਗਿਰਾਵਹਿ॥੧॥
ਐਸੇ ਲੋਗਨ ਸਿਉ ਕਿਆ ਕਹੀਐ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥੧॥ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ॥ ਤਿਹ ਨਿੰਦਹਿ ਜਿਹ ਗੰਗਾ ਆਨੀ॥੨॥
ਬੈਠਤ ਉਠਤ ਕੁਟਿਲਤਾ ਚਾਲਹਿ॥ ਆਪੁ ਗਏ ਅਉਰਨ ਹੂ ਘਾਲਹਿ॥੩॥
ਛਾਡਿ ਕੁਚਰਚਾ ਆਨ ਨ ਜਾਨਹਿ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥੪॥
ਆਪੁ ਗਏ ਅਉਰਨ ਹੂ ਖੋਵਹਿ॥ ਆਗਿ ਲਗਾਇ ਮੰਦਰ ਮੈ ਸੋਵਹਿ॥੫॥
ਅਵਰਨ ਹਸਤ ਆਪ ਹਹਿ ਕਾਂਨੇ॥ ਤਿਨ ਕਉ ਦੇਖਿ ਕਬੀਰ ਲਜਾਨੇ॥੬॥

*(ਗਉੜੀ ਚੇਤੀ ਕਬੀਰ, ੩੩੨-੪)*

## ਕੁਚਲ/ਕੁਲੀਲ (੮੨੧)

ਦੂਸਰੇ ਦੀ ਨਿੰਦਾ ਚੁਗਲੀ ਕਰਨ ਵਾਲਾ, ਮਲੀਨ ਇਨਸਾਨ, ਗੰਦਾ, ਮੈਲਾ ਕੁਚੈਲਾ, ਦੁਰਗੰਧਤ, ਮਲੀਨ ਬੁਧੀ ਵਾਲਾ, ਨਿੰਦਕ ਸੁਭਾਉ ਵਾਲਾ, ਜਿਸ ਦਾ ਸਮਾਜਕ ਅਤੇ ਇਖਲਾਕੀ ਵਰਤਾਉ ਮਲੀਨ ਹੋਵੇ।

(ੳ) ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ॥
ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ॥੪॥
ਇਕਿ ਕੁਚਲ ਕੁਚੀਲ ਵਿਖਲੀ ਪਤੇ ਨਾਵਹੁ ਆਪਿ ਖੁਆਏ॥
ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ॥੫॥

*(ਆਸਾ ਮ:੩, ੪੨੭-੧੩)*

(ਅ) ਰੈਣਿ ਅੰਧਾਰੀ ਨਿਰਮਲ ਜੋਤਿ॥ ਨਾਮ ਬਿਨਾ ਝੂਠੇ ਕੁਚਲ ਕਛੋਤਿ॥
ਬੇਦੁ ਪੁਕਾਰੈ ਭਗਤਿ ਸਰੋਤਿ॥ ਸੁਣਿ ਸੁਣਿ ਮਾਨੈ ਵੇਖੈ ਜੋਤਿ॥੬॥

*(ਬਿਲਾਵਲੁ ਮ:੧, ੮੩੧-੧੬)*

(ੲ) ਰੇ ਨਰ ਕਾਇ ਪਰਗ੍ਰਿਹਿ ਜਾਇ॥
ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ॥੧॥ਰਹਾਉ॥
ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥
ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ॥੨॥
ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ॥
ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ॥੩॥

*(ਮਾਰੂ ਮ:੫, ੧੦੦੧-੧੫)*

(ਸ) ਕਹੁ ਨਾਨਕ ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ॥੪॥

*(ਸੂਹੀ ਮ:੫, ੭੩੮-੧੩)*

(ਹ) ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਜਾਨਿਆ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ॥੩॥

*(ਸਾਰਗ ਮ:੧, ੧੧੯੭-੧੦)*

(ਕ) ਇੱਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ॥ ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਾਇਆ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ॥ ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ॥
ਤਿਬਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ॥ ਮਨਿ ਜੂਠੈ ਵੇਜਾਤਿ ਜੂਠਾ ਖਾਇਆ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥ ਗੁਰਮੁਖਿ ਓਅੰਕਾਰ ਸਚਿ ਸਮਾਇਆ॥੧੬॥

*(ਮਲਾਰ ਵਾਰ ਮ:੧, ੧੨੮੫-੭)*

(ਖ) ਕੁਚਿਲ ਕਠੋਰ ਕਪਟ ਕਾਮੀ॥ ਜਿਉ ਜਾਨਹਿ ਤਿਉ ਤਾਰਿ ਸੁਆਮੀ॥੧॥ਰਹਾਉ॥

*(ਕਾਨੜਾ ਮ:੫, ੧੩੦੧-੧੩)*

(ਗ) ਮਾਇਆ ਮੋਹੁ ਸਰਬ ਜੰਜਾਲਾ॥ ਮਨਮੁਖ ਕੁਚੀਲ ਕੁਛਿਤ ਬਿਕਰਾਲਾ॥
ਸਤਿਗੁਰੁ ਸੇਵੇ ਚੂਕੈ ਜੰਜਾਲਾ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ॥੬॥

*(ਗਉੜੀ ਮ:੧, ੨੨੨-੧੭)*

(ਘ) ਘੋਰ ਮਹਲ ਸਦਾ ਰੰਗਿ ਰਾਤਾ॥ ਸੰਗਿ ਤੁਮ੍ਾਰੈ ਕਛੂ ਨ ਜਾਤਾ॥
ਰਖਹਿ ਪੋਚਾਰਿ ਮਾਟੀ ਕਾ ਭਾਂਡਾ॥ ਅਤਿ ਕੁਚੀਲ ਮਿਲੈ ਜਮ ਡਾਂਡਾ॥੩॥
ਕਾਮ ਕ੍ਰੋਧਿ ਲੋਭਿ ਮੋਹਿ ਬਾਧਾ॥ ਮਹਾ ਗਰਤ ਮਹਿ ਨਿਘਰਤ ਜਾਤਾ॥੪॥
ਨਾਨਕ ਕੀ ਅਰਦਾਸਿ ਸੁਣੀਜੈ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ॥੫॥

*(ਸੂਹੀ ਮ:੫, ੭੪੧-੬)*

(ਙ) ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ॥੧॥

*(ਰਾਮਕਲੀ ਮ:੩, ੯੧੦-੧੮)*

(ਚ) ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ॥
ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ॥
ਪੁਰਿ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥
ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ॥
ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ॥
ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ॥੧॥

*(ਵਾਰ ਮਾਝ ਮ:੧, ੧੩੯-੧੦)*

(ਛ) ਬਾਬਾ ਮੈ ਕੁਚੀਲੁ ਕਾਚਉ ਮਤਿਹੀਨ॥ ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ॥੧॥

*(ਮਾਰੂ ਮ:੧, ੧੦੧੦-੫)*

(ਜ) ਸੋਈ ਕੁਚੀਲੁ ਕੁਦਰਤਿ ਨਹੀ ਜਾਨੈ॥ ਲੀਪਿਐ ਥਾਇ ਨ ਸੁਚਿ ਹਰਿ ਮਾਨੈ॥
ਅੰਤਰੁ ਮੈਲਾ ਬਾਹਰੁ ਨਿਤ ਧੋਵੈ॥ ਸਾਚੀ ਦਰਗਹਿ ਅਪਨੀ ਪਤਿ ਖੋਵੈ॥੨॥

*(ਭੈਰਉ ਮ:੫, ੧੧੫੧-੧੩)*

## ਕੁਜਾਤ (੮੨੨)

ਜਿਸ ਦੀ ਜਾਤ ਨੀਵੀਂ ਹੋਵੇ, ਨਿੱਕੀ ਜਾਤ ਦਾ, ਨੀਚ, ਬਦ, ਦੁਸ਼ਟ, ਨੀਵੇਂ ਵਰਣ ਦਾ। ਇਹ ਸਾਰੇ ਉਪਰੋਕਤ ਦਰਸਾਏ ਖਿਆਲ ਹਿੰਦੂ ਮਤਿ ਦੀ ਜਾਤ ਵਰਣ ਦੀ ਵੰਡ ਦੇ ਹਨ। ਪ੍ਰੰਤੂ ਗੁਰਮਤਿ ਐਸੇ ਜਾਤ ਕੁਜਾਤ ਵਿਚ ਯਕੀਨ ਨਹੀਂ ਰਖਦਾ ਹੈ ਗੁਰ ਸਿਖੀ ਵਿਚ ਕੁਜਾਤ ਉਹ ਹੈ, ਜੋ ਨਾਮ ਵਿਹੂਣਾ ਹੈ। ਜੋ ਵਾਹਿਗੁਰੂ ਦੀ ਦਰਸਾਈ ਹੋਈ ਕਾਰ ਤੋਂ ਮੁਨਕਿਰ ਹੈ। ਬਾਕੀ ਸਾਰੇ ਇਨਸਾਨ ਸਮਾਨਤਾ ਦਾ ਦਰਜਾ ਰਖਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਜਾਤਿ ਪਾਤਿ"।

(ੳ) ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥
ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ॥੧॥
ਭਲੀ ਸਰੀ ਮੁਈ ਮੇਰੀ ਪਹਿਲੀ ਬਰੀ॥ ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ॥੧॥ਰਹਾਉ॥
ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ॥
ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ॥੨॥

*(ਆਸਾ ਕਬੀਰ, ੪੮੩-੧੭)*

(ਅ) ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚੁ ਸਮਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪॥

*(ਸਿਰੀ ਮ:੧, ੧੫-੮)*

(ੲ) ਖਸਮੁ ਵਿਸਾਰਹਿ ਤੇ ਕਮਜਾਤਿ॥ ਨਾਨਕ ਨਾਵੈ ਬਾਝੁ ਸਨਾਤਿ॥੪॥

*(ਆਸਾ ਮ:੧, ੧੦-੧)*

(ਸ) ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥੭॥

*(ਆਸਾ ਮ:੩, ੪੨੬-੧੯)*

## ਕੁੰਜੀ/ਤਾਲਾ (੮੨੩)

ਅਧਿਆਤਮਿਕ ਵਿਚਾਰਧਾਰਾ ਵਿਚ ਮਾਇਆ ਦਾ ਪੜਦਾ ਜੋ ਹੈ, ਉਹ ਤਾਲਾ ਹੈ। ਇਸ ਮਾਇਕ ਤਾਲੇ ਨੂੰ ਖੋਲਣ ਵਾਸਤੇ ਸਤਿਗੁਰੂ ਕਾ ਸ਼ਬਦ ਕੁੰਜੀ ਹੈ। ਸਤਿਗੁਰੂ ਦਾ ਸ਼ਬਦ ਨਿਰੋਲ ਨਾਮ ਸਿਮਰਨ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਬਜਰ ਕਪਾਟ", ਜਾਂ "ਕਪਾਟ"।

(ੳ) ਦਦਾ ਦੇਖਿ ਜੁ ਬਿਨਸਨਹਾਰਾ॥ ਜਸ ਅਦੇਖਿ ਤਸ ਰਾਖਿ ਬਿਚਾਰਾ॥
ਦਸਵੈ ਦੁਆਰਿ ਕੁੰਚੀ ਜਬ ਦੀਜੈ॥ ਤਉ ਦਇਆਲ ਕੋ ਦਰਸਨੁ ਕੀਜੈ॥੨੪॥

*(ਗਉੜੀ ਬਾਵਨ ਅਖਰੀ ਕਬੀਰ, ੩੪੧-੧੨)*

(ਅ) ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ॥ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥੭॥

*(ਮਾਝ ਮ:੩, ੧੨੪-੧੫)*

(ੲ) ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥੩॥

*(ਗਉੜੀ ਮ:੫, ੨੦੫-੩)*

(ਸ) ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥
ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥੧॥

*(ਗਉੜੀ ਕਬੀਰ, ੩੩੯-੧੦)*

(ਹ) ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥੧॥

*(ਸਾਰੰਗ ਵਾਰ ਮ:੪, ੧੨੩੭-੧੧)*

(ਕ) ਸਿਫਤਿ ਜਿਨਾ ਕਉ ਬਖਸੀਐ ਸੋਈ ਪੋਤੇਦਾਰ॥
ਕੁੰਜੀ ਜਿਨ ਕਉ ਦਿਤੀਆ ਤਿਨ੍ਾ ਮਿਲੇ ਭੰਡਾਰ॥
ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥
ਨਦਰਿ ਤਿਨ੍ਾ ਕਉ ਨਾਨਕਾ ਨਾਮੁ ਜਿਨ੍ਾ ਨੀਸਾਣੁ॥੨॥

*(ਸਾਰੰਗ ਵਾਰ ਮ:੨, ੧੨੩੯-੧੦)*

## ਕੁੱਟਣਾ/ਮਾਰਨਾ (੮੨੪)

ਕਿਸੇ ਦੇ ਥੱਪੜ ਮਾਰਨਾ, ਕਿਸੇ ਦੇ ਡੰਡਾ ਮਾਰਨਾ, ਕਿਸੇ ਦੇ ਲੱਤ ਮਾਰਨੀ। ਆਮ ਕਰਕੇ ਕਈ ਅਹਮਕ ਬੱਚਿਆਂ ਨੂੰ ਕੁੱਟਦੇ ਹਨ, ਕਈ ਅਧਿਆਪਕ ਬੱਚਿਆਂ ਨੂੰ ਕੁੱਟਦੇ ਹਨ। ਕਈ ਨਿਰਦਈ ਪੁਰਸ਼ ਪਸ਼ੂਆਂ ਨੂੰ ਕੁੱਟਦੇ ਹਨ। ਕਿਸੇ ਨੂੰ ਕੁੱਟਣਾ ਜਾ ਥੱਪੜ ਮਾਰਨਾ ਇਹ ਇਨਸਾਨੀ ਅਧਿਕਾਰ ਨਹੀਂ ਹੈ। ਆਪਣੇ ਗੁੱਸੇ ਨੂੰ ਕਾਬੂ ਰਖਣ ਵਾਸਤੇ ਅਪਣੇ ਮਨ ਨੂੰ ਕੁੱਟਣਾ ਹੈ। ਆਪਣੇ ਮਨ ਨੂੰ ਹੀ ਮਾਰਨਾ ਹੈ। ਕਿਸੇ ਦੂਸਰੇ ਇਨਸਾਨ ਜਾਂ ਪਸ਼ੂ ਪੰਛੀ ਤੇ ਹੱਥ ਉਠਾਉਣਾ ਇਖਲਾਕੀ ਅਤੇ ਸਮਾਜੀ ਜੁਰਮ ਹੈ, ਕਾਨੂੰਨੀ ਜੁਰਮ ਹੈ। ਇਸ ਪਰਥਾਇ ਪਾਵਨ ਗੁਰਬਾਣੀ ਨਿਮਨ ਲਿਖਤ ਸੁਝਾਉ ਸਾਦਰ ਫੁਰਮਾਉਂਦੀ ਹੈ।

(ੳ) ਕੂਟਨੁ ਸੋਇ ਜੁ ਮਨ ਕਉ ਕੂਟੈ॥ ਮਨ ਕੂਟੈ ਤਉ ਜਮ ਤੇ ਛੂਟੈ॥
ਕੁਟਿ ਕੁਟਿ ਮਨੁ ਕਸਵਟੀ ਲਾਵੈ॥ ਸੋ ਕੂਟਨੁ ਮੁਕਤਿ ਬਹੁ ਪਾਵੈ॥੧॥
ਕੂਟਨੁ ਕਿਸੈ ਕਹਹੁ ਸੰਸਾਰ॥

ਸਗਲ ਬੋਲਨ ਕੇ ਮਾਹਿ ਬੀਚਾਰਿ॥੧॥ਰਹਾਉ॥

*(ਗੋਂਡ ਕਬੀਰ ੮੭੨-੧੪)*

## ਕੂਟਨ ਅਤੇ ਕੁਟਣੀਆਂ (੮੨੫)

ਦੱਲੇ ਅਤੇ ਦੱਲੀਆਂ, ਜੋ ਜਵਾਨ ਇਸਤ੍ਰੀਆਂ ਨੂੰ ਆਪਣੇ ਕਬਜ਼ੇ ਵਿਚ ਰਖਕੇ ਵਿਭਚਾਰ ਕਰਵਾਉਂਦੇ ਹਨ। ਇਨ੍ਹਾਂ ਪ੍ਰਤਿ ਪਾਵਨ ਗੁਰਬਾਣੀ ਦਾ ਫੁਰਮਾਨ ਨਿਮਨ ਲਿਖਤ ਅਨੁਸਾਰ ਹੈ। ਹੋਰ ਜਾਣਕਾਰੀ ਵਾਓਤੇ ਦੇਖੋ, "ਕੁਟਣਾ ਮਾਰਨਾ"।

(ੳ) ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥ ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ॥੧॥

*(ਸੂਹੀ ਵਾਰ ਮ:੧, ੭੯੦-੧)*

## ਕੁਟੰਬ (੮੨੬)

ਟੱਬਰ, ਕਬੀਲਾ, ਪਰਵਾਰ, ਕੁਨਬਾ, ਬਾਲ-ਬੱਚਾ, ਖਾਨਦਾਨ, ਨਜ਼ਦੀਕੀ ਰਿਸ਼ਤੇਦਾਰ, ਹੋਰ ਹਿਤੂ। ਸੰਤਾਨ, ਔਲਾਦ, ਪੁੱਤਰ, ਪੋਤੇ, ਪੋਤੀਆ, ਦੋਹਤੇ, ਦੋਹਤੀਆਂ, ਭੈਣ ਭਰਾ ਆਦਿ।

(ੳ) ਹਿਰਦੈ ਸੂਖੁ ਭਇਆ ਪਰਗਾਸੁ॥ ਗੁਰਮੁਖਿ ਗਾਵਹਿ ਸਚੁ ਗੁਣਤਾਸੁ॥
ਦਾਸਨਿ ਦਾਸ ਨਿਤ ਹੋਵਹਿ ਦਾਸੁ॥ ਗ੍ਰਿਹ ਕੁਟੰਬ ਮਹਿ ਸਦਾ ਉਦਾਸੁ॥੨॥

*(ਗਉੜੀ ਮ:੩, ੨੩੨-੧੦)*

(ਅ) ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ॥ ਜਾ ਹਿਰਦੈ ਵਸਿਆ ਸਚੁ ਸੋਇ॥
ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ॥ ਹੁਕਮੁ ਪਛਾਣੈ ਬੂਝੈ ਸਚੁ ਸੋਇ॥੪॥

*(ਗਉੜੀ ਮ:੩, ੨੩੨-੧੨)*

(ੲ) ਪ੍ਰਥਮੇ ਗਰਭ ਵਾਸ ਤੇ ਟਰਿਆ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ ਗਵਨੁ ਕਰਹਿਗੇ ਬਪੁਰੇ॥੧॥

*(ਗਉੜੀ ਮ:੫, ੨੩੭-੬)*

(ਸ) ਸਾਧ ਕੈ ਸੰਗਿ ਸਭ ਕੁਲ ਉਧਾਰੈ॥ ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ॥੫॥

*(ਗਉੜੀ ਸੁਖਮਨੀ ਮ:੫, ੨੭੧-੧੭)*

(ਹ) ਸੰਗਿ ਨ ਚਾਲਸਿ ਤੇਰੈ ਧਨਾ॥ ਤੂੰ ਕਿਆ ਲਪਟਾਵਹਿ ਮੂਰਖ ਮਨਾ॥
ਸੁਤ ਮੀਤ ਕੁਟੰਬ ਅਰੁ ਬਨਿਤਾ॥ ਇਨ ਤੇ ਕਹਹੁ ਤੁਮ ਕਵਨ ਸਨਾਥਾ॥
ਰਾਜ ਰੰਗ ਮਾਇਆ ਬਿਸਥਾਰ॥ ਇਨ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥
ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥

*(ਗਉੜੀ ਸੁਖਮਨੀ ਮ:੫, ੨੮੮-੧੫)*

(ਕ) ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ॥
ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ॥

*(ਗਉੜੀ ਥਿਤੀ ਮ:੫, ੩੦੦-੨)*

(ਖ) ਜਿਨਿ ਲਾਂਈ ਪ੍ਰੀਤਿ ਸੋਈ ਫਿਰਿ ਖਾਇਆ॥
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥
ਭਾਈ ਮੀਤ ਕੁਟੰਬ ਦੇਖਿ ਬਿਬਾਦੇ॥ ਹਮ ਆਈ ਵਸਗਤਿ ਗੁਰ ਪਰਸਾਦੇ॥੧॥

*(ਆਸਾ ਮ:੫, ੩੭੦-੫)*

(ਗ) ਬਾਵਰ ਸੋਇ ਰਹੇ॥੧॥ਰਹਾਉ॥ ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ॥੧॥

*(ਆਸਾ ਮ:੫, ੪੦੬-੧੫)*

(ਘ) ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥੩॥

*(ਆਸਾ ਕਬੀਰ, ੪੭੬-੪)*

(ਙ) ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ॥
ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ॥੧॥
... ... ...
ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ॥
ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ॥੫॥

*(ਗੂਜਰੀ ਮ:੫, ੪੯੭-੧੦)*

(ਚ) ਅਗਨਿ ਕੁਟੰਬ ਸਾਗਰ ਸੰਸਾਰ॥ ਭਰਮ ਮੋਹ ਅਗਿਆਨ ਅੰਧਾਰ॥੧॥

*(ਧਨਾਸਰੀ ਮ:੫, ੬੭੫-੧੨)*

(ਛ) ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥

*(ਸੂਹੀ ਮ:੩, ੭੫੫-੬)*

(ਜ) ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ॥ ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥੩॥

*(ਬਿਲਾਵਲੁ ਮ:੫, ੮੧੪-੧੮)*

(ਝ) ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥
ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ॥੩॥

*(ਗੋਂਡ ਮ:੪, ੮੬੦-੮)*

(ਞ) ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ॥੧॥

*(ਰਾਮਕਲੀ ਵਾਰ ਮ:੫, ੯੬੦-੧੨)*

(ਟ) ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ॥ ਸਬਦਿ ਮੁਏ ਹਰਿ ਨਾਮਿ ਨਿਵਾਸੀ॥
ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ॥੭॥

*(ਮਾਰੂ ਮ:੩, ਸੋਹਲੇ ੧੦੪੬-੮)*

(ਠ) ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥

*(ਮਾਰੂ ਵਾਰ ਮ:੫, ੧੧੦੦-੧)*

(ਡ) ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥੧॥

*(ਭੈਰਉ ਨਾਮਦੇਉ, ੧੧੬੪-੧੪)*

(ਢ) ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ॥੩॥

*(ਸਾਰੰਗ ਮ:੪, ੧੧੯੮-੪)*

(ਣ) ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ॥੧॥
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

*(ਸਾਰੰਗ ਮ:੫, ੧੨੩੦-੧੮)*

(ਤ) ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ॥
ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ ਥਿਰੁ ਸੰਗਤਿ ਹਰਿ ਹਰਿ ਧਿਆਇਲੇ॥੨॥

*(ਗੋਂਡ ਮ:੫, ੮੬੨-੯)*

(ਥ) ਦੂਜੈ ਭਾਇ ਨ ਸੇਵਿਆ ਜਾਇ॥ ਹਉਮੈ ਮਾਇਆ ਮਹਾ ਬਿਖੁ ਖਾਇ॥
ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ॥ ਮਨਮੁਖਿ ਅੰਧਾ ਆਵੈ ਜਾਇ॥੩॥

*(ਗਉੜੀ ਗੁਆਰੇਰੀ ਮ:੩, ੧੬੧-੧੧)*

(ਦ) ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ॥
ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ॥
ਹਰਿ ਪ੍ਰਭੁ ਸਖਾ ਮੀਤੁ ਮੇਰਾ ਪ੍ਰਭੁ ਮੇਰਾ ਅੰਤੇ ਹੋਇ ਸਖਾਈ॥੩॥

*(ਸਿਰੀ ਮ:੩, ੩੨-੮)*

(ਧ) ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥
ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥

*(ਵਾਰ ਮਾਝ ਮ:੧, ੧੩੯-੮)*

(ਨ) ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ॥
ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ॥
ਹਰਿ ਨਾਮ ਬਿਨਾ ਮੈ ਅਵਰੁ ਨ ਕੋਇ॥੫॥

*(ਗਉੜੀ ਮ:੩, ੨੩੩-੬)*

(ਪ) ਮਿਥਿਆ ਤਨੁ ਧਨੁ ਕੁਟੰਬੁ ਸਬਾਇਆ॥ ਮਿਥਿਆ ਹਉਮੈ ਮਮਤਾ ਮਾਇਆ॥

*(ਗਉੜੀ ਸੁਖਮਨੀ ਮ:੫, ੨੬੮-੧੫)*

(ਫ) ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ॥
ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ॥
ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ॥੨॥

*(ਸੋਰਠਿ ਮ:੩, ੬੦੨-੧)*

(ਬ) ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ॥
ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ॥੩॥

*(ਸੂਹੀ ਮ:੪, ਛੰਤ, ੭੭੫-੧੭)*

(ਭ) ਦੁਖੁ ਸੁਖ ਕਰਿ ਕੈ ਕੁਟੰਬੁ ਜੀਵਾਇਆ॥ ਮਰਤੀ ਬਾਰ ਇਕਸਰ ਦੁਖੁ ਪਾਇਆ॥੨॥
ਕੰਠ ਗਹਨ ਤਬ ਕਰਨ ਪੁਕਾਰਾ॥ ਕਹਿ ਕਬੀਰ ਆਗੈ ਤੇ ਨ ਸੰਮ੍ਹਾਰਾ॥੩॥

*(ਸੂਹੀ ਕਬੀਰ, ੭੯੨-੮)*

(ਮ) ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ॥
ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨ੍ ਕਾ ਵਾਹਿਆ ਕਛੁ ਨ ਵਸਾਈ॥
ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ॥੨॥

*(ਗੋਂਡ ਮ:੪, ੮੫੯-੫)*

(ਯ) ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥

*(ਰਾਮਕਲੀ ਮ:੩, ਅਨੰਦ, ੯੧੮-੯)*

(ਰ) ਗੁਰਮੁਖਿ ਸਾਚਾ ਸਬਦਿ ਪਛਾਤਾ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ॥
ਏਕੋ ਏਕੁ ਰਵਿਆ ਸਭ ਅੰਤਰਿ ਸਭਨਾ ਜੀਆ ਕਾ ਆਧਾਰੀ ਹੇ॥੧੩॥

*(ਮਾਰੂ ਮ:੩, ਸੋਹਲੇ, ੧੦੫੧-੧)*

(ਲ) ਬਾਪ ਹਮਾਰਾ ਸਦ ਚਰੰਜੀਵੀ॥ ਭਾਈ ਹਮਾਰੇ ਸਦ ਹੀ ਜੀਵੀ॥
ਮੀਤ ਹਮਾਰੇ ਸਚਾ ਅਬਿਨਾਸੀ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ॥੧॥

*(ਭੈਰਉ ਮ:੫, ੧੧੪੧-੯)*

(ਵ) ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ॥

*(ਸਾਰੰਗ ਵਾਰ ਮ:੪, ੧੨੪੧-੧੩)*

(ੜ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ॥
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ॥੧੦੬॥

*(ਸਲੋਕ ਕਬੀਰ ੧੩੭੦-੨)*

## ਕੁਥਾਂਇ ਆਸਾ ਰਖਣੀ (੮੨੭)

ਅਧਿਆਤਮਿਕ ਅਵਸਥਾ ਦੇ ਪੈਂਡੇ ਵਿਚ ਕਿਸੇ ਆਤਮਕ ਪਰਮਾਰਥੀ ਦਾ ਸਾਕਤ ਕੋਲੋਂ ਅਥਵਾ ਕਿਸੇ ਮਨਮੁਖ ਕੋਲੋਂ ਆਤਮਕ ਸਾਂਝ ਦੀ ਆਸਾ ਰਖਣੀ ਐਸੀ ਹੈ ਜਿਵੇਂ ਬੈਲ ਨੂੰ ਨੇਤ੍ਰਾ ਪਾਕੇ ਦੁਧ ਚੋਣ ਦੀ ਆਸ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਾਕਤ" ਅਤੇ "ਕੁਸੰਗਤ"।

(ੳ) ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥ ਓਹੁ ਬਿਖਈ ਓਸੁ ਰਾਮ ਕੋ ਰੰਗੁ॥੧॥ਰਹਾਉ॥
ਮਨ ਅਸਵਾਰ ਜੈਸੇ ਤੁਰੀ ਸੀਗਾਰੀ॥ ਜਿਉ ਕਾਪੁਰਖੁ ਪੁਚਾਰੈ ਨਾਰੀ॥੧॥
ਬੈਲ ਕਉ ਨੇਤ੍ਰਾ ਪਾਇ ਦੁਹਾਵੈ॥ ਗਊ ਚਰਿ ਸਿੰਘ ਪਾਛੈ ਪਾਵੈ॥੨॥
ਗਾਡਰ ਲੇ ਕਾਮਧੇਨੁ ਕਰਿ ਪੂਜੀ॥ ਸਉਦੇ ਕਉ ਧਾਵੈ ਬਿਨੁ ਪੂੰਜੀ॥੩॥
ਨਾਨਕ ਰਾਮ ਨਾਮੁ ਜਪਿ ਚੀਤ॥ ਸਿਮਰਿ ਸੁਆਮੀ ਹਰਿ ਸਾ ਮੀਤ॥੪॥

*(ਗਉੜੀ ਮ:੫, ੧੯੮-੩)*

## ਕੁਟਵਾਲੀ/ਕੋਤਵਾਲੀ (੮੨੮)

ਪਬਲਿਕ ਦੀ ਜਾਨ, ਮਾਲ, ਇਜ਼ਤ ਦੀ ਰੱਖਿਆ ਕਰਨ ਵਾਲਾ ਪੋਲੀਸ ਅਫਸਰ, ਪੀਸ ਅਫਸਰ ਆਦਿ। ਮੁਗ਼ਲ ਰਾਜ ਸਮੇਂ ਦੀ ਜ਼ਿਮਾਵਾਰੀ ਭੀ ਨਿਭਾਉਣ ਵਾਲਾ ਵਿਅਕਤੀ 'ਕੋਤਵਾਲ' ਅਖਵਾਉਂਦਾ ਸੀ।

(ੳ) ਸੰਤਾ ਮਾਨਿਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥੧॥

*(ਰਾਮਕਲੀ ਕਬੀਰ, ੯੬੯-੧੮)*

(ਅ) ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ॥
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਹਾਰੀ॥੪॥

*(ਬਸੰਤੁ ਮ:੧, ੧੧੯੧-੧)*

## ਕੁਟਿਲਤਾ/ਕੁਟਿਲ (੮੨੯)

ਕੁਟਿਲ ਨੀਤੀ, ਖੋਟੀ ਮਤ ਵਾਲਾ, ਮੰਦੀ ਸੋਚਣੀ ਵਾਲਾ, ਕੁਟਲ ਬੁਧੀ ਵਾਲਾ, ਚਾਲ ਚਲਣੀ, ਕਪਟੀ ਨੀਤੀ ਅਪਨਾਉਣੀ, ਗੁੰਝਲਦਾਰ ਗੱਲ ਕਰਨੀ, ਛੱਲੀਆ ਨੀਤੀ, ਦੂਸਰੇ ਨੂੰ ਹਾਨੀ ਪਹੁੰਚਾਉਣ ਵਾਸਤੇ ਛਲ ਕਪਟ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਚਰਚਾ"।

(ੳ) ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ॥
ਬਾਰੰ ਬਾਰ ਮਾਇਆ ਤੇ ਅਟਕੈ ਲੈ ਨਰਜਾ ਮਨੁ ਤੋਲੈ ਦੇਵ॥੧॥

*(ਬਿਲਾਵਲੁ ਕਬੀਰ, ੮੫੭-੧੫)*

(ਅ) ਹਰਿ ਕਾਟੀ ਕੁਟਿਲਤਾ ਕੁਠਾਰਿ॥
ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ॥੧॥ਰਹਾਉ॥

*(ਸਾਰਗ ਮ:੫, ੧੨੨੫-੧੮)*

(ੲ) ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥ ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥੧॥
ਰਾਮ ਗੁਸਈਆ ਜੀਅ.ਕੇ ਜੀਵਨਾ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ॥੧॥ਰਹਾਉ॥

*(ਗਉੜੀ ਰਵਿਦਾਸ, ੩੪੫-੯)*

## ਕੁੱਠਾ (੮੩੦)

ਕੁਹਿਆ ਹੋਇਆ, ਕੁਸ਼ਤਾ ਕੀਤਾ ਹੋਇਆ, ਅਭਾਖਿਆ ਕਾ ਕੁੱਠਾ ਜੋ ਦੂਸਰੀ ਸਭਿਅਤਾ ਦੁਆਰਾ ਜ਼ਿਬਹ ਕੀਤਾ ਜਾਵੇ, ਜੋ ਕਿਸੇ ਦੂਸਰੇ ਧਰਮ ਦੀ ਰੀਤੀ ਦੁਆਰਾ ਕੁਹਿਆ ਜਾਵੇ।

(ੳ) ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ॥

ਹਰਿ ਨਾਨਕੁ ਮੰਗੈ ਜੋੜਿ ਕਰਿ ਪ੍ਰਭੁ ਦੇਵੈ ਤੁਠਾ॥੧੩॥

*(ਗਉੜੀ ਵਾਰ ਮ:੫, ੩੨੧-੭)*

(ਅ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥

*(ਆਸਾ ਵਾਰ ਮ:੧, ੪੭੧-੧੭)*

(ੲ) ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥
ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥
ਤਿਸ ਦਾ ਕੁਠਾ ਹੋਵੈ ਸੇਖੁ॥ ਲੋਹੂ ਲਬੁ ਨਿਕਥਾ ਵੇਖੁ॥
ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥੨॥

*(ਰਾਮਕਲੀ ਵਾਰ ਮ:੩, ੯੫੬-੭)*

(ਸ) ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥

*(ਮਾਰੂ ਮ:੫, ੧੦੧੯-੧੯)*

## ਕੁਠਾਰ (੯੩੧)

ਕੁਹਾੜਾ, ਕੁਹਾੜੀ, ਕੁਹਾਣ ਵਾਲਾ ਸੰਦ, ਵਢਣ ਵਾਲਾ ਔਜ਼ਾਰ। ਸਤਿਗੁਰ ਦਾ ਸ਼ਬਦ ਜੋ ਪਾਪਾਂ ਨੂੰ ਕੁਹੰਦਾ ਹੈ। ਸਤਿਗੁਰੂ ਦਾ ਉਪਦੇਸ, ਨਾਮ ਗੁਰਮੰਤ੍ਰ ਜੋ ਪਾਪਾਂ ਨੂੰ ਕੁਹੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁੱਠਾ"।

(ੳ) ਹਰਿ ਕਾਟੀ ਕੁਟਿਲਤਾ ਕੁਠਾਰਿ॥
ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ।੧॥ਰਹਾਉ॥
ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ॥
ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ॥੧॥
ਆਠ ਪਹਰ ਪ੍ਰਭ ਕੇ ਗੁਣ ਗਾਵਹ ਪੂਰਨ ਸਬਦਿ ਬੀਚਾਰਿ॥
ਨਾਨਕ ਦਾਸਨਿ ਦਾਸੁ ਜਨੁ ਤੇਰਾ ਪੁਨਹ ਪੁਨਹ ਨਮਸਕਾਰਿ॥੨॥

*(ਸਾਰਗ ਮ:੫, ੧੨੨੫-੧੮)*

(ਅ) ਹਰਿ ਕੇ ਚਰਨ ਕਮਲ ਮਨਿ ਧਿਆਉ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ॥੧॥ਰਹਾਉ॥

*(ਟੋਡੀ ਮ:੫, ੭੧੪-੧੧)*

(ਈ) ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ॥੨॥

*(ਧਨਾਸਰੀ ਨਾਮਦੇਵ ੬੯੩-੬)*

(ਸ) ਸੁਲਹੀ ਤੇ ਨਾਰਾਇਣ ਰਾਖੁ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥੨॥ਰਹਾਉ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਜਾ ਕੀਨੋ ਪੂਰਨ ਵਾਕੁ॥੨॥

*(ਬਿਲਾਵਲੁ ਮ:੫, ੮੨੫-੨)*

(ਹ) ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ॥

*(ਸਵਈਏ ਮ:੧, ੧੩੮੯-੧੮)*

## ਕੁੰਡਾ (੮੩੨)

ਅੰਕਸ, ਲੋਹੇ ਦਾ ਐਸਾ ਸੰਦ ਜਿਸ ਨਾਲ ਹਾਥੀ ਨੂੰ ਕਾਬੂ ਕੀਤਾ ਜਾਂਦਾ ਹੈ। ਇਸੇ ਪ੍ਰਕਾਰ ਸਤਿਗੁਰੂ ਜੀ ਦੇ ਸ਼ਬਦ ਦੁਆਰਾ ਮਨ ਰੂਪ ਹਾਥੀ ਨੂੰ ਕਾਬੂ ਕੀਤਾ ਜਾਂਦਾ ਹੈ।

(ੳ) ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥੨॥

*(ਗੂਜਰੀ ਵਾਰ ਮ:੩,੫੧੬-੧੮)*

(ਅ) ਮਨ ਗੁਰਮਤਿ ਚਾਲ ਚਲਾਵੈਗੋ॥
ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ॥੧॥ਰਹਾਉ॥
ਚਲਤੌ ਚਲੈ ਚਲੈ ਦਹਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥
ਸਤਿਗੁਰੁ ਸਬਦੁ ਦੇਹਿ ਰਿਦ ਅਮਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥

*(ਕਾਨੜਾ ਮ:੫, ੧੩੧-੧੫)*

(ੲ) ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰ ਮਯ ਮੰਤੁ॥
ਅੰਕਸੁ ਗ੍ਯ਼ਾਨ ਰਤਨੁ ਹੈ ਖੇਵਟੁ ਬਿਰਲਾ ਸੰਤੁ॥੨੨੪॥

*(ਸਲੋਕ ਕਬੀਰ, ੧੩੭੬-੧੦)*

(ਸ) ਮਨੁ ਕੁੰਚਰ ਕਾਇਆ ਉਦਿਆਨੈ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥
ਰਾਜ ਦੁਆਰੈ ਸੋਭ ਸੁ ਮਾਨੈ॥੧॥

*(ਗਉੜੀ ਗੁਆਰੇਰੀ ਮ:੧, ੨੨੧-੧੧)*

(ਹ) ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ॥ ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ॥
ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ॥
ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ॥

*(ਵਡਹੰਸ ਮ:੪, ਘੋੜੀਆ, ੫੭੬-੬)*

(ਕ) ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ॥
ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ॥
ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ॥੭॥

*(ਸੋਰਠਿ ਮ:੧, ੬੩੫-੧੮)*

(ਖ) ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ॥੧॥

*(ਸੋਰਠਿ ਵਾਰ ਮ:੩, ੬੪੭-੧੯)*

(ਗ) ਗੁਰਮੁਖਿ ਕਰਣੀ ਕਾਰ ਕਮਾਵੈ॥ ਤਾ ਇਸੁ ਮਨ ਕੀ ਸੋਝੀ ਪਾਵੈ॥
ਮਨੁ ਮੈ ਮਤੁ ਮੈਗਲ ਮਿਕਦਾਰਾ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥੨॥

*(ਧਨਾਸਰੀ ਮ:੩, ੬੬੫-੧੦)*

(ਘ) ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ॥
ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ॥੧॥

*(ਬਸੰਤ ਹਿੰਡੋਲ ਮ:੪, ੧੧੭੯-੫)*

## ਕੁਢੰਗੀ ਚਾਲ ਤੇ ਪੜਦਾ (੮੩੩)

ਜੀਵ ਦੀ ਆਪ ਹੁਦਰੀ ਜੀਵਨ ਰੀਤੀ ਅਤੇ ਇਸ ਦੀਆਂ ਬਦਕਾਰੀਆਂ ਨੂੰ ਵਾਹਿਗੁਰੂ ਵੇਖਦਾ ਹੈ। ਫਿਰ ਭੀ ਇਸ ਦੀ ਕੁਢੰਗੀ ਜੀਵਨ ਰੀਤੀ ਤੇ ਪੜਦਾ ਪਾਈ ਰਖਦਾ ਹੈ।

(ੳ) ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ॥੨॥

*(ਗੂਜਰੀ ਵਾਰ ਮ:੫, ੫੧੮-੧੨)*

## ਕੁੱਤਾ (੮੩੪)

ਸੁਆਨ, ਕੂਕਰ, ਐਸਾ ਇਨਸਾਨ ਜਿਸ ਦੀ ਸੰਸਾਰੀ ਪਦਾਰਥਾਂ ਦੀ ਵਾਸ਼ਨਾ ਅਤਿਅੰਤ ਲਾਲਸਾ ਵਿਚ ਆ ਗਈ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁਆਨ"।

(ੳ) ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ॥
ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥।੧॥

*(ਸਿਰੀ ਮ:੧, ੧੫-੯)*

(ਅ) ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥
ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥੪॥

*(ਆਸਾ ਮ:੧, ੩੫੦-੩)*

(ੲ) ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ॥
ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ॥੮॥

*(ਮਾਰੂ ਮ:੩, ਸੋਹਲੇ, ੧੦੪੬-੯)*

(ਸ) ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ॥੭੦॥

*(ਸਲੋਕ ਫਰੀਦ, ੧੩੮੧-੧੨)*

(ਹ) ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਆਿ ਨਾਉ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ੀ ਕਮਾਣਾ ਨਾਉ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥
ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥
ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨੱਕੀ ਵੱਢੀ ਲਾਇਤਬਾਰ॥੨॥

*(ਮਲਾਰ ਵਾਰ ਮ:੧, ੧੨੮੮-੫)*

(ਕ) ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥

*(ਵਾਰ ਮਾਝ ਮ:੧, ੧੪੩-੭)*

(ਖ) ਸੁਣਿ ਮਨ ਅੰਧੇ ਕੁਤੇ ਕੂੜਿਆਰ॥ ਬਿਨੁ ਬੋਲੇ ਬੂਝੀਐ ਸਚਿਆਰ॥੧॥ਰਹਾਉ॥

*(ਧਨਾਸਰੀ ਮ:੧, ੬੬੨-੫)*

(ਗ) ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥੧॥

*(ਸਾਰੰਗ ਵਾਰ ਮ:੧, ੧੨੪੨-੧੮)*

## ਕੁਥਾਉ (੮੩੫)

ਅਯੋਗ ਥਾਂ, ਭੈੜੀ ਥਾਂ,ਮਾੜੀ ਥਾਂ, ਐਸੀ ਜਗਾਹ ਜਿਥੇ ਮੰਦੇ ਪੁਰਸ਼ਾਂ ਦਾ ਵਾਸਾ ਹੋਵੇ। ਐਸੀ ਥਾਂ ਜੋ ਰਹਿਣ ਦੇ ਯੋਗ ਨਾ ਹੋਵੇ। ਨਿੰਦਤ ਅਸਥਾਨ, ਬੇ-ਮੌਕਾ, ਜੋ ਮੌਕੇ ਦੇ ਅਨਕੂਲ ਨਾ ਹੋਵੇ, ਬੁਰਾ ਮੌਕਾ, ਮੰਦਾ-ਚੰਗਾ ਅਵਸਰ।

(ੳ) ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ॥
ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥
ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ॥
ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ॥
ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ॥

*(ਰਾਮਕਲੀ ਵਾਰ ਮ:੩, ੯੫੦-੧੬)*

(ਅ) ਮਨਮੁਖ ਬੋਲਿ ਨ ਜਾਣਨ੍ੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ॥

ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ॥

*(ਸਾਰਗ ਵਾਰ ਮ:੧੨੪੮-੧੫)*

(ੲ) ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥੬॥

*(ਆਸਾ ਮ:੩, ਪਟੀ, ੪੩੫-੧)*

(ਸ) ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ॥ ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ॥੧੧॥

*(ਸਲੋਕ ਮ:੫, ੧੪੨੫-੧੫)*

## ਕੁਦਰਤ(੮੩੬)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਲਾਇਕ ਹੋਣਾ। ਕੁਦਰਤ ਦੇ ਅਰਥ ਪਰਕਿਰਤੀ, ਰਚਨਾ, ਦੁਨੀਆ, ਵਾਹਿਗੁਰੂ ਦੀ ਸ਼ਕਤੀ, ਰੱਬੀ ਤਾਕਤ, ਵਾਹਿਗੁਰੂ ਦਾ ਆਪਣੀ ਸ਼ਕਤੀ ਦੁਆਰਾ ਕੀਤਾ ਹੋਇਆ ਕੰਮ, ਮਖਲੂਕ, ਮਾਇਆ ਹਨ। ਜੋ ਦ੍ਰਿਸ਼ਟਮਾਨ ਹੈ, ਇਹ ਸਾਰੀ ਹੀ ਵਾਹਿਗੁਰੂ ਦੀ ਕੁਦਰਤ ਹੈ।

(ੳ) ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ॥
ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ॥
ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ॥੪॥

*(ਸਿਰੀ ਮ:੧, ੨੧-੪)*

(ਅ) ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ॥
ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ॥
ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ॥੪॥

*(ਸਿਰੀ ਮ:੫, ੪੮-੮)*

(ੲ) ਕਹਣਾ ਹੈ ਕਿਛੁ ਕਹਣੁ ਨ ਜਾਇ॥ ਤਉ ਕੁਦਰਤਿ ਕੀਮਤਿ ਨਹੀ ਪਾਇ॥੧॥ਰਹਾਉ॥

*(ਗਉੜੀ ਮ:੧, ੧੫੧-੧੨)*

(ਸ) ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ॥
ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ॥੩॥

*(ਸੂਹੀ ਮ:੫, ੭੪੮-੧੭)*

(ਹ) ਆਪੇ ਕੁਦਰਤਿ ਕਰੇ ਵੀਚਾਰਾ॥ ਆਪੇ ਹੀ ਸਚੁ ਕਰੇ ਪਸਾਰਾ॥
ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ॥੩॥

*(ਮਾਰੂ ਮ:੫, ਸੋਹਲੇ, ੧੦੭੩-੧੮)*

(ਕ) ਸਚੁ ਤਪਾਵਸੁ ਸਚੇ ਕੇਰਾ॥ ਸਾਚਾ ਥਾਨੁ ਸਦਾ ਪ੍ਰਭ ਤੇਰਾ॥
ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ॥੫॥

*(ਮਾਰੂ ਮ:੫, ਸੋਹਲੇ ੧੦੭੪-੧)*

(ਖ) ਕੁਦਰਤਿ ਕਰਿ ਕੈ ਵਸਿਆ ਸੋਇ॥ ਵਖਤੁ ਵੀਚਾਰੇ ਸੁ ਬੰਦਾ ਹੋਇ॥
ਕੁਦਰਤਿ ਹੈ ਕੀਮਤਿ ਨਹੀ ਪਾਇ॥ ਜਾ ਕੀਮਤਿ ਪਾਇ ਤ ਕਹੀ ਨ ਜਾਇ॥
ਸਰੈ ਸਰੀਅਤਿ ਕਰਹਿ ਬੀਚਾਰੁ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ॥

ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ॥ ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥੧॥

*(ਸਿਰੀ ਵਾਰ ਮ:੧, ੮੩-੧੮)*

(ਗ) ਕਰਤੇ ਕੁਦਰਤੀ ਮੁਸਤਾਕੁ॥ ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ॥ਰਹਾਉ॥
ਖਿਨ੍ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ॥
ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ॥੧॥

*(ਤਿਲੰਗ ਮ:੫, ੭੨੪-੧੦)*

(ਘ) ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ॥
ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥੩॥

*(ਤਿਲੰਗ ਮ:੫, ੭੨੪-੮)*

(ਙ) ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ॥੨॥

*(ਰਾਮਕਲੀ ਮ:੫, ੯੧੫-੫)*

(ਚ) ਕੁਦਰਤਿ ਦੇਖਿ ਰਹੇ ਮਨੁ ਮਾਨਿਆ॥ ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ॥

*(ਮਾਰੂ ਮ:੧, ਸੋਹਲੇ, ੧੦੪੩-੧੪)*

(ਛ) ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥੩॥

*(ਬਸੰਤ ਮ:੧, ੧੧੬੮-੪)*

(ਜ) ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ॥
ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ॥
ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ॥
ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ॥
ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ॥
ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ॥੧॥

*(ਵਡਹੰਸੁ ਮ:੧, ੫੮੧-੪)*

(ਝ) ਸਚੁ ਵਡਾਈ ਕੀਮ ਨ ਪਾਈ॥ ਕੁਦਰਤਿ ਕਰਮੁ ਨ ਕਹਣਾ ਜਾਈ॥
ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ॥੨॥

*(ਮਾਝ ਮ:੫, ੧੦੨-੮)*

(ਞ) ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥

*(ਜਪੁ, ੩-੧੨)*

(ਟ) ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥

... ... ...

ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥

ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥੨॥

*(ਆਸਾ ਵਾਰ ਮ:੧, ੪੬੪-੫)*

(ਠ) ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ॥
ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ॥੨॥

*(ਵਡਹੰਸੁ ਮ:੧, ੫੮੦-੧੦)*

(ਡ) ਨਿਕਟਿ ਜੀਅ ਕੈ ਸਦ ਹੀ ਸੰਗਾ॥ ਕੁਦਰਤਿ ਵਰਤੈ ਰੂਪ ਅਰੁ ਰੰਗਾ॥੧॥

*(ਆਸਾ ਮ:੫, ੩੭੬-੫)*

(ਢ) ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ॥੪॥

*(ਸਿਰੀ ਮ:੧, ੨੫-੧੦)*

(ਣ) ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ॥੪॥

*(ਸਿਰੀ ਮ:੧, ੫੩-੧੩)*

(ਤ) ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ॥

*(ਵਾਰ ਮਾਝ ਮ:੧, ੧੪੩-੧੩)*

(ਥ) ਸਚੁ ਸਚਾ ਕੁਦਰਤਿ ਜਾਣੀਐ ਦਿਨੁ ਰਾਤੀ ਜਿਨਿ ਬਣਾਈਆ॥
ਸੋ ਸਚੁ ਸਲਾਹੀ ਸਦਾ ਸਦਾ ਸਚੁ ਸਚੇ ਕੀਆ ਵਡਿਆਈਆ॥

*(ਗਉੜੀ ਵਾਰ ਮ:੪, ੩੧੩-੧੩)*

(ਦ) ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥
ਕਰਿ ਆਸਣੁ ਡਿਠੋ ਚਾਉ॥੧॥

*(ਆਸਾ ਵਾਰ ਮ:੧, ੪੬੩-੪)*

(ਧ) ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥੧॥

*(ਆਸਾ ਵਾਰ ਮ:੧, ੪੬੯-੧੦)*

(ਨ) ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ॥
ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ॥੩॥

*(ਧਨਾਸਰੀ ਮ:੫, ੬੭੦-੧੫)*

(ਪ) ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ॥
ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ॥੨॥

*(ਤਿਲੰਗ ਮ:੫, ੭੨੪-੧੭)*

(ਫ) ਜੋ ਤਿਸੁ ਭਾਵੈ ਸੋ ਪਰਵਾਣੁ॥ ਆਪਣੀ ਕੁਦਰਤਿ ਆਪੇ ਜਾਣੁ॥੧॥ਰਹਾਉ॥

*(ਸੂਹੀ ਮ:੫, ੭੪੩-੨)*

(ਬ) ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ॥ ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ॥
ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ॥ ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ॥
ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ॥੧॥

*(ਰਾਮਕਲੀ ਵਾਰ ਮ:੩, ੯੪੭-੧੦)*

## ਕੁਨਾਰ (੮੩੭)

ਬਦਚਲਨ ਇਸਤ੍ਰੀ, ਨਿੰਦਤਾ ਇਸਤ੍ਰੀ, ਵਿਭਚਾਰਿਨ।

(ੳ) ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ॥
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥
ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ॥
ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥

*(ਸਿਰੀ ਵਾਰ ਮ:੪, ੮੯-੧੮)*

(ਅ) ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ॥੨॥

*(ਸੋਰਠਿ ਵਾਰ ਮ:੩, ੬੫੧-੧੯)*

(ੲ) ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ॥੩॥

*(ਸਾਰਗ ਮ:੧, ੧੧੯੭-੧੭)*

## ਕੁਪੱਤੇ (੮੩੮)

ਪੱਤ ਰਹਿਤ, ਝਗੜਾਲੂ, ਬਿਖਾਦੀ, ਜਿਸ ਦੀ ਇਜ਼ਤ ਨਾ ਹੋਵੇ, ਜੋ ਝਗੜਾ ਕਰਦਾ ਹੋਵੇ।

(ੳ) ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥
ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥

*(ਬਿਹਾਗੜਾ ਮ:੪, ਛੰਤ, ੫੪੦-੧੯)*

## ਕੁਪਰਵਾਣ (੮੩੯)

ਜੋ ਉਦਹਾਰਣ ਦੇਣ ਦੇ ਯੋਗ ਨਾ ਹੋਵੇ, ਜੋ ਸਨਮਾਨਤ ਕਰਨ ਦੇ ਲਾਇਕ ਨਾ ਹੋਵੇ, ਜੋ ਕਬੂਲ ਹੋਣ ਦੇ ਯੋਗ ਨਾ ਹੋਵੇ, ਜੋ ਯੋਗਤਾ ਨਾ ਰਖਦਾ ਹੋਵੇ।

(ੳ) ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥

ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥੧॥

*(ਆਸਾ ਮ:੧, ੩੫੮-੧)*

(ਅ) ਹਰਿ ਕੇ ਨਾਮ ਬਿਨਾ ਜਗੁ ਧੰਧਾ॥ ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ॥੧॥ਰਹਾਉ॥
ਲਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ॥
ਜਾਂ ਪਤਿ ਲੇਖੇ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ॥੨॥
ਲਖ ਸਾਸਤ ਸਮਾਝਵਣੀ ਲਖ ਪੰਡਿਤ ਪੜਹਿ ਪੁਰਾਣ॥
ਜਾਂ ਪਤਿ ਲੇਖੇ ਨਾ ਪਵੈ ਤਾਂ ਸਭੇ ਕੁਪਟਵਾਣੁ॥੩॥
ਸਚ ਨਾਮਿ ਪਤਿ ਉਪਜੈ ਕਰਮਿ ਨਾਮੁ ਕਰਤਾਰੁ॥
ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ॥੪॥

*(ਆਸਾ ਮ:੧, ੩੫੯-੩)*

## ਕੁਫਰ ਆਖਣਾ (੮੪੦)

ਇਹ ਇਸਲਾਮੀ ਸ਼ਬਦ ਹੈ ਜਿਸ ਦੀ ਜੜ ਅਰਬੀ ਭਾਸ਼ਾ ਹੈ। ਇਸ ਤੋਂ ਭਾਵ ਹੈ ਰੱਬ ਦੀ ਸ਼ਾਨ ਦੇ ਵਿਰੁੱਧ ਬੋਲਣਾ, ਦੀਨ ਦੇ ਪ੍ਰਤਿਕੂਲ ਲਫਜ਼ ਬੋਲਣਾ, ਝੂਠ ਬੋਲਣਾ, ਧਰਮ ਦੇ ਅਨਕੂਲ ਨਾ ਬੋਲਣਾ। ਨਾ-ਸ਼ੁਕਰੀ, ਨਿਮਕ ਹਰਾਮੀ, ਨਾਸਤਿਕਤਾ ਦੀਆਂ ਗੱਲਾਂ ਕਰਨਾ, ਅਕ੍ਰਿਤਘਣਤਾ ਕਰਨੀ।

(ੳ) ਬਦਫੈਲੀ ਗੈਬਾਨਾ ਖਸਮੁ ਨ ਜਾਣਈ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥
ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥
ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ॥
ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥੯॥

*(ਮਾਝ ਵਾਰ ਮ:੧, ੧੪੨-੬)*

## ਕੁਬੁਧ (੮੪੧)

ਮੰਦੀ ਮਤਿ, ਨਿੰਦਤ ਬੁੱਧੀ, ਖੋਟੀ ਅਕਲ, ਭੈੜੀ ਸੋਚ, ਉਲਟੀ ਖੋਪਰੀ। ਹੋਰ ਜਾਣਕਾਰੀ ਲਈ ਦੇਖੋ, "ਕੁਮਤਿ"।

(ੳ) ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥੧॥

*(ਸਿਰੀ ਵਾਰ ਮ:੧, ੯੧-੩)*

(ਅ) ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ॥
ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ॥੪॥

*(ਮਾਝ ਮ:੫, ੧੦੦-੧)*

(ੲ) ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥ ਸਤਿਗੁਰੁ ਭੇਟੈ ਮੋਖ ਦੁਆਰ॥
ਤਤੁ ਨ ਚੀਨੈ ਮਨਮੁਖੁ ਜਲਿ ਜਾਇ॥ ਦੁਰਮਤਿ ਵਿਛੁੜਿ ਚੋਟਾ ਖਾਇ॥
ਮਾਨੈ ਹੁਕਮੁ ਸਭੇ ਗੁਣ ਗਿਆਨ॥ ਨਾਨਕ ਦਰਗਹ ਪਾਵੈ ਮਾਨੁ॥੫੬॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੫)*

(ਸ) ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ॥
ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੦-੧੪)*

(ਹ) ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥੩॥

*(ਭੈਰਉ ਕਬੀਰ, ੧੧੬੧-੧੬)*

## ਕੁੰਭਾਰ (੮੪੨)

ਕੁਮ੍ਹਿਆਰ ਜੋ ਮਿੱਟੀ ਦੇ ਭਾਂਡੇ ਬਣਾਉਂਦਾ ਹੈ। ਵਾਹਿਗੁਰੂ ਜੋ ਮਿੱਟੀ ਦੁਆਰਾ ਜੀਵਾਂ ਦੇ ਸਰੀਰਾਂ ਦੀ ਰਚਨਾ ਰਚਦਾ ਹੈ। ਘੜਾ ਬਣਾਉਣ ਵਾਲਾ, ਕੂਜੀਗਰ, ਕੁੰਭਾਰ ਆਪਣੇ ਆਪ ਨੂੰ ਬ੍ਰਹਮਾ ਦੀ ਸੰਤਾਨ ਆਖਦੇ ਹਨ ਔਰ ਪਰਜਾਪਤਿ ਅਖਵਾਂਦੇ ਹਨ। *ਔਸ਼ਨਸੀ ਸਿਮ੍ਰਿਤੀ*ਦੇ ਅਨੁਸਾਰ ਵੈਸ਼ਯ ਦੀ ਕੰਨਿਆ ਤੋਂ ਬ੍ਰਹਮਾ ਦਾ ਪੁੱਤਰ, ਕੁੰਭਾਰ, ਪੈਦਾ ਹੋਇਆ। (ਦੇਖੋ ਔਸ਼ਨਸੀ ਸਿਮ੍ਰਿਤੀ ਸਲੋਕ ਨੰ: ੩੨)

(ੳ) ਕੁਮ੍ਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥੨॥

*(ਆਸਾ ਕਬੀਰ, ੪੭੯-੧੮)*

(ਅ) ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥੨॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥

*(ਪ੍ਰਭਾਤੀ ਕਬੀਰ, ੧੩੫੦-੨)*

(ੲ) ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਾਰਾ॥੩॥

*(ਭੈਰਉ ਮ:੩, ੧੧੨੮-੨)*

## ਕੁਮਤਿ (੮੪੩)

ਮੰਦੀ ਬੁੱਧੀ, ਭੈੜੀ ਅਕਲ, ਬੁਰੀ ਸਿੱਖਿਆ, ਖੋਟੀ ਬੁੱਧੀ, ਉਲਟੀ ਸਮਝ, ਨੀਚ ਮਤ, ਜੜ੍ਹ ਬੁੱਧੀ।

(ੳ) ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ॥
ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ॥੧॥ਰਹਾਉ॥

*(ਸਿਰੀ ਬੇਣੀ, ੯੩-੪)*

(ਅ) ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥

... ... ...

ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥੨॥

*(ਆਸਾ ਮ:੯, ੪੧੧-੪)*

(ੲ) ਮਨ ਰੇ ਕਉਨੁ ਕੁਮਤਿ ਤੈ ਲੀਨੀ॥ ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥

*(ਸੋਰਠਿ ਮ:੯, ੬੩੧-੧੭)*

*(ਸਾਰਾ ਸ਼ਬਦ ਦੇਖਣ ਯੋਗ ਹੈ)*

(ਸ) ਪ੍ਰਾਨੀ ਨਾਰਾਇਨ ਸੁਧਿ ਲੇਹਿ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ॥੧॥ਰਹਾਉ॥
ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ॥
ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ॥੧॥

*(ਰਾਮਕਲੀ ਮ:੯, ੯੦੨-੮)*

*(ਸਾਰਾ ਸ਼ਬਦ ਉਧਰਣ ਯੋਗ ਹੈ)*

(ਹ) ਪਡੀਆ ਕਵਨ ਕੁਮਤਿ ਤੁਮ ਲਾਗੇ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ॥੧॥ਰਹਾਉ॥

*(ਮਾਰੂ ਕਬੀਰ, ੧੧੦੨-੧੯)*

*(ਸਾਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੇਖਿਆ ਜਾ ਸਕਦਾ ਹੈ)*

## ਕੁਮਲਾ ਜਾਣਾ (੮੪੪)

ਮੁਰਝਾ ਜਾਣਾ, ਹਰਿਆਵਲ ਦਾ ਨਾ ਰਹਿਣਾ, ਵਾਹਿਗੁਰੂ ਦੀ ਸ਼ਰਧਾ ਵਲੋਂ ਸੁਕ ਜਾਣਾ, ਸਤਿਗੁਰੂ ਦੇ ਪਿਆਰ ਵਲੋਂ ਸ਼ਰਧਾ ਹੀਣ ਹੋ ਜਾਣਾ, ਗੁਰਬਾਣੀ ਵਲੋਂ ਦਿਲ ਦੀ ਧੜਕਣ ਦਾ ਬੰਦ ਹੋ ਜਾਣਾ, ਗੁਰਬਾਣੀ ਦੇ ਪਿਆਰ ਵਲੋਂ ਦ੍ਰਵਤਾ ਦਾ ਖਤਮ ਹੋ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪ੍ਰਫੁਲਤ ਹੋਣਾ", "ਸੁਕ ਜਾਣਾ"।

(ੳ) ਸਤਿਗੁਰੁ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ॥
ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ॥
ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ॥
ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ॥
ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ੍ ਸੁਖੁ ਵਸਿਆ ਮਨਿ ਆਇ॥

*(ਗੂਜਰੀ ਵਾਰ ਮ:੩, ੫੧੦-੪)*

(ਅ) ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥
ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ॥
ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ॥੪॥

*(ਸਿਰੀ ਬੇਣੀ, ੯੩-੧੧)*

(ੲ) ਕਾਇਆ ਕਮਲੁ ਹੈ ਕੁਮਲਾਣਾ॥ ਮਨਮੁਖੁ ਸਬਦੁ ਨ ਬੁਝੈ ਇਆਣਾ॥
ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ॥੮॥

*(ਮਾਰੂ ਮ:੩, ਸੋਹਲੇ, ੧੦੫੧-੧੫)*

(ਸ) ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ॥੧॥

*(ਸੂਹੀ ਮ:੧, ਛੰਤ, ੭੬੩-੧੨)*

(ਹ) ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥
ਅੰਧੁਲੇ ਕਿਆ ਪਾਇਆ ਜਗਿ ਆਇ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ਰਹਾਉ॥

*(ਭੈਰਉ ਮ:੧, ੧੧੨੬-੫)*

(ਕ) ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ॥੧॥

*(ਮਲਾਰ ਮ:੧, ੧੨੫੫-੧੦)*

(ਖ) ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥
ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥

*(ਬਾਹਰਮਾਹਾ ਮਾਂਝ ਮ: ੫, ੧੩੩-੭)*

(ਗ) ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ॥

*(ਗਉੜੀ ਮ:੪, ੧੭੩-੧੯)*

## ਕੁਮਾਰੀ/ਕੰਨਯਾ (੮੪੫)

ਉਹ ਲੜਕੀ ਜੋ ਵਿਆਹੀ ਨਹੀਂ ਹੈ। ਐਸੀ ਜੀਵ ਇਸਤ੍ਰੀ ਜੋ ਸਤਿਗੁਰੂ ਵਾਲੀ ਬਣਕੇ ਵਾਹਿਗੁਰੂ ਦੇ ਲੜ ਨਹੀਂ ਲਗੀ ਹੈ।

(ੳ) ਕੁਆਰ ਕੰਨਿਆ ਜੈਸੇ ਕਰਤ ਸੀਗਾਰਾ॥ ਕਿਉ ਰਲੀਆ ਮਾਨੈ ਬਾਝੁ ਭਤਾਰਾ॥੩॥

*(ਸੂਹੀ ਕਬੀਰ, ੭੯੨-੧੨)*

(ਅ) ਅਬ ਮੋਰੋ ਨਾਚਨੋ ਰਹੋ॥ ਲਾਲੁ ਰਗੀਲਾ ਸਹਜੇ ਪਾਇਓ ਸਤਿਗੁਰੁ ਬਚਨਿ ਲਹੋ॥੧॥ਰਹਾਉ॥
ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ॥

ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ॥੧॥

*(ਸਾਰੰਗ ਮ:੫, ੧੨੦੩-੬)*

## ਕੁਮਾਰਗ (੮੪੬)

ਐਸਾ ਰਸਤਾ ਜਿਸ ਤੇ ਯਾਤ੍ਰਾ ਕਰਨੀ ਯੋਗ ਨਾ ਹੋਵੇ, ਬੁਰਾ ਰਸਤਾ, ਗਲਤ ਰਸਤਾ, ਮੰਦੀ ਜੀਵਨ ਯਾਤ੍ਰਾ, ਵਿਭਚਾਰੀ ਜੀਵਨ, ਮੰਦੀ ਸਿਖਿਆ, ਐਸਾ ਉਪਦੇਸ ਜੋ ਗੁਰਮਤਿ ਵਲੋਂ ਹਟਾ ਕੇ ਮਨਮਤਿ ਅਥਵਾ ਦੁਰਮਤਿ ਵਲ ਜੋੜ ਦੇਵੇ।

(ੳ) ਮਨਮੁਖ ਅਗਿਆਨਿ ਕੁਮਾਰਗਿ ਪਾਏ॥ ਹਰਿ ਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ॥
ਭਵਜਲਿ ਡੂਬੇ ਦੂਜੈ ਭਾਏ॥੩॥

*(ਗਉੜੀ ਮ:੩, ੨੩੧-੧)*

(ਅ) ਇਕਿ ਜੰਤ ਭਰਮਿ ਭੁਲੇ ਤਿਨਿ ਸਹਿ ਆਪਿ ਭੁਲਾਏ॥
ਦੂਜੈ ਭਾਇ ਫਿਰਹਿ ਹਉਮੈ ਕਰਮ ਕਮਾਏ॥
ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ ਤਿਨ ਕਾ ਕਿਛੁ ਨ ਵਸਾਈ॥
ਤਿਨ ਕੀ ਗਤਿ ਅਵਗਤਿ ਤੂੰਹੈ ਜਾਣਹਿ ਜਿਨਿ ਇਹ ਰਚਨ ਰਚਾਈ॥
ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ॥
ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਇ॥੯॥

*(ਆਸਾ ਮ:੩, ਛੰਤ, ੪੪੧-੧੭)*

(ੲ) ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ॥
ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ॥੩॥

*(ਮਾਲੀ ਗਉੜੀ ਮ:੫, ੯੮੬-੧੧)*

## ਕੁਮਿਤ੍ਰ (੮੪੭)

ਜੋ ਮਿਤ੍ਰ ਨਹੀ ਹੈ, ਜੋ ਦੋਸਤੀ ਦਾ ਅੰਗ ਨਹੀਂ ਪਾਲਦਾ ਹੈ, ਜੋ ਹਿਤ ਨਹੀਂ ਹੈ। ਜੋ ਵੇਲੇ ਸਿਰ ਹਿਤ ਦੀ ਗੱਲ ਨਹੀਂ ਕਰਦਾ ਹੈ, ਜੋ ਕਠਨਾਈ ਦੇ ਵੇਲੇ ਸਹਾਇਤਾ ਨਹੀਂ ਕਰਦਾ ਹੈ। ਹੋਰ ਜਾਣਕਾਰੀ ਲਈ, "ਸਜਣ ਮਿਤ੍ਰ", "ਦੋਸਤ ਅਤੇ ਦੋਸਤੀ", "ਮਿਤ੍ਰ ਸਜਨ", "ਵੈਰੀ" ਦੇਖੋ।

(ੳ) ਕੁਹਕਤ ਕਪਟ ਖਪਟ ਖਲ ਗਰਜਤ ਮਰਜਤ ਮੀਚੁ ਅਨਿਕ ਬਰੀਆ॥੧॥ਰਹਾਉ॥
ਅਹੰ ਮਤ ਅਨ ਰਤ ਕੁਮਿਤ ਹਿਤ ਪ੍ਰੀਤਮ ਪੇਖਤ ਭ੍ਰਮਤ ਲਾਖ ਗਰੀਆ॥੧॥
ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ॥
ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ॥੨॥

*(ਕਾਨੜਾ ਮ:੫, ੧੩੦੩-੧੫)*

(ਅ) ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ॥
ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ॥੨॥

*(ਗਉੜੀ ਵਾਰ ਮ:੫, ੩੧੮-੧੫)*

## ਕੁਰਬਾਨੀ (੮੪੮)

ਆਪਣੇ ਇਸ਼ਟ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ, ਪ੍ਰਭੂ ਦੀ ਖੁਸ਼ੀ ਹਾਸਿਲ ਕਰਨ ਵਾਸਤੇ ਆਪਾ ਉਸ ਦੀ ਹਜ਼ੂਰੀ ਵਿਚ ਅਰਪਿਤ ਕਰਨਾ। "ਅਰਚਪਨ ਕਰਨਾ" ਵੀ ਦੇਖੋ।

(ੳ) ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ॥੪॥

*(ਸੂਹੀ ਮ:੫, ੭੪੯-੧੧)*

(ਅ) ਰਾਖਨਹਾਰਾ ਸਦਾ ਮਿਹਰਵਾਨ॥ ਸਦਾ ਸਦਾ ਜਾਈਐ ਕੁਰਬਾਨ॥੨॥

*(ਮਲਾਰ ਮ:੫, ੧੨੭੧-੪)*

(ੲ) ਤੇਰੀ ਕੀਮਤਿ ਤੂਹੈ ਜਾਣਹਿ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ॥
ਸੇਈ ਭਗਤ ਜੋ ਤੁਧੁ ਭਾਣੇ॥ ਨਾਨਕ ਤਿਨ ਕੈ ਸਦ ਕੁਰਬਾਣੇ॥੪॥

*(ਮਲਾਰ ਮ:੫, ੧੨੭੦-੧੯)*

(ਸ) ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ॥
ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ॥
ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ॥
ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ॥
ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ॥
ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ॥

*(ਰਾਮਕਲੀ ਵਾਰ ਮ:੫, ੯੬੫-੧੨)*

## ਕੁਰਾਨ/ਕਤੇਬਾ (੮੪੯)

ਇਸਲਾਮ ਦੀ ਪਾਵਨ ਧਾਰਮਕ ਪੁਸਤਕ ਹੈ। ਜਿਸ ਵਿਚ ੧੧੪ ਸੂਰਤਾਂ ਹਨ, ੩੦ ਸਪਾਰੇ ਹਨ। ਕੁਰਾਨ ਮਜੀਦ ਵਿਚ ੬੬੬੬ ਆਇਤਾਂ ਹਨ, ੭੯੪੩੬ ਤੁਕਾਂ (ਫਿਕਰੇ) ਹਨ। ਕੁਰਾਨ ਸ਼ਰੀਫ ਦੀ ਬਣਤਰ ਚਾਰ ਭਾਗਾਂ ਵਿਚ ਵੰਡੀ ਜਾ ਸਕਦੀ ਹੈ।

(੧) ਸੂਰਤ: ੧੧੪ ਹਨ। ਭਾਵ ੧੧੪ ਕਾਂਡ ਜਾਂ ਚੈਪਟਰ ਹਨ। ਹਰ ਸੂਰਤ ਵਿਚ ਵਧ ਜਾਂ ਘਟ ਆਇਤਾਂ ਹਨ। ਜਿਵੇਂ ਨੰ: ੧ ਸੂਰਤ ਵਿਚ ਕੇਵਲ ਸੱਤ (੭) ਹੀ ਆਇਤਾਂ ਹਨ, ਔਰ ਸੂਰਤ ਦੋ ਵਿਚ ਦੋ ਸੌ ਛਿਆਸੀ (੨੮੬) ਹਨ।

(੨) ਸੀਪਾਰਾ ਜਾਂ ਪਾਰੇ: ਸੀਪਾਰਿਆਂ ਦੀ ਗਿਣਤੀ ਤੀਹ (੩੦) ਹੈ। ਜੇ ਇਕ ਸੀਪਾਰਾ ਰੋਜ਼ਾਨਾ ਪੜ੍ਹੀਏ ਤਦ ਪੂਰੇ ਕੁਰਾਨ ਮਜੀਦ ਦਾ ਪਾਠ ਮਹੀਨੇ ਵਿਚ ਪੂਰਾ ਹੋ ਜਾਂਦਾ ਹੈ।

(੩) ਰਕੂਅ: ਸਾਰੇ ਕੁਰਾਨ ਵਿਚ ਕੁਲ ਰਕੂਅ ੫੬੨ ਹਨ। ਰਕੂਅ ਦਾ ਅਰਥ ਹੈ, ਝੁਕਣਾ, ਸਜਦਾ ਕਰਨਾ, ਰਕੂਅ ਦੇ ਖਤਮ ਹੋਣ ਤੇ ਨਮਾਜ਼ੀ ਸਿਜਦੇ ਵਿਚ ਆ ਜਾਂਦਾ ਹੈ।

(੪) ਪਾਵਨ ਕੁਰਾਨ ਵਿਚ ਕੁਲ ਆਇਤਾਂ ੬੬੬੬ ਹਨ। ਆਇਤ ਦਾ ਅਰਥ ਹੈ, ਅੱਲਾਹ ਦੀ ਇਲਾਹੀ ਕਲਾਮ ਦੀ ਇਕ ਤੁਕ ਦਾ ਫਰਿਸ਼ਤੇ ਰਾਹੀਂ ਰਸੂਲਿ ਅੱਲਾਹ (ਮੁਹੱਮਦ) ਤਕ ਉਤਰਨਾ।

ਨੋਟ:- ਇਸਲਾਮ ਦਾ ਅਕੀਦਾ ਹੈ ਕਿ ਕੁਰਾਨ ਸ਼ਰੀਫ ਦੀਆਂ ਸਾਰੀ ਆਇਤਾਂ ਅੱਲਾਹ ਤੁਆਲਾ ਵਲੋਂ ਗਾਹੇ ਬਗਾਹੇ ਹਜ਼ਰਤ ਮੁਹੱਮਦ ਸਾਹਿਬ ਨੂੰ ਫਰਿਸ਼ਤੇ ਰਾਹੀਂ ਨਾਜ਼ਲ ਹੁੰਦੀਆਂ ਰਹੀਆਂ ਔਰ ਸਾਰੀ ਹੀ ਕੁਰਾਨ ਮਜੀਦ ਦੀ ਪਾਕ ਲਿਖਤ ਅੱਲਾਹ ਦੇ ਰੋਜ਼ਨਾਮਚੇ ਵਿਚ ਭੀ ਦਰਜ ਹੈ। ਜਿਸ ਦਾ ਨਾਉਂ "ਲੌਹਿ ਮਹਫੂਜ਼"ਹੈ। ਦੇਖੋ ਸੂਰਤ ਨੰ: ੪੩ ਜ਼ਖੱਰੁੱਫ। ਕੁਰਾਨੇ ਪਾਕ ਦੀਆਂ ਆਇਤਾਂ ਦੇ ਅਰਥ ਕੇਵਲ ਖੁਦਾ ਹੀ ਜਾਣਦਾ ਹੈ। ਇਨਸਾਨ ਦੀ ਕੋਈ ਭੀ ਪਾਇਆ

ਨਹੀਂ ਕਿ ਉਹ ਕੁਰਾਨ ਦੇ ਅਰਥ ਸਮਝ ਸੱਕੇ ਦੇਖੋ ਸੂਰਤ ਨੰ: ੩, ਆਲਉਮਰਾ, ਆਇਤ ਨੰ: ੪-੭, ਸੂਰਤ ਨੰ: ੨੫, ਅਲਫੁਰ ਕ੍ਰਾਨ। ਏਥੇ ਕੁਰਾਨ ਦੀ ਸਧਾਰਨ ਅਤੇ ਸੰਖੇਪ ਵਿਆਖਿਆ ਖਤਮ ਹੁੰਦੀ ਹੈ।

ਕਤੇਬ:-ਕਿਤਾਬ ਦਾ ਬਹੁ ਬਚਨ 'ਕਤੇਬ' ਹੈ। ਪਾਵਨ ਗੁਰਬਾਣੀ ਵਿਚ ਕਤੇਬ ਸ਼ਬਦ ਦੀ ਵਰਤੋਂ ਆਮ ਕਿਤਾਬਾਂ ਵਾਸਤੇ ਕੀਤੀ ਗਈ ਹੈ। ਜੋ ਦੁਨੀਆਂ ਦੇ ਇਨਸਾਨ ਨੂੰ ਗਿਆਨ ਦੀ ਪ੍ਰਾਪਤੀ ਦਾ ਸਾਧਨ ਹਨ। ਖਾਸ ਕਰਕੇ ਕਤੇਬ ਸ਼ਬਦ ਇਬਰਾਨੀ ਮਤ ਦੀਆਂ ਪੁਸਤਕਾਂ ਵਾਸਤੇ ਹੀ ਵਰਤਿਆ ਗਇਆ ਹੈ। ਆਮ ਵਿਦਵਾਨਾਂ ਦਾ ਖਿਆਲ ਹੈ ਕਿ ਇਹ ਕਿਤਾਬਾਂ ਚਾਰ ਹਨ। ਜਿਨ੍ਹਾਂ ਦੀ ਸੂਚੀ ਨਿਮਨ ਲਿਖਤ ਦੇ ਅਨਕੂਲ ਦਰਸਾਉਂਦੇ ਹਨ। ਪ੍ਰੰਤੂ ਕਿਤਾਬਾਂ ਦੀ ਗਿਣਤੀ ੬੬ ਹੈ।

(੧) ਕੁਰਾਨ: ਇਹ ਇਸਲਾਮੀ ਧਰਮ ਪੁਸਤਕ ਹੈ। ਜਿਸ ਦੀ ਵਿਆਖਿਆ ਉਕਤ ਵਾਰਤਾ ਵਿਚ ਦਰਜ ਹੈ।

(੨) ਤੌਰੇਤ: ਇਹ ਯਹੂਦੀਆਂ ਦੀ ਧਰਮ ਪੁਸਤਕ ਹੈ। ਜੋ ਹਜ਼ਰਤ ਮੂਸਾ ਨੇ ਲਿਖੀ। ਬਾਈਬਲ ਦੀਆਂ ਪਹਿਲੀਆਂ ਪੰਜ ਕਿਤਾਬਾਂ "ਤੌਰੇਤ" ਆਖੀਆਂ ਜਾਂਦੀਆਂ ਹਨ। ਦੇਖੋ ਨਿਮਨ ਲਿਖਤ ਸੂਚੀ।

(੩) ਬਾਈਬਲ ਜਾਂ ਇੰਜੀਲ: ਇਸਦੇ ਦੋ ਭਾਗ ਹਨ। ਪੁਰਾਣੀ ਬਾਈਬਲ ਅਤੇ ਨਵੀਂ ਇੰਜੀਲ ਏਸੇ ਬਾਈਬਲ ਦੀਆਂ ਪਹਿਲੀਆਂ ਪੰਜ ਕਿਤਾਬਾਂ "ਤੌਰੇਤ" ਆਖੀਆਂ ਜਾਂਦੀਆਂ ਹਨ। ਅਤੇ ੧੯ਵੀਂ ਪੁਸਤਕ ਜ਼ੰਬੂਰ ਹੈ। ਪੁਰਾਣੀ ਬਾਈਬਲ ਯਹੂਦੀਆਂ, ਈਸਈਆਂ ਅਤੇ ਜ਼ਬੂਰੀਆਂ ਦੇ ਵਿਸ਼ਵਾਸ਼ਾਂ ਦਾ ਮਿਲਗੋਭਾ ਹੈ। ਇਸਲਾਮ ਦਾ ਏਨ੍ਹਾਂ ਕਤੇਬਾਂ ਨਾਲ ਬਿਲਕੁਲ ਕਿਸੇ ਪ੍ਰਕਾਰ ਦਾ ਵਾਸਤਾ ਨਹੀਂ। ਕੁਰਾਨ ਏਨ੍ਹਾਂ ਕਤੇਬਾਂ ਨਾਲੋਂ ਬਿਲਕੁਲ ਹੀ ਵਖਰੀ ਧਰਮ ਮੁਸਤਕ ਹੈ।

(੪) ਜ਼ਬੂਰ: ਇਹ ਪੁਸਤਕ ਹਜ਼ਰਤ ਦਾਊਦ (David) ਉਪਰ ਨਾਜ਼ਿਲ ਹੋਈ ਆਖੀ ਜਾਂਦੀ ਹੈ। ਇਸ ਦੀ ਗਿਣਤੀ ਭੀ ਚਾਰ ਆਸਮਾਨੀ ਕਿਤਾਬਾਂ ਵਿਚ ਹੀ ਕੀਤੀ ਜਾਂਦੀ ਹੈ। ਇਸ ਪੁਸਤਕ ਦਾ ਅਸਲੀ ਨਾਉ (Psalms of David) ਹੈ। ਇਹ ਸਾਰੀਆਂ ਕਿਤਾਬਾਂ ਦੀ ਗਿਣਤੀ ਛਿਆਹਠ (੬੬) ਹੈ। ਕੁਰਾਨ ਵਖਰੀ ਪੁਸਤਕ ਹੈ।

(ੳ) ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥
ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥੩॥

*(ਰਾਮਕਲੀ ਮ:੫, ੮੯੭-੩)*

(ਅ) ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥

*(ਵਾਰ ਮਾਝ ਮ:੧, ੧੪੦-੧੮)*

(ੲ) ਜਬ ਅਪਨੀ ਸੋਭਾ ਆਪਨ ਸੰਗਿ ਬਨਾਈ॥
ਤਬ ਕਵਨ ਮਾਇ ਬਾਪ ਮਿਤ੍ਰੁ ਸੁਤ ਭਾਈ॥
ਜਹ ਸਰਬ ਕਲਾ ਆਪਹਿ ਪਰਬੀਨ॥
ਤਹ ਬੇਦ ਕਤੇਬ ਕਹਾ ਕੋਊ ਚੀਨ॥

*(ਗਉੜੀ ਸੁਖਮਨੀ ਮ:੫, ੨੯੧-੧੨)*

(ਸ) ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥੪॥

*(ਆਸਾ ਮ:੫, ਕਾਫੀ, ੩੯੭-੭)*

(ਹ) ਕਾਜੀ ਤੈ ਕਵਨ ਕਤੇਬ ਬਖਾਨੀ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੧॥ਰਹਾਉ॥

*(ਆਸਾ ਕਬੀਰ, ੪੭੭-੧੫)*

(ਕ) ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥੪॥

*(ਆਸਾ ਕਬੀਰ, ੪੭੭-੧੮)*

(ਖ) ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥੨॥

*(ਆਸਾ ਕਬੀਰ, ੪੮੩-੭)*

(ਗ) ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥੧॥

*(ਤਿਲੰਗ ਕਬੀਰ, ੭੨੭-੭)*

(ਘ) ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ॥੩॥

*(ਸੂਹੀ ਮ:੫, ੭੪੭-੧੮)*

(ਙ) ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥
ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥

*(ਰਾਮਕਲੀ ਮ:੫, ੮੮੫-੯)*

(ਚ) ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥ ਪਾਠ ਪੁਰਾਣ ਉਦੈ ਨਹੀ ਆਸਤ॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥੧੩॥

*(ਮਾਰੂ ਮ:੧, ਸੋਲਹੇ, ੧੦੩੬-੫)*

(ਛ) ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥
ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥

*(ਰਾਮਕਲੀ ਵਾਰ ਮ:੫, ੧੧੦੦-੧੦)*

(ਜ) ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ॥
ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ॥੬॥

*(ਭੈਰਉ ਮ:੧, ੧੧੫੩-੧੫)*

(ਝ) ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ॥ ਛੋਡਿ ਕਤੇਬ ਕਰੈ ਸੈਤਾਨੀ॥
ਦੁਨੀਆ ਦੋਸੁ ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥੩॥

*(ਭੈਰਉ ਕਬੀਰ, ੧੧੬੧-੮)*

(ਵ) ਰਾਜਾ ਰਾਮੁ ਮਉਲਿਆ ਅਨਤ ਭਾਇ॥ ਜਹ ਦੇਖਉ ਤਹ ਰਹਿਆ ਸਮਾਇ॥੧॥ ਰਹਾਉ॥
ਦੁਤੀਆ ਮਉਲੇ ਚਾਰਿ ਬੇਦ॥ ਸਿੰਮ੍ਰਿਤਿ ਮਉਲੀ ਸਿਉ ਕਤੇਬ॥੨॥

*(ਬਸੰਤ ਕਬੀਰ, ੧੧੯੩-੧੫)*

(ਟ) ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥੧॥

*(ਪ੍ਰਭਾਤੀ ਕਬੀਰ, ੧੩੫੦-੫)*

(ਠ) ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥

*(ਜਪੁ, ੫-੩)*

(ਡ) ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥

*(ਵਾਰ ਮਾਝ ਮ:੧, ੧੪੫-੧)*

(ਢ) ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥

*(ਆਸਾ ਵਾਰ ਮ:੧, ੪੬੪-੬)*

(ਣ) ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥

*(ਆਸਾ ਵਾਰ ਮ:੧, ੪੭੧-੧੬)*

(ਤ) ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ॥
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥

*(ਗੁਜਰੀ ਵਾਰ ਮ:੫, ੫੧੮-੭)*

(ਥ) ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥
ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ॥੬॥

*(ਮਾਰੂ ਮ:੧, ਸੋਹਲੇ, ੧੦੨੧-੧੬)*

## ਕੁਰੁਤਾ (੮੫੦)

ਬੇ-ਰੁੱਤਾ, ਬੇ-ਮੌਸਮਾ, ਜਿਸ ਦੇ ਬੀਜਣ ਦੀ ਰੁਤ ਨਾ ਹੋਵੇ। ਕੁਵੇਲੇ ਦਾ ਬੀਜਿਆ ਹੋਇਆ, ਕੁਵੇਲੇ ਦਾ ਕੀਤਾ ਹੋਇਆ ਕੰਮ।

(ੳ) ਅਨਿਕ ਕਰਮ ਕੀਏ ਬਹੁਤੇਰੇ॥ ਜੋ ਕੀਜੈ ਸੋ ਬੰਧਨੁ ਪੈਰੇ॥
ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ॥੫॥

*(ਮਾਰੂ ਮ:੫, ਸੋਹਲੇ, ੧੦੭੫-੧੮)*

## ਕੁਰੂਪ (੮੫੧)

ਜੋ ਖ਼ੂਬਸੂਰਤ ਨਹੀਂ ਹੈ, ਜੋ ਸੋਹਣੀ ਨਹੀਂ ਹੈ, ਜੋ ਬਿਗੜੇ ਰੂਪ ਹੈ, ਜੋ ਸੁੰਦਰੀ ਨਹੀਂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਸੋਹਣੀ"।

(ੳ) ਕਹੁ ਕਬੀਰ ਜੈਸੇ ਸੁੰਦਰ ਸਰੂਪ॥ ਨਾਮ ਬਿਨਾ ਜੈਸੇ ਕੁਬਜ ਕੁਰੂਪ॥੩॥

*(ਗਉੜੀ ਕਬੀਰ, ੩੨੮-੧੨)*

(ਅ) ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥
ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ॥
ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ॥
ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ॥
ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ॥
ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਣਹਾਰਿ॥੧॥

*(ਸਿਰੀ ਵਾਰ ਮ:੩, ੮੯-੮)*

(ੲ) ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥

*(ਸਿਰੀ ਵਾਰ ਮ:੩, ੮੯-੧੯)*

(ਸ) ਪੇਈਅੜੈ ਪਿਰੁ ਚੇਤੇ ਨਾਹੀ॥ ਦੂਜੈ ਮੁਠੀ ਰੋਵੈ ਧਾਹੀ॥
ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ॥੬॥

*(ਮਾਝ ਮ:੩, ੧੨੭-੩)*

(ਹ) ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ॥੩॥

*(ਸਾਰਗ ਮ:੧, ੧੧੯੭-੧੦)*

## ਕੁਲਹੀਣ (੯੫੨)

ਨਸਲ ਵਲੋਂ ਹੀਣ ਹੋਣਾ, ਖਾਨਦਾਨੀ ਨਾ ਹੋਣਾ। ਆਪਣੇ ਪੂਰਵਜਾਂ ਦੀ ਨਸਲ ਵਿਚੋਂ ਨਾ ਹੋਣਾ। ਸਤਿਗੁਰੂ ਦੀ ਕੁਲ ਵਿਚੋਂ ਨਾ ਹੋਣਾ, ਭਾਵ ਗੁਰੂ ਵਾਲੇ ਨਾ ਬਣਨਾ।

(ੳ) ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ॥
ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ॥੨॥

*(ਦੇਵਗੰਧਾਰੀ ਮ:੫, ੫੨੯-੩)*

(ਅ) ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥੨॥

*(ਗਉੜੀ ਨਾਮਦੇਉ, ੩੪੫-੬)*

(ੲ) ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ॥
ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ॥
ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ॥
ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ॥
ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ॥੨॥

*(ਆਸਾ ਮ:੫, ਛੰਤ, ੪੫੮-੧)*

## ਕੁਲਖਣੀ (੮੫੩)

ਜਿਸ ਇਸਤ੍ਰੀ ਦੇ ਲੱਖਣ ਚੰਗੇ ਨਾ ਹੋਣ; ਜਿਸ ਦੀ ਲਖਤਾ ਮੰਦੀ ਹੋਵੇ, ਮੰਦੇ ਲੱਛਣਾਂ ਵਾਲੀ, ਜਿਸ ਦੇ ਆਸਾਰ ਨਿੰਦਤ ਹਨ, ਬੁਰੇ ਪ੍ਰਭਾਵ ਵਾਲੀ। ਇਸਤ੍ਰੀ ਵਾਸਤੇ "ਕੁਲਖਣੀ", ਅਤੇ ਮਰਦ ਵਾਸਤੇ "ਕੁਲੱਖਣਾ" ਆਖਿਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਨਾਰ", "ਕੁਰੂਪ", "ਕੁਸੋਹਣੀ"।

(ੳ) ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ॥

*(ਗੂਜਰੀ ਵਾਰ ਮ:੩, ੫੧੬-੧੦)*

(ਅ) ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ॥
ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ॥੩॥

*(ਸੋਰਠਿ ਮ:੩, ੬੩੯-੪)*

(ੲ) ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ॥੨॥

*(ਸੋਰਠਿ ਵਾਰ ਮ:੪, ੬੫੧-੧੯)*

(ਸ) ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ॥
ਜਿਸ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ॥
ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ॥
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ॥
ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ॥
ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ॥੧॥

*(ਸੂਹੀ ਵਾਰ ਮ:੩, ੭੮੬-੧੧)*

## ਕੁਲਘਾਤਕ ਅਤੇ ਕੁਲਤਾਰਕ (੮੫੪)

ਕੁਲਘਾਤਕ: ਜੋ ਆਪਣੇ ਖਾਨਦਾਨ ਦੀ ਹੱਤਿਆ ਕਰਦਾ ਹੈ; ਜੋ ਆਪਣੀ ਕੁਲ ਦਾ ਬੁਰਾ ਕਰਦਾ ਹੈ; ਜੋ ਮਾਣਸ ਜਨਮ ਪਾ ਕੇ ਆਪਣੀਆਂ ਕੁਲਾਂ ਵਿਚ ਗੁਰਮਤਿ ਪ੍ਰਚਾਰ ਨਹੀਂ ਕਰਦਾ ਹੈ; ਜੋ ਆਪਣੀ ਖਾਨਦਾਨੀ ਵਿਚ ਰੱਬ ਨਾਲੋਂ ਤੋੜ ਕੇ ਦੁਨੀਆ ਨਾਲ ਜੋੜਦਾ ਹੈ। ਕੁਲਤਾਰਕ: ਜੋ ਆਪਣੀ ਕੁਲ ਨੂੰ ਰੱਬ ਨਾਲ ਜੋੜਦਾ ਹੈ; ਜੋ ਆਪਣੀ ਖਾਨਦਾਨੀ ਨੂੰ ਸੰਗਤ ਵਿਚ ਲੈ ਜਾਕੇ ਗੁਰਮਤਿ ਵਿਚ ਲੀਨ ਕਰਦਾ ਹੈ; ਜੋ ਆਪਣੇ ਬਾਲ ਬੱਚਿਆਂ ਨੂੰ ਸਤਿਗੁਰੂ ਵਾਲੇ ਬਣਾਉਂਦਾ ਹੈ; ਜੋ ਆਪਣੀ ਕੁਲ ਨੂੰ ਗੁਰਮਤਿ ਦੇ ਅਨੁਕੂਲ ਜੀਵਨ ਬਤੀਤ ਕਰਨ ਪ੍ਰਤਿ ਪ੍ਰੇਰਦਾ ਹੈ; ਜੋ ਆਪਣੇ ਬੱਚਿਆਂ ਨੂੰ ਆਪਣੇ ਈਮਾਨ ਧਰਮ ਨਾਲ ਜੋੜਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਸਤਾਰਾ" "ਆਤਮਘਾਤੀ"।

(ੳ) ਇਕਿ ਕੂੜਿ ਲਾਗੇ ਕੂੜੇ ਫਲ ਪਾਏ॥ ਦੂਜੈ ਭਾਇ ਬਿਰਥਾ ਜਨਮੁ ਗਵਾਏ॥
ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ॥੬॥

*(ਮਾਝ ਮ:੩, ੧੨੪-੧)*

(ਅ) ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ॥ ਪਰਵਿਰਤਿ ਨ ਪੜਹੁ ਰਹੀ ਸਮਝਾਇ॥

ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ॥ ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ॥੩॥

*(ਭੈਰਉ ਮ:੩, ੧੧੫੪-੬)*

(ੲ) ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ॥੪॥
ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ॥੫॥

*(ਸੂਹੀ ਮ:੩, ੭੫੫-੫)*

(ਸ) ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥੧੧੫॥

*(ਸਲੋਕ ਕਬੀਰ ੧੩੭੦-੧੧)*

(ਹ) ਵਾਚੈ ਵਾਦੁ ਨ ਬੇਦੁ ਬੀਚਾਰੈ॥ ਆਪਿ ਡੁਬੈ ਕਿਉ ਪਿਤਰਾ ਤਾਰੈ॥
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ॥ ਸਤਿਗੁਰੁ ਮਿਲੈ ਤ ਸੋਝੀ ਹੋਇ॥੪॥

*(ਰਾਮਕਲੀ ਮ:੧, ੯੦੪-੧੫)*

(ਕ) ਗੁਰਮੁਖਿ ਹਰਿ ਦਰਿ ਸੋਭਾ ਪਾਏ॥ ਗੁਰਮੁਖਿ ਵਿਚਹੁ ਆਪੁ ਗਵਾਏ॥
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ॥੩॥

*(ਮਾਝ ਮ:੩, ੧੨੫-੭)*

(ਖ) ਨਿਰਗੁਣੁ ਸਰਗੁਣੁ ਆਪੇ ਸੋਈ॥ ਤਤੁ ਪਛਾਣੈ ਸੋ ਪੰਡਿਤੁ ਹੋਈ॥
ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ॥੧॥

*(ਮਾਝ ਮ:੩, ੧੨੮-੧੩)*

(ਗ) ਜਿਸੁ ਤੂੰ ਤੁਠਾ ਸੋ ਤੁਧੁ ਧਿਆਏ॥ ਸਾਧ ਜਨਾ ਕਾ ਮੰਤ੍ਰੁ ਕਮਾਏ॥
ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ॥੭॥

*(ਮਾਝ ਮ:੫, ੧੩੦-੧੯)*

(ਘ) ਸੰਤਾ ਸੰਗਤਿ ਪਾਈਐ॥ ਜਿਤੁ ਜਮ ਕੈ ਪੰਥਿ ਨ ਜਾਈਐ॥
ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ॥੧॥

*(ਮਾਝ ਮ:੫, ੧੩੨-੮)*

(ਙ) ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥
ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ॥੩॥

*(ਸਿਰੀ ਮ:੩, ੨੮-੧੦)*

(ਚ) ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ॥੩॥

*(ਬਿਲਾਵਲ ਮ:੫, ੮੧੪-੧੮)*

(ਛ) ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ॥
ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ॥੪॥
ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ॥
ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ॥੫॥

*(ਗੂਜਰੀ ਮ:੪, ੫੦੭-੩)*

(ਜ) ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥
ਸੋ ਹਰਿ ਹਰਿ ਤੁਮ੍ ਸਦਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥

*(ਗੂਜਰੀ ਮ:੫, ੪੯੬-੩)*

(ਝ) ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ॥ ਸਾਚੀ ਬਾਣੀ ਨਾਮ ਪਿਆਰੁ॥
ਮਨਮੁਖ ਭੂਲੇ ਕਾਹੇ ਆਏ॥ ਨਾਮਹੁ ਭੂਲੇ ਜਨਮੁ ਗਵਾਏ॥੧॥

*(ਬਸੰਤ ਮ:੩, ੧੧੭੪-੧੬)*

(ਞ) ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੨॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥

*(ਬਿਲਾਵਲੁ ਰਵਿਦਾਸ, ੮੫੮-੮)*

(ਟ) ਕੁਲ ਸਮੂਹ ਉਧਰੇ ਖਿਨ ਭੀਤਰਿ ਜਨਮ ਜਨਮ ਕੀ ਮਲੁ ਲਾਹੀ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ ਬਿਖਿਆ ਬਨੁ ਗਾਹੀ॥੧॥

*(ਬਿਲਾਵਲੁ ਮ:੫, ੮੨੪-੮)*

(ਠ) ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥
ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ॥
ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥
ਹਰਿ ਪੈਜ ਰਖੈ ਮੁਰਾਰਿ॥ ਹਰਿ ਨਾਨਕ ਸਰਨਿ ਦੁਆਰਿ॥੧੦॥

*(ਬਿਲਾਵਲੁ ਮ:੫, ੮੩੮-੧੫)*

(ਡ) ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ॥
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ॥
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ॥
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ॥੧॥
ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥

ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

(ਰਾਮਕਲੀ ਵਾਰ ਮ:੩, ੯੫੧-੫)

(ਢ) ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥ ਜਰਾ ਮਰਣ ਗਤੁ ਗਰਬੁ ਨਿਵਾਰੇ॥
ਆਪਿ ਤਰੈ ਪਿਤਰੀ ਨਿਸਤਾਰੇ॥੩॥

(ਗਉੜੀ ਮ:੧, ੨੨੩-੧੮)

(ਣ) ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ॥
ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ॥੨॥

(ਸੋਰਠਿ ਵਾਰ ਮ:੩, ੬੪੮-੨)

(ਤ) ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ॥
ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ॥੫॥

(ਮਾਰੂ ਵਾਰ ਮ:੫, ੧੦੯੬-੩)

(ਥ) ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ॥
ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥੨॥

(ਵਾਰ ਮਾਝ ਮ:੧, ੧੩੮-੧੯)

(ਦ) ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ॥
ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ॥੨॥

(ਭੈਰਉ ਮ:੩, ੧੧੩੧-੧੮)

(ਧ) ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ॥ ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥
ਗੁਰ ਕੈ ਸਬਦਿ ਹਉਮੈ ਬਿਖੁ ਮਾਰੇ॥ ਨਾਨਕ ਰਾਮ ਨਾਮਿ ਸੰਤ ਨਿਸਤਾਰੇ॥੫॥

(ਭੈਰਉ ਮ:੩, ੧੧੩੩-੯)

(ਨ) ਸਾਹਿਬ ਭਾਵੈ ਸੇਵਕੁ ਸੇਵਾ ਕਰੈ॥ ਜੀਵਤੁ ਮਰੈ ਸਭਿ ਕੁਲ ਉਧਰੈ॥੧॥

(ਬਸੰਤ ਮ:੩, ੧੧੭੦-੧੩)

(ਪ) ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ॥੧॥

(ਮਾਰੂ ਵਾਰ, ਮ:੫, ੯੬੦-੧੨)

(ਫ) ਹਰਿ ਵਰੁ ਜਿਨਿ ਪਾਇਆ ਧਨ ਨਾਰੀ॥ ਹਰਿ ਸਿਉ ਰਾਤੀ ਸਬਦੁ ਵੀਚਾਰੀ॥
ਆਪਿ ਤਰੈ ਸੰਗਤਿ ਕੁਲ ਤਾਰੈ॥ ਸਤਿਗੁਰੁ ਸੇਵਿ ਤਤੁ ਵੀਚਾਰੈ॥੩॥

(ਆਸਾ ਮ:੧, ੩੫੩-੩)

(ਬ) ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥
ਕਾਜੀ ਸੋ ਜੋ ਉਲਟੀ ਕਰੈ॥ ਗੁਰ ਪਰਸਾਦੀ ਜੀਵਤੁ ਮਰੈ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ॥ ਆਪਿ ਤਰੈ ਸਗਲੇ ਕੁਲ ਤਾਰੈ॥੩॥

(ਧਨਾਸਰੀ ਮ:੧, ੬੬੨-੧੩)

(ਭ) ਸੋ ਜਨੁ ਸਾਚਾ ਜਿ ਹਉਮੈ ਮਾਰੈ॥ ਗੁਰ ਕੈ ਸਬਦਿ ਪੰਚ ਸੰਘਾਰੈ॥
ਆਪਿ ਤਰੈ ਸਗਲੇ ਕੁਲ ਤਾਰੈ॥੪॥

(ਗਉੜੀ ਮ:੩, ੨੩੦-੧੨)

(ਮ) ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਇਦਾ॥੬॥

(ਮਾਰੂ ਮ:੫, ਸੋਹਲੇ, ੧੦੭੫-੧੯)

(ਯ) ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥
ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥੧॥

(ਰਾਮਕਲੀ ਮ:੧, ੮੭੭-੧੪)

(ਰ) ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥
ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ॥੧੧॥

(ਮਾਰੂ ਮ:੧, ਸੋਹਲੇ, ੧੦੩੯-੭)

(ਲ) ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ॥ ਆਪਿ ਤਰਹਿ ਸਗਲੇ ਕੁਲ ਤਾਰੇ॥
ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੬॥

(ਮਾਝ ਮ:੩, ੧੧੭-੧੫)

(ਵ) ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥
ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ॥

(ਸਿਰੀ ਮ:੫, ਛੰਤ, ੮੧-੧੦)

(ੜ) ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥
ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥
ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ॥

(ਸਿਰੀ ਵਾਰ ਮ:੪. ੮੬-੧੪)

(ੳੳ) ਸੰਤਹੁ ਰਾਮਦਾਸ ਸਰੋਵਰੁ ਨੀਕਾ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ॥ ਰਹਾਉ॥

(ਸੋਰਿਠ ਮ:੫, ੬੨੩-੪)

(ੳਅ) ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਹਾਲਿ॥
ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ॥੨॥

(ਸੂਹੀ ਵਾਰ ਮ:੩, ੭੮੫-੧੦)

(ੳੲ) ਨਾਇ ਮੰਨੀਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ॥
ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ॥

(ਸਾਰੰਗ ਵਾਰ ਮ:੪, ੧੨੪੧-੧੩)

## ਕੁਲਵੰਤ/ਕੁਲਵਰਨ (੮੫੫)

ਕੁਲ: ਹੋਰ ਜਾਣਕਾਰੀ ਵਾਸਤੇ ਦੇਖੋ, "ਜਾਤਿ ਪਾਤਿ", "ਕੁਲਵੰਤ, ਕੁਲਵੰਤੀ"। ਵਰਨ: ਭੇਦ, ਵਿਤਕਰਾ। ਰੰਗਾਂ ਕਰਕੇ *ਵਿਸ਼ਨੂੰ ਪੁਰਾਣ* ਵਿਚ ਚਾਰ ਪ੍ਰਕਾਰ ਦੇ ਰੰਗ ਲਿਖੇ ਹਨ। ਗੋਰਾ ਰੰਗ ਬ੍ਰਾਹਮਣ ਦਾ, ਲਾਲ

ਕਸ਼ਤਰੀ ਦਾ, ਪੀਲਾ ਰੰਗ ਵੈਸ਼ ਦਾ, ਅਤੇ ਕਾਲਾ ਰੰਗ ਸੂਦ੍ਰ ਦਾ।, ਹੋਰ ਦੇਖੋ, "ਚਾਰ ਵਰਨ"। ਗੁਰਮਤ ਕੁਲ ਅਤੇ ਵਰਨ ਆਦਿ ਦੀ ਨਿਖੇਧੀ ਕਰਦੀ ਹੈ।

(ੳ) ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ॥
ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ॥੧੬੬॥

*(ਸਲੋਕ ਕਬੀਰ, ੧੩੭੩-੮)*

(ਅ) ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ॥
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥੫੭॥

*(ਸਲੋਕ ਕਬੀਰ, ੧੩੬੭-੮)*

(ੲ) ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ॥
ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ॥੫੬॥

*(ਸਲੋਕ ਕਬੀਰ, ੧੩੬੭-੮)*

(ਸ) ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥ ਬਾਮਨ ਕਹਿ ਕਹਿ ਜਨਮੁ ਮਤ ਖੋਏ॥੧॥ ਰਹਾਉ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥ ਤਉ ਆਨ ਬਾਟ ਕਾਹੇ ਨਹੀ ਆਇਆ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥ ਹਮ ਕਤ ਲੋਹੂ ਤੁਮ ਕਤ ਦੂਧ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣ ਕਹੀਅਤੁ ਹੈ ਹਮਾਰੈ॥੪॥

*(ਗਉੜੀ ਕਬੀਰ, ੩੨੪-੧੬)*

(ਹ) ਨਾ ਮੈ ਕੁਲੁ ਨਾ ਸੋਭਾਵੰਤ॥ ਕਿਆ ਜਾਨਾ ਕਿਉ ਭਾਨੀ ਕੰਤ॥
ਮੋਹਿ ਅਨਾਥ ਗਰੀਬ ਨਿਮਾਨੀ॥ ਕੰਤ ਪਕਰਿ ਹਮ ਕੀਨੀ ਰਾਨੀ॥੩॥
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ॥ ਸੂਖ ਸਹਜ ਮੇਰਾ ਧਨੁ ਸੋਹਾਗਾ॥
ਕਹੁ ਨਾਨਕ ਮੋਰੀ ਪੂਰਨ ਆਸਾ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ॥੪॥

*(ਆਸਾ ਮ:੫, ੩੯੪-੧੦)*

(ਕ) ਅਪਨਾ ਜਨੁ ਆਪਹਿ ਆਪਿ ਉਧਾਰਿਓ॥
ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ॥੧॥ਰਹਾਉ॥
ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ॥
ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ॥੧॥
ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ॥
ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ॥੨॥

*(ਨਟ ਮ:੫, ੯੭੯-੨)*

(ਖ) ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ॥
ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥੧੫॥

*(ਵਡਹੰਸ ਵਾਰ ਮ:੪, ੫੯੨-੬)*

(ਗ) ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣ॥੨॥

*(ਗੋਂਡ ਮ:੪, ੮੬੧-੬)*

(ਘ) ਸੋ ਕੁਲਵੰਤਾ ਜਿ ਸਿਮਰੈ ਸੁਆਮੀ॥ ਸੋ ਪਤਿਵੰਤਾ ਜਿ ਆਪੁ ਪਛਾਨੀ॥੨॥

*(ਭੈਰਉ ਮ;੫, ੧੧੫੦-੩)*

(ਙ) ਅਚਾਰਵੰਤਿ ਸਾਈ ਪਰਧਾਨੇ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥
ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ॥੩॥

*(ਮਾਝ ਮ:੫, ੯੭-੧੮)*

(ਚ) ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ॥
ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ॥

*(ਗੁਜਰੀ ਵਾਰ ਮ:੩, ੫੧੬-੯)*

(ਛ) ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥
ਧੰਨੁ ਧੰਨੁ ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥

*(ਗਉੜੀ ਸੁਖਮਨੀ ਮ:੫, ੨੯੪-੧੯)*

(ਜ) ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ॥

*(ਗਉੜੀ ਥਿਤੀ ਮ:੫, ੩੦੦-੧੨)*

(ਝ) ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥
ਹਿਰਦੈ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥

*(ਆਸਾ ਧੰਨਾ, ੪੮੭-੧੭)*

(ਞ) ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ॥ ਸਾਚੀ ਬਾਣੀ ਨਾਮ ਪਿਆਰੁ॥
ਮਨਮੁਖ ਭੂਲੇ ਕਾਹੇ ਆਏ॥ ਨਾਮਹੁ ਭੂਲੇ ਜਨਮੁ ਗਵਾਏ॥੧॥

*(ਬਸੰਤ ਮ:੩, ੧੧੭੪-੧੬)*

(ਟ) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥

*(ਗਉੜੀ ਕਬੀਰ, ੩੨੮-੧੦)*

(ਠ) ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥੨॥

*(ਮਲਾਰ ਮ:੪, ੧੨੬੩-੧)*

(ਡ) ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ॥

*(ਸਵਈਏ ਮ:੩, ੧੩੯੫-੫)*

## ਕੁਲੀਨ (੮੫੬)

ਕੁਲਵੰਤ, ਭਲਾਮਾਣਸ, ਸ਼ਰੀਫ, ਉੱਤਮ ਕੁਲ ਵਿਚ ਉਤਪੰਨ ਹੋਇਆ ਇਨਸਾਨ। ਗੁਰਮਤਿ ਵਿਚ ਕੁਲੀਨ ਉਹੀ ਇਨਸਾਨ ਹੈ, ਜੋ ਭਗਵਾਨ ਨਾਲ ਪ੍ਰੀਤਿ ਕਰਦਾ ਹੈ।

(ੳ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ਅ) ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥

*(ਰਾਮਕਲੀ ਰਵਿਦਾਸ, ੯੭੪-੨)*

(ੲ) ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ॥੧॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ॥ਰਹਾਉ॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ॥੨॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ॥੩॥
ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥੪॥
ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ॥੫॥
ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ॥੬॥
ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ॥੭॥
ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ॥੮॥

*(ਗਉੜੀ ਮ:੫, ੨੪੨-੧)*

(ਸ) ਜਾਤਿ ਕੁਲੀਨੁ ਸੇਵਕੁ ਜੇ ਹੋਇ॥ ਤਾ ਕਾ ਕਹਣਾ ਕਹਹੁ ਨ ਕੋਇ॥
ਵਿਚਿ ਸਨਾਂਤੀ ਸੇਵਕੁ ਹੋਇ॥ ਨਾਨਕ ਪਣ੍ਹੀਆ ਪਹਿਰੈ ਸੋਇ॥੪॥

*(ਮਲਾਰ ਮ:੧, ੧੨੫੬-੧੧)*

## ਕੁਵੱਲੀਆ ਪੀੜ (੮੫੭)

ਕੰਸ ਰਾਜੇ ਦਾ ਵਡੇ ਬਲ ਵਾਲਾ ਹਾਥੀ, ਜੋ ਸ੍ਰੀ ਕ੍ਰਿਸ਼ਨ ਜੀ ਅਤੇ ਬਲਰਾਮ ਨੇ ਮਾਰਿਆ ਸੀ, ਕੁਚੱਜਾ, ਨਾ ਮੁੜਨ ਵਾਲਾ, ਟੇਢਾ, ਗੁਮਰਾਹ, ਭੈੜੀ ਪੀੜ ਨਾਲ ਮਰਨ ਵਾਲਾ।

(ੳ) ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ॥
ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ॥੨॥
ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ॥

ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ॥
ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ॥੩॥

*(ਸੋਰਠਿ ਮ:੪, ੬੦੬-੧੬)*

## ਕੁਵਾਟੜੀ (੮੫੮)

ਨਿੰਦਤ ਰਾਹ, ਮੰਦਾ ਰਸਤਾ, ਕੁਮਾਰਗ, ਮੰਦੀ ਜੀਵਨ ਰੀਤੀ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਮਾਰਗ", "ਉਝੜ ਰਾਹੇ" "ਕੁਰਾਹੇ"।

(ੳ) ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ॥
ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ॥੬॥

*(ਆਸਾ ਮ:੧, ੪੧੯-੧੨)*

(ਅ) ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥
ਦੂਜੈ ਭਾਂਵੀ ਨਾਨਕਾ ਵਹਣਿ ਲੁੜ੍ਹੰਦੜੀ ਜਾਇ॥੧੬॥

*(ਸਲੋਕ ਮ:੫, ੧੪੨੬-੧)*

## ਕੁੜਮ/ਕੁੜਮਾਈ (੮੫੯)

ਲੜਕੀ ਅਤੇ ਲੜਕੇ ਦਾ ਸਹੁਰਾ ਆਪਸ ਵਿਚ ਕੁੜਮ ਹੁੰਦੇ ਹਨ। ਜਿਸ ਵੇਲੇ ਲੜਕੇ ਅਤੇ ਲੜਕੀ ਦੀ ਮੰਗਣੀ ਹੋ ਜਾਂਦੀ ਹੈ, ਉਸ ਰਸਮ ਨੂੰ ਕੁੜਮਾਈ ਆਖਦੇ ਹਨ। ਐਸੀਆਂ ਸਮਾਜੀ ਰਸਮਾਂ ਸਮਾਜ ਵਿਚ ਆਨੰਦ ਉਤਪੰਨ ਕਰਦੀਆਂ ਹਨ। ਪਰੰਤੂ ਕੁਝ ਲਾਲਚੀ ਲੋਕਾਂ ਨੇ ਇਸ ਰਸਮ ਨੂੰ ਕਠਿਨ ਬਣਾ ਦਿੱਤਾ ਹੈ। ਇਸ ਸਮਾਜੀ ਬੁਰਾਈ ਨੂੰ ਦੂਰ ਕਰਨ ਵਾਸਤੇ ਹਜ਼ੂਰ ਨੇ ਪਾਵਨ ਗੁਰਬਾਣੀ ਦੁਆਰਾ ਅਤਿਅੰਤ ਹੀ ਲਾਜ਼ਮੀ ਸੁਝਾਉ ਸਾਦਰ ਫੁਰਮਾਏ ਹਨ, ਜਿਨ੍ਹਾਂ ਦਾ ਪਾਲਨ ਕੀਤਿਆਂ ਸਮਾਜ ਦਾ ਬੁਨਿਆਦੀ ਤੌਰ ਤੇ ਸੁਧਾਰ ਹੋ ਜਾਂਦਾ ਹੈ।

(ੳ) ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ॥

*(ਗਉੜੀ ਵਾਰ ਮ:੪, ੩੦੬-੯)*

(ਅ) ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ॥
ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ॥
ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ॥
ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ॥੨॥

*(ਸੂਹੀ ਮ:੪, ਛੰਤ, ੭੭੩-੫)*

## ਕੂਕ ਪੁਕਾਰ ਕਰਨੀ (੮੬੦)

ਉੱਚੀ ਆਵਾਜ਼ ਨਾਲ ਰੋ ਪਿਟ ਕੇ ਫਰਿਆਦ ਕਰਨੀ, ਰੋਣਾ ਕੁਰਲਾਉਣਾ, ਚੀਖ ਦਰਸਾਉਣ ਹਿਤ ਸਟੇਜਾਂ ਤੇ ਰੌਲਾ ਪਾਉਣਾ।

(ੳ) ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ॥
ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ॥੫॥

*(ਸਿਰੀ ਮ:੩, ੬੯-੧੮)*

(ਅ) ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ॥
ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ॥

*(ਸਿਰੀ ਵਾਰ ਮ:੩, ੮੬-੯)*

(ੲ) ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ॥
ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ॥੩॥

*(ਮਾਝ ਮ:੫, ੯੭-੧੨)*

(ਸ) ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥
ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥
ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥
ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥
ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ॥
ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ॥੧॥

*(ਗਉੜੀ ਵਾਰ ਮ:੪, ੩੦੯-੧੦)*

(ਹ) ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ॥
ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥੧॥

*(ਆਸਾ ਮ:੧, ੩੪੯-੧੨)*

(ਕ) ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ॥
ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ॥
ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ॥੨॥

*(ਸੋਰਠਿ ਵਾਰ ਮ:੩, ੬੪੭-੬)*

(ਖ) ਸਾਸਤ੍ਰ ਬੇਦ ਪੁਰਾਣ ਪੜ੍ੰਤਾ॥ ਪੂਕਾਰੰਤਾ ਅਜਾਣੰਤਾ॥
ਜਾਂ ਬੂਝੈ ਤਾਂ ਸੂਝੈ ਸੋਈ॥ ਨਾਨਕੁ ਆਖੈ ਕੂਕ ਨ ਹੋਈ॥੧॥

*(ਸਾਰੰਗ ਵਾਰ ਮ:੪, ੧੨੪੭-੧੩)*

(ਗ) ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ॥
ਅਨਦਿਨੁ ਹਰਿ ਗੁਣ ਗਾਵੈ ਸੋਇ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ॥੫॥

*(ਮਲਾਰ ਮ:੩, ੧੨੬੧-੧੦)*

(ਘ) ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥

ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥
ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰਿ॥੬॥

*(ਮਲਾਰ ਮ:੧, ੧੨੮੧-੧)*

(ਙ) ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ॥
ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ॥
ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ॥
ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ॥੧॥

*(ਸਾਰੰਗ ਵਾਰ ਮ:੧, ੧੨੮੩-੧੮)*

(ਚ) ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ॥
ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ॥
ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ॥
ਨਾਨਕ ਸੋ ਸਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ॥੧॥

*(ਸਾਰੰਗ ਵਾਰ ਮ:੧, ੧੨੮੪-੧੩)*

(ਛ) ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥
ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ॥
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ॥੫੪॥

*(ਸਲੋਕ ਮ:੩, ੧੪੧੯-੧੬)*

(ਜ) ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ॥
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ॥
ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ॥
ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ॥
ਨਾਨਕ ਸੁਖਿ ਸਵਨਿ੍ ਸੋਹਾਗਣੀ ਸਚੈ ਨਾਮਿ ਸਮਾਇ॥੫੬॥

*(ਸਲੋਕ ਮ:੩, ੧੪੨੦-੨)*

(ਝ) ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥

*(ਮਲਾਰ ਵਾਰ ਮ:੩, ੧੨੮੨-੬)*

(ਞ) ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ॥
ਹਰਿ ਓਟਿ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ॥
ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ॥
ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ॥

ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ॥
ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ॥

*(ਮਾਝ ਮ:੫, ਦਿਨ ਰੈਣਿ, ੧੩੭-੮)*

(ਟ) ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ॥੧॥

*(ਸਿਰੀ ਵਾਰ ਮ:੪, ੮੬-੭)*

(ਠ) ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ॥
ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣ ਦੁਖੁ ਪਾਈ॥
ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਹਿ ਸਮਾਈ॥
ਜੋ ਧੁਰਿ ਲਿਖਿਆ ਸੋਈ ਕਮਾਵੈ ਕੋਇ ਨ ਮੇਟਣਹਾਰਾ॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ॥੩॥

*(ਵਡਹੰਸੁ ਮ:੩, ਛੰਤ, ੫੭੦-੧੯)*

(ਡ) ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥੨੨੩॥

*(ਸਲੋਕ ਕਬੀਰ, ੧੩੭੬-੧੧)*

(ਢ) ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥
ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥੧॥

*(ਗੂਜਰੀ ਵਾਰ ਮ:੫, ੫੨੦-੧੩)*

(ਣ) ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥
ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥

*(ਗਉੜੀ ਵਾਰ ਮ:੪, ੩੦੮-੧੭)*

(ਤ) ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ॥
ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ॥੮੪॥

*(ਸਲੋਕ ਕਬੀਰ, ੧੩੬੮-੧੮)*

(ਥ) ਊਚਾ ਕੂਕੇ ਤਨਹਿ ਤਨਹਿ ਪਛਾੜੇ॥ ਮਾਇਆ ਮੋਹਿ ਜੋਹਿਆ ਜਮਕਾਲੇ॥
ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ॥੪॥

*(ਮਾਝ ਮ:੩, ੧੨੧-੧੯)*

(ਦ) ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥

ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥੧॥

*(ਵਡਹੰਸ ਮ:੧, ੫੫੭-੬)*

(ਧ) ਪਤਣਿ ਕੂਕੇ ਪਾਤਣੀ ਵੰਞਹੁ ਧ੍ਰੂਕਿ ਵਿਲਾੜਿ॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ॥੬॥

*(ਮਾਰੂ ਮ:੧, ਕਾਫੀ, ੧੦੧੫-੧੧)*

(ਨ) ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥੧੫॥

*(ਸਲੋਕ ਫਰੀਦ, ੧੩੭੮-੧੩)*

(ਪ) ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥੫੪॥

*(ਸਲੋਕ ਪਰੀਦ, ੧੩੮੦-੧੫)*

(ਫ) ਬਹੁਤੇ ਅਉਗਣ ਕੂਕੈ ਕੋਈ॥ ਜਾ ਤਿਸੁ ਭਾਵੈ ਬਖਸੇ ਸੋਈ॥੨॥

*(ਆਸਾ ਮ:੧, ੩੫੭-੧੦)*

## ਕੂਚ ਕਰਨਾ (੯੬੧)

ਚਲਾਣਾ ਕਰਨਾ, ਚਲੇ ਜਾਣਾ, ਇਕ ਥਾਂ ਛੱਡਕੇ ਦੂਜੀ ਥਾਂ ਤੇ ਚਲੇ ਜਾਣਾ, ਰਵਾਨਗੀ ਕਰ ਜਾਣਾ, ਡੇਰਾ ਬਦਲੀ ਕਰ ਜਾਣਾ, ਕਾਫਲੇ ਦਾ ਪਹਿਲੀ ਪੜਾਅ ਤੋਂ ਦੂਸਰੀ ਮੰਜ਼ਲ ਵਾਸਤੇ ਟੁਰ ਪੈਣਾ, ਮੌਤ ਹੋ ਜਾਣਾ ਹੋਰ ਜਾਣਕਾਰੀ ਵਾਸਤੇ ਦੇਖੋ, ਚਲਾਣਾ, ਮੌਤ।

(ੳ) ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ॥੪॥

*(ਸਿਰੀ ਮ:੩, ੬੪-੬)*

(ਅ) ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ॥ ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ॥
ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ॥
ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ॥

*(ਧਨਾਸਰੀ ਮ:੧, ਛੰਤ, ੬੮੮-੩)*

(ੲ) ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥
ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥੧॥
ਕਿਆ ਤੂ ਸੋਇਆ ਜਾਗੁ ਇਆਨਾ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ॥੧॥ਰਹਾਉ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਾਰਾਵੈ॥ ਸਭ ਘਟ ਭੀਤਰਿ ਹਾਟੁ ਚਲਾਵੈ॥
ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮ੍ਾਰਿ ਸਵੇਰਾ॥੨॥
ਜਨਮੁ ਸਿਰਾਨੋ ਪੰਥੁ ਨ ਸਵਾਰਾ॥ ਸਾਂਝ ਪਰੀ ਦਹ ਦਿਸ ਅੰਧਿਆਰਾ॥
ਕਹਿ ਰਵਿਦਾਸ ਨਿਦਾਨਿ ਦਿਵਾਨੇ॥ ਚੇਤਸਿ ਨਾਹੀ ਦੁਨੀਆ ਫਨ ਖਾਨੇ॥੩॥

*(ਸੂਹੀ ਰਵਿਦਾਸ, ੭੯੩-੧੭)*

(ਸ) ਊਚੇ ਮੰਦਰ ਸਾਲ ਰਸੋਈ॥ ਏਕ ਘਰੀ ਫੁਨਿ ਰਹਨੁ ਨ ਹੋਈ॥੧॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥ ਜਲਿ ਗਇਓ ਘਾਸੁ ਰਲਿ ਗਇਓ ਮਾਟੀ॥੧॥ਰਹਾਉ॥
ਭਾਈ ਬੰਧ ਕੁਟੰਬ ਸਹੇਰਾ॥ ਓਇ ਭੀ ਲਾਗੇ ਕਾਢੁ ਸਵੇਰਾ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ॥ ਉਹ ਤਉ ਭੂਤੁ ਭੂਤੁ ਕਰਿ ਭਾਗੀ॥੩॥
ਕਹਿ ਰਵਿਦਾਸ ਸਭੈ ਜਗੁ ਲੂਟਿਆ॥ ਹਮ ਤਉ ਏਕ ਰਾਮੁ ਕਹਿ ਛੂਟਿਆ॥੪॥

*(ਸੂਹੀ ਰਵਿਦਾਸ, ੭੯੪-੪)*

## ਕੂਚਾ ਲਾਉਣਾ (੮੬੨)

ਅੱਗ ਲਾ ਦੇਣੀ, ਬਹੁਤਾ ਕ੍ਰੋਧਵਾਨ ਹੋ ਜਾਣਾ, ਭੜਕ ਜਾਣਾ, ਈਰਖਾ ਦੀ ਅਗਨੀ ਵਿਚ ਜਲ ਜਾਣਾ, ਅਸ਼ਾਂਤ ਦਸ਼ਾ ਵਿਚ ਭੜਕ ਉਠਣਾ।

(ੳ) ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

*(ਵਾਰ ਮਾਝ ਮ:੨, ੧੪੮-੫)*

## ਕੂਪ (੮੬੩)

ਖੂਹ, ਕੂਆਂ, ਟੋਆ, ਖੱਡਾ, ਬਹੁਤਾ ਡੂੰਘਾ ਟੋਆ, ਤ੍ਰੈ ਗੁਣਾਂ ਦੀ ਮਾਇਆ ਦਾ ਡੂੰਘਾ ਖੱਡਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਧ ਕੂਪ"।

(ੳ) ਅੰਧ ਕੂਪ ਤੇ ਕੰਢੈ ਚਾੜੇ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ॥
ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ॥੪॥

*(ਮਾਝ ਮ:੫, ੧੩੨-੧)*

(ਅ) ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ॥੨॥

*(ਆਸਾ ਮ:੪, ੩੬੮-੩)*

(ੲ) ਐਸੀ ਗੁਰਮਤਿ ਪਾਈਅਲੇ॥ ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ॥੧॥ਰਹਾਉ॥

*(ਆਸਾ ਮ:੫, ੩੭੭-੬)*

(ਸ) ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ॥
ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ॥੧॥ਰਹਉ॥
ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ॥
ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ॥੨॥

*(ਆਸਾ ਮ:੫, ੩੮੩-੨)*

(ਹ) ਬੰਧਨ ਅੰਧ ਕੂਪ ਗ੍ਰਿਹ ਮੇਰਾ॥ ਮੁਕਤੇ ਸੰਤ ਬੁਝਹਿ ਹਰਿ ਨੇਰਾ॥੩॥

*(ਆਸਾ ਮ:੫, ੩੮੮-੧੮)*

(ਕ) ਅਨਦਿਨ ਮੂਸਾ ਲਾਜੁ ਟੁਕਾਈ॥ ਗਿਰਤ ਕੂਪ ਮਹਿ ਖਾਹਿ ਮਿਠਾਈ॥੧॥

*(ਆਸਾ ਮ:੫, ੩੯੦-੯)*

(ਖ) ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ॥੮॥

*(ਆਸਾ ਮ:੫, ੪੩੨-੬)*

(ਗ) ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ॥
ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ॥ਰਹਾਉ॥

*(ਧਨਾਸਰੀ ਮ:੫, ੬੮੩-੯)*

(ਘ) ਹਾਰਿ ਪਰਿਓ ਤੁਮ੍ਹ੍ਹਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮ੍ਹ੍ਹਾਰੀ ਲੂਕ॥
ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ॥੨॥

*(ਜੈਤਸਰੀ ਮ:੫, ੭੦੧-੧੫)*

(ਙ) ਆਏ ਅਨਿਕ ਜਨਮ ਭ੍ਰਮਿ ਸਰਣੀ॥
ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ॥੧॥ਰਹਾਉ॥

*(ਜੈਤਸਰੀ ਮ:੫, ੭੦੨-੯)*

(ਚ) ਤਨੁ ਮਨੁ ਧਨੁ ਅਪਨਾ ਕਰਿ ਥਾਪਿਆ॥ ਕਰਨਹਾਰੁ ਇਕ ਨਿਮਖ ਨ ਜਾਪਿਆ॥੨॥
ਮਹਾ ਮੋਹ ਅੰਧ ਕੂਪ ਪਰਿਆ॥ ਪਾਰਬ੍ਰਹਮੁ ਮਾਇਆ ਪਟਲਿ ਬਿਸਰਿਆ॥੩॥

*(ਬਿਲਾਵਲੁ ਮ:੫, ੮੦੫-੧੪)*

(ਛ) ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥
ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥੧॥
ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥੨॥

*(ਸਾਰਗ ਮ:੫, ੧੨੧੮-੧੭)*

(ਜ) ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨ੍ਹ੍ਹੀ॥
ਮਨਿ ਅੰਧੈ ਊਂਧੈ ਕਵਲਿ ਦਿਸਨ੍ਹ੍ਹਿ ਖਰੇ ਕਰੂਪ॥

*(ਸਾਰੰਗ ਵਾਰ ਮ:੧, ੧੨੪੬-੧)*

(ਝ) ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ॥
ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ॥੬॥

*(ਗਉੜੀ ਮਾਝ, ਮ:੫, ੨੪੧-੩)*

(ਞ) ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ॥
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ॥੨॥

*(ਰਾਮਕਲੀ ਕਬੀਰ, ੯੭੦-੭)*

(ਟ) ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ॥੨॥

*(ਬਸੰਤ ਹਿੰਡੋਲ, ਮ:੪, ੧੧੭੯-੮)*

## ਕੂੜ ਅਤੇ ਸੱਚ (੮੬੪)

ਕੂੜ: ਝੂਠ, ਬਾਤਲ, ਜੋ ਥਿਰ ਨਾ ਰਹੇ, ਅਸੱਤ, ਛਲ, ਫਰੇਬ, ਧੋਖਾ, ਮਾਇਆ ਦਾ ਜਾਲ, ਮਿਥਿਆ ਵਸਤੂ। ਸੱਚ: ਸਤਯ ਵਸਤੂ, ਨਾਮ, ਵਾਹਿਗੁਰੂ, ਸਦੀਵੀ ਥਿਰ ਵਸਤੂ, ਹਕ। ਹੋਰ ਜਾਣਕਾਰੀ ਵਾਸਤੇ ਦੇਖੋ, "ਸੱਚ ਅਤੇ ਕੂੜ"।

(ੳ) ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥ ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥
ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥੧॥
ਨਾਨਕ ਸਾਚੇ ਕਉ ਸਚੁ ਜਾਣੁ॥ ਜਿਉ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ॥੧॥ ਰਹਾਉ॥

*(ਸਿਰੀ ਮ:੧, ੧੫-੧੭)*

(ਅ) ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ॥ ਤਿਨ ਕੂੜ ਤਿਆਗੇ ਹਰਿ ਲਿਵ ਲਾਈ॥
ਤੇ ਹਰਿ ਦਰਗਹ ਮੁਖ ਊਜਲ ਭਾਈ॥੩॥

*(ਗਉੜੀ ਮ:੪, ੧੬੫-੪)*

(ੲ) ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ॥
ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ॥
ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ॥੨॥

*(ਸੋਰਠਿ ਮ:੩, ੬੦੧-੧੭)*

(ਸ) ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥
ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥੩॥

*(ਸੋਰਠਿ ਮ:੩, ੬੩੭-੧੭)*

(ਹ) ਜੀਅਹੁ ਨਿਰਮਲੁ ਬਾਹਰਹੁ ਨਿਰਮਲ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥

*(ਰਾਮਕਲੀ ਮ:੩, ਅਨੰਦੁ, ੯੧੯-੧੫)*

(ਕ) ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ॥
ਕਾਮਿ ਕ੍ਰੋਧ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ॥੪॥

*(ਮਾਰੂ ਮ:੧, ੧੦੧੪-੧)*

(ਖ) ਛੋਡਹੁ ਪ੍ਰਾਣੀ ਕੂੜ ਕਬਾੜਾ॥ ਕੂੜੁ ਮਾਰੇ ਕਾਲੁ ਉਛਾਹਾੜਾ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥੬॥

*(ਮਾਰੂ ਮ:੧, ੧੦੨੫-੧੯)*

(ਗ) ਸਾਕਤ ਕੂੜ ਕਪਟ ਮਹਿ ਟੇਕਾ॥ ਅਹਿਨਿਸਿ ਨਿੰਦਾ ਕਰਹਿ ਅਨੇਕਾ॥
ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਾਝਾਰਾ ਹੇ॥੯॥

*(ਮਾਰੂ ਮ:੧, ੧੦੩੦-੧੭)*

(ਘ) ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ॥ ਸਚੇ ਦੈ ਦਰਿ ਜਾਇ ਸਚੁ ਚਵਾਈਐ॥

ਸਚੈ ਅੰਦਰਿ ਮਹਲਿ ਸਚਿ ਬੁਲਾਈਐ॥ ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ॥੧੫॥

*(ਵਾਰ ਮਾਝ ਮ:੧, ੧੪੫-੮)*

(ਙ) ਗੁਰਮੁਖਿ ਜਾਗਿ ਰਹੇ ਦਿਨ ਰਾਤੀ॥ ਸਾਚੇ ਕੀ ਲਿਵ ਗੁਰਮਤਿ ਜਾਤੀ॥
ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ॥੪॥

*(ਮਾਰੂ ਮ:੧, ਸੋਹਲੇ, ੧੦੨੪-੧੫)*

(ਚ) ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥੧੯॥

*(ਰਾਮਕਲੀ ਮ:੩, ਅਨੰਦੁ, ੯੧੯-੧੫)*

(ਛ) ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥੨॥

*(ਗੂਜਰੀ ਵਾਰ ਮ:੫, ੫੧੮-੧੦)*

(ਜ) ਜੋ ਸਚਿ ਰਤੇ ਤਿਨ ਸਚੋ ਭਾਵੈ॥ ਆਪੇ ਦੇਇ ਨ ਪਛੋਤਾਵੈ॥
ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ॥੪॥
ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ॥ ਗੁਰ ਪਰਸਾਦੀ ਅਨਦਿਨ ਜਾਗੈ॥
ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ॥੫॥

*(ਮਾਝ ਮ:੩, ੧੨੮-੬)*

(ਝ) ਗੁਰਬਾਣੀ ਸੁਣਿ ਮੈਲੁ ਗਵਾਏ॥ ਸਹਜੇ ਹਰਿ ਨਾਮੁ ਮੰਨਿ ਵਸਾਏ॥ਰਹਾਉ॥
ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ॥
ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥

*(ਧਨਾਸਰੀ ਮ:੩,੬੬੫-੩)*

(ਞ) ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ॥੩॥

*(ਸਿਰੀ ਮ:੪, ੪੦-੧)*

(ਟ) ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ॥
ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ॥
ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ॥
ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ॥
ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ॥੧੫॥

*(ਸਾਰੰਗ ਵਾਰ ਮ:੪, ੧੨੪੩-੧੨)*

(ਠ) ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ॥੩॥

*(ਗੂਜਰੀ ਮ:੩, ੪੯੦-੬)*

(ਡ) ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥

ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥

*(ਵਡਹੰਸ ਵਾਰ ਮ:੩, ੫੯੧-੧੦)*

(ਢ) ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥੩॥

*(ਆਸਾ ਵਾਰ ਮ:੨, ੪੭੪-੧੫)*

(ਣ) ਕੂੜੁ ਕਮਾਵੈ ਆਵੈ ਜਾਵੈ॥ ਕਹਣਿ ਕਥਨਿ ਵਾਰਾ ਨਹੀ ਆਵੈ॥
ਕਿਆ ਦੇਖਾ ਸੂਝ ਬੂਝ ਨ ਪਾਵੈ॥ ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ॥੨॥

*(ਆਸਾ ਮ:੧, ੩੫੨-੧੩)*

(ਤ) ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ॥੧॥

*(ਆਸਾ ਕਾਫੀ, ਮ:੧, ੪੧੮-੭)*

(ਥ) ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ॥
ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ॥

*(ਬਿਹਾਗੜਾ ਵਾਰ ਮ:੩, ੫੫੨-੧)*

(ਦ) ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ॥
ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ॥
ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ॥੧॥

*(ਗਉੜੀ ਵਾਰ ਮ:੩ ੩੧੧-੧੪)*

(ਧ) ਕੂੜੁ ਕਲਰੁ ਤਨੁ ਭਸਮੈ ਢੇਰੀ॥ ਬਿਨੁ ਨਾਵੈ ਕੈਸੀ ਪਤਿ ਤੇਰੀ॥
ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮਕੰਕਰਿ ਕਾਲਿ ਪਰਾਤਾ ਹੇ॥੯॥

*(ਮਾਰੂ ਮ:੧, ਸੋਹਲੇ, ੧੦੩੧-੧੫)*

(ਨ) ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ॥ ਮੈਲੇ ਕਰਮ ਕਰੇ ਦੁਖੁ ਪਾਏ॥
ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ॥੧੨॥

*(ਮਾਰੂ ਮ:੩, ਸੋਹਲੇ, ੧੦੬੨-੧੦)*

(ਪ) ਮਾਇਆ ਕਾਰਣਿ ਕਰੈ ਉਪਾਉ॥ ਕਬਹਿ ਨ ਘਾਲੈ ਸੀਧਾ ਪਾਉ॥
ਜਿਨਿ ਕੀਆ ਤਿਸੁ ਚੀਤਿ ਨ ਆਣੈ॥ ਕੂੜੀ ਕੂੜੀ ਮੁਖਹੁ ਵਖਾਣੈ॥੩॥

*(ਭੈਰਉ ਮ:੫, ੧੧੫੧-੧੫)*

(ਫ) ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥

*(ਬਾਰਹਮਾਹਾ ਮਾਂਝ ਮ:੫, ੧੩੬-੯)*

(ਬ) ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ॥

*(ਰਾਮਕਲੀ ਵਾਰ ਮ:੫, ੯੫੯-੫)*

(ਭ) ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥੧੨॥

*(ਮਾਰੂ ਮ:੧, ਸੋਹਲੇ, ੧੦੨੮-੧੦)*

(ਮ) ਕੂੜੁ ਛੁਰਾ ਮੁਠਾ ਮੁਰਦਾਰੁ॥ ਧਾਣਕ ਰੂਪਿ ਰਹਾ ਕਰਤਾਰ॥੧॥

*(ਸਿਰੀ ਮ:੧, ੨੪-੧੩)*

(ਯ) ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ॥
ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ॥
ਕੂੜੁ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥

*(ਮਲਾਰ ਵਾਰ ਮ:੩, ੧੨੮੩-੧੬)*

(ਰ) ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨ੍ਹਾ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥

*(ਆਸਾ ਵਾਰ ਮ:੧, ੪੭੧-੧੭)*

(ਲ) ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ॥
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ॥

*(ਰਾਮਕਲੀ ਵਾਰ ਮ:੩, ੯੪੮-੩)*

(ਵ) ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥੧॥

*(ਵਾਰ ਮਾਝ ਮ:੧, ੧੩੯-੧੯)*

(ੜ) ਕੂੜੇ ਆਵੈ ਕੂੜੇ ਜਾਵੈ॥ ਕੂੜੇ ਰਾਤੀ ਕੂੜੁ ਕਮਾਵੈ॥
ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ॥੫॥
ਕੂੜਿ ਮੁਠੀ ਠਗੀ ਠਗਵਾੜੀ॥ ਜਿਉ ਵਾੜੀ ਓਜਾੜਿ ਉਜਾੜੀ॥
ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ॥
ਭੋਜਨੁ ਸਾਚੁ ਮਿਲੈ ਆਘਾਈ॥ ਨਾਮ ਰਤਨੁ ਸਾਚੀ ਵਡਿਆਈ॥
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ॥੭॥

*(ਮਾਰੂ ਮ:੧, ਸੋਹਲੇ, ੧੦੨੪-੧੬)*

(ੳੳ) ਛੋਡਹੁ ਪ੍ਰਾਣੀ ਕੂੜ ਕਬਾੜਾ॥ ਕੂੜੁ ਮਾਰੇ ਕਾਲੁ ਉਛਾਹਾੜਾ॥
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥੬॥

*(ਮਾਰੂ ਮ:੧, ਸੋਹਲੇ, ੧੦੨੫-੧੯)*

(ੳਅ) ਮਹਲੁ ਨ ਪਾਵੈ ਕਹਤੌ ਪਹੁਤਾ॥੧॥
ਜੋ ਪ੍ਰਿਅ ਮਾਨੇ ਤਿਨ ਕੀ ਰੀਸਾ॥
ਕੂੜੇ ਮੂਰਖ ਕੀ ਹਾਠੀਸਾ॥੧॥ਰਹਾਉ॥

(ਸੂਹੀ ਮ:੫, ੭੩੮-੧੧)

(ੳਣ) ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ॥ ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ॥
ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ॥ ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥
ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ॥ ਕੂੜੈ ਲਾਲਚਿ ਲਗਿ ਮਹਲੁ ਖੁਆਈਐ॥
ਸਭੁ ਜਗੁ ਠਗਿਓ ਠਗਿ ਆਈਐ ਜਾਈਐ॥ ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ॥੧੯॥

(ਵਾਰ ਮਾਝ ਮ:੧, ੧੪੭-੭)

(ੳਤ) ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾ ਧਨ ਮਹਲੁ ਨ ਪਾਈ॥
ਗੁਰ ਸਬਦੇ ਰਾਤੀ ਸਹਜੇ ਮਾਤੀ ਅਨਦਿਨੁ ਰਹੈ ਸਮਾਏ॥

(ਗਉੜੀ ਮ:੩, ੨੪੪-੩)

(ੳਥ) ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤੁ ਉਦਾਸਿ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥
ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥
ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥੨੬॥

(ਗਉੜੀ ਵਾਰ ਮ:੪, ੩੧੪-੧੭)

(ੳਦ) ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ॥ ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ॥
ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ॥
ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ॥
ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ॥੧੦॥

(ਸੋਰਠਿ ਵਾਰ ਮ:੪, ੬੪੬-੧੧)

## ਕੇਸੋ ਅਤੇ ਕੇਸ (੮੬੫)

ਕੇਸਾਧਾਰੀ ਵਾਹਿਗੁਰੂ, ਲੰਮੇ ਲੰਮੇ ਵਾਲ ਜੋ ਕਟੇ ਨਾ ਹੋਣ। ਇਸ ਪ੍ਰਕਰਣ ਵਿਚ ਕੇਸੋ ਸ਼ਬਦ ਪਰਥਾਇ ਉਦਹਾਰਣ ਇਕੱਤ੍ਰ ਕੀਤੇ ਗਏ ਹਨ। ਤਾ ਕਿ ਲਿਖਾਰੀ ਸੱਜਣ, ਅਥਵਾ ਵਿਆਖਿਆਕਾਰ ਸਜੱਣ "ਸਦੁ" ਦੀ ਬਾਣੀ ਵਿਚ ਆਏ "ਕੇਸੋ" ਸ਼ਬਦ ਪ੍ਰਤੀ ਸਹੀ ਫੈਸਲਾ-ਕੁਨ ਖਿਆਲ ਪ੍ਰਗਟ ਕਰ ਸਕਣ। ਕੇਸੋ ਨਾਉ ਵਾਹਿਗੁਰੂ ਦਾ ਹੈ। ਕਿਸੇ ਪੰਡਿਤ ਦਾ ਨਾਉ ਨਹੀ ਹੈ। ਦੇਖੋ ਨਿਮਨ ਲਿਖਤ ਗੁਰਬਾਣੀ ਦੇ ਪਾਵਨ ਉਦਹਾਰਣ।

(ੳ) ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥
ਐਥੇ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥੨॥

(ਆਸਾ ਮ:੧, ੩੫੮-੯)

(ਅ) ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ॥
ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ॥੪॥

(ਗਉੜੀ ਬੈਰਾਗਣਿ ਮ:੫, ੨੦੩-੯)

(ੲ) ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰਿ ਭਾਵਏ॥

*(ਰਾਮਕਲੀ ਸਦੁ, ੯੨੩-੧੫)*

(ਸ) ਸਰਨਿ ਦੁਖ ਭੰਜਨ ਪੁਰਖ ਨਿਰੰਜਨ ਸਾਧੂ ਸੰਗਤਿ ਰਵਣੁ ਜੈਸੇ॥
ਕੇਸਵ ਕਲੇਸ ਨਾਸ ਅਘ ਖੰਡਨ ਨਾਨਕ ਜੀਵਤ ਦਰਸ ਦਿਸੇ॥੨॥

*(ਬਿਲਾਵਲ ਮ:੫, ੮੨੯-੧੧)*

(ਹ) ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ॥੧॥ਰਹਾਉ॥

*(ਮਾਲੀ ਗਉੜਾ ਨਾਮਦੇਉ, ੯੮੮-੧੩)*

(ਕ) ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ॥ ਕਹਿ ਕਬੀਰ ਕੈਸੌ ਜਗਿ ਜੋਗੀ॥੨॥

*(ਬਿਲਾਵਲੁ ਕਬੀਰ, ੮੫੭-੨)*

(ਖ) ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ॥੪॥

*(ਮਾਰੂ ਨਾਮਦੇਉ, ੧੧੦੫-੧੩)*

(ਗ) ਨਿਰਹਾਰੀ ਕੇਸਵ ਨਿਰਵੈਰਾ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ॥
ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ॥੩॥

*(ਮਾਝ ਮ:੫. ੯੮-੧੦)*

(ਘ) ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥ਰਹਾਉ॥

*(ਭੈਰਉ ਨਾਮਦੇਉ, ੧੧੬੭-੧੫)*

(ਙ) ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥੧॥

*(ਬਸੰਤ ਨਾਮਦੇਉ, ੧੧੯੬-੧)*

(ਚ) ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ॥ ਪਾਰਿ ਉਤਾਰੇ ਕੇਸਵਾ॥੩॥

*(ਬਸੰਤ ਨਾਮਦੇਉ, ੧੧੯੬-੩)*

(ਛ) ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ॥੯੬॥

*(ਕਬੀਰ ਸਲੋਕ, ੧੩੬੯-੩)*

(ਜ) ਕਬੀਰ ਕੇਸੋ ਕੇਸੋ ਕੂਕੀਐਨ ਸੋਈਐ ਅਸਾਰ॥
ਰਾਤਿ ਦਿਸਵ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥੨੨੩॥

*(ਸਲੋਕ ਕਬੀਰ, ੧੩੭੬-੧੧)*

(ਝ) ਹਰਿ ਗੋਪਾਲ ਗੁਰ ਗੋਬਿੰਦ॥ ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵ ਸਿੰਧ॥੧॥

*(ਗੂਜਰੀ ਮ:੫, ਪੰਨਾ੫੦੮-੫)*

(ਞ) ਨਾਚੰਤੀ ਗੋਪੀ ਜੰਨਾ॥ ਨਈਆ ਤੇ ਬੈਰੇ ਕੰਨਾ॥ ਤਰਕੁ ਨ ਚਾ॥ ਭ੍ਰਮੀਆ ਚਾ॥

ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥੨॥

*(ਧਨਾਸਰੀ ਨਾਮਦੇਉ, ੬੯੩-੧੮)*

(ਟ) ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥

*(ਵਡਹੰਸੁ ਮ:੧, ੫੬੭-੯)*

(ਠ) ਸ੍ਰੀਰੰਗ ਬੈਕੁੰਠ ਕੇ ਵਾਸੀ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ॥੮॥

*(ਮਾਰੂ ਮ:੫, ਸੋਹਲੇ, ੧੦੮੨-੧੪)*

(ਡ) ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ॥੧॥

*(ਬਿਲਾਵਲੁ ਮ:੫, ੮੧੦-੧੮)*

(ਢ) ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥

*(ਗੂਜਰੀ ਮ:੫, ੫੦੦-੨)*

(ਣ) ਮੇਰਾ ਮਨੁ ਸਾਧੂ ਧੂਰਿ ਰਵਾਲ॥
ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ॥੧॥ਰਹਾਉ॥

*(ਪ੍ਰਭਾਤੀ ਮ:੪, ੧੩੩੫-੧੪)*

(ਤ) ਹਾਡ ਜਲੇ ਜੈਸੇ ਲਕਰੀ ਕਾ ਤੂਲਾ॥ ਕੇਸ ਜਲੇ ਜੈਸੇ ਘਾਸ ਕਾ ਪੂਲਾ॥੨॥

*(ਗੋਂਡ ਕਬੀਰ, ੮੭੦-੬)*

(ਥ) ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ॥
ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ॥੨॥

*(ਸਾਰਗ ਮ:੫, ੧੨੧੭-੮)*

(ਦ) ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥੧॥

*(ਸੂਹੀ ਮ:੫, ੭੪੫-੧੩)*

(ਧ) ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ਰਹਾਉ॥

*(ਸੂਹੀ ਮ:੫, ੭੪੯-੨)*

(ਨ) ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ॥ ਗੁਰ ਕੇ ਚਰਨ ਕੇਸ ਸੰਗਿ ਝਾਰੇ॥੧॥

*(ਆਸਾ ਮ:੫, ੩੮੭-੧੧)*

(ਪ) ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ॥੧॥

*(ਆਸਾ ਮ:੫, ੪੦੮-੬)*

(ਫ) ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥

ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ॥੫॥

*(ਆਸਾ ਮ:੧, ਪਟੀ, ੪੩੨-੧੪)*

## ਕੇਵਡ ਵਡਾ (੮੬੬)

ਵਾਹਿਗੁਰੂ ਦੀ ਵਡਿਆਈ ਆਖੀ ਨਹੀਂ ਜਾਂਦੀ। ਉਹ ਕਹਿਣੀ ਕਥਨੀ ਤੋਂ ਪਰ੍ਹੇ ਹੈ। ਜਾਣਕਾਰੀ ਵਾਸਤੇ ਦੇਖੋ, "ਵਡੀ ਹੂੰ ਵਡਾ"।

(ੳ) ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥
ਕੇਤੇ ਤੇਰੇ ਰੂਪਰ ਕੇਤੇ ਜਾਤਿ ਅਜਾਤਿ॥੩॥

*(ਸਿਰੀ ਮ:੧, ੧੮-੧)*

(ਅ) ਕਿਰਤੁ ਪਇਆ ਨਹ ਮੇਟੈ ਕੋਇ॥ ਕਿਆ ਜਾਣਾ ਕਿਆ ਆਗੈ ਹੋਇ॥
ਜੋ ਤਿਸੁ ਭਾਣਾ ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥੧॥
ਨਾ ਜਾਣਾ ਕਰਮ ਕੇਵਡ ਤੇਰੀ ਦਾਤਿ॥ ਕਰਮੁ ਧਰਮੁ ਤੇਰੇ ਨਾਮ ਕੀ ਜਾਤਿ॥੧॥ਰਹਾਉ॥

*(ਗਉੜੀ ਮ:੧, ੧੫੪-੧)*

(ੲ) ਸੁਣਿ ਵਡਾ ਆਖੈ ਸਭੁ ਕੋਈ॥ ਕੇਵਡੁ ਵਡਾ ਡੀਠਾ ਹੋਈ॥
ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥੧॥

... ... ...

ਆਖਣ ਵਾਲਾ ਕਿਆ ਬੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ॥ ਨਾਨਕ ਸਚੁ ਸਵਰਣਹਾਰਾ॥੪॥

*(ਆਸਾ ਮ:੧, ੩੪੮-੧੯)*

(ਸ) ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੧॥

*(ਸਿਰੀ ਮ:੧, ੧੪-੧੦)*

(ਹ) ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ॥
ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ॥
ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ॥੧॥
ਬਾਬਾ ਅਲਹੁ ਅਗਮ ਅਪਾਰੁ॥ ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥੧॥ਰਹਾਉ॥

... ... ...

ਸਭ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ॥
ਕੇਵਡ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ॥
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ॥੨॥

*(ਸਿਰੀ ਮ:੧, ੫੩-੮)*

(ਕ) ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ॥ ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ॥
ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ॥
ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ॥

ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ॥
ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ॥੪॥

*(ਧਨਾਸਰੀ ਮ:੧, ੬੮੮-੩)*

(ਖ) ਥਟਣਹਾਰੈ ਥਾਟੁ ਆਪੇ ਹੀ ਥਟਿਆ॥ ਆਪੇ ਪੂਰਾ ਸਾਹੁ ਆਪੇ ਹੀ ਖਟਿਆ॥
ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ॥ ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ॥
ਅਗਮ ਅਥਾਹ ਬੇਅੰਤ ਪਰੈ ਪਰਟਿਆ॥ ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ॥
ਕੋਇ ਨ ਜਾਣੈ ਕੀਮ ਕੇਵਡੁ ਮਟਿਆ॥ ਸਚਾ ਸਾਹਿਬੁ ਆਪਿ ਗੁਰਮਖਿ ਪਰਗਟਿਆ॥੧॥

*(ਰਾਮਕਲੀ ਵਾਰ ਮ:੫, ੯੫੭-੬)*

## ਕੇਵਲ ਨਾਮ (੮੬੭)

ਹੋਰਨਾਂ ਧਰਮਾਂ ਵਿਚ ਨਿਸਤਾਰੇ ਦੇ ਸਾਧਨ ਕਰਮ ਧਰਮ ਅਥਵਾ ਪਾਪ ਪੁੰਨ ਦਰਸਾਏ ਗਏ ਹਨ। ਪ੍ਰੰਤੂ ਗਰਮਤਿ ਵਿਚ ਸ਼ੁਭ ਅਮਲਾਂ ਤੋਂ ਸ਼ਿਰੋਮਣੀ ਕਰਮ ਕੇਵਲ ਨਾਮ ਸਿਮਰਨ ਹੀ ਦਸਿਆ ਹੈ। ਏਹੀ ਕਾਰਣ ਹੈ ਕਿ ਗੁਰਬਾਣੀ ਵਿਚ ਕੇਵਲ ਨਾਮ ਸਿਮਰਨ ਪ੍ਰਤਿ ਤਾਕੀਦ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਮ ਸਿਮਰਨ"।

(ੳ) ਸੇ ਸੰਤਨ ਹਰਿ ਕੇ ਮੇਰੇ ਮੀਤ॥ ਕੇਵਲ ਨਾਮੁ ਗਾਈਐ ਜਾ ਕੈ ਨੀਤ॥੧॥ਰਹਾਉ॥

*(ਗੋਂਡ ਮ:੫, ੮੬੩-੧੬)*

(ਅ) ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ॥੬॥

*(ਪ੍ਰਭਾਤੀ ਕਬੀਰ, ੧੩੪੯-੧੭)*

(ੲ) ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥੩॥

*(ਧਨਾਸਰੀ ਕਬੀਰ, ੬੯੨-੪)*

(ਸ) ਸਾਧਸੰਗਿ ਜਪਿਓ ਭਗਵੰਤੁ॥ ਕੇਵਲ ਨਾਮੁ ਦੀਓ ਗੁਰਿ ਮੰਤੁ॥
ਤੀਜਿ ਅਭਿਮਾਨ ਭਏ ਨਿਰਵੈਰ॥ ਆਠ ਪਹਰ ਪੂਜਹੁ ਗੁਰ ਪੈਰ॥੧॥

*(ਗਉੜੀ ਮ:੫, ੧੮੩-੯)*

(ਹ) ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥ ਕੇਵਲ ਨਾਮੁ ਰਿਦ ਮਾਹਿ ਸਮਾਇਆ॥੪॥

*(ਗਉੜੀ ਮ:੫, ੧੮੮-੮)*

(ਕ) ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ॥ ਕੇਵਲ ਨਾਮੁ ਭਗਤਿ ਰਸੁ ਦੀਨਾ॥੭॥

*(ਸੂਹੀ ਮ:੫, ੭੬੦-੬)*

(ਖ) ਨਾਨਕ ਕੀ ਅਰਦਾਸਿ ਸੁਣੀਜੈ॥ ਕੇਵਲ ਨਾਮੁ ਰਿਦੇ ਮਹਿ ਦੀਜੈ॥੪॥

*(ਆਸਾ ਮ:੫, ੩੮੯-੧੫)*

(ਗ) ਸੁੰਨ ਸਮਾਧਿ ਗੁਫਾ ਤਹ ਆਸਨੁ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ॥
ਭਗਤਿ ਸੰਗਿ ਪ੍ਰਭੁ ਗੋਸਟਿ ਕਰਤ॥ ਤਹ ਹਰਖ ਨ ਸੋਗ ਨ ਜਨਮ ਨ ਮਰਤ॥੩॥
ਕਰਿ ਕਿਰਪਾ ਜਿਸੁ ਆਪਿ ਦਿਵਾਇਆ॥ ਸਾਧਸੰਗਿ ਤਿਨਿ ਹਰਿ ਧਨੁ ਪਾਇਆ॥

ਦਇਆਲ ਪੁਰਖ ਨਾਨਕ ਅਰਦਾਸਿ॥ ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ॥੪॥

*(ਰਾਮਕਲੀ ਮ:੫, ੮੯੪-੧)*

(ਘ) ਕਾਹੂ ਫਲ ਕੀ ਇਛਾ ਨਹੀ ਬਾਛੈ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ॥

*(ਗਉੜੀ ਸੁਖਮਨੀ ਮ:੫, ੨੭੪-੮)*

(ਙ) ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ॥
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥੨॥

*(ਸੋਰਠਿ ਮ:੩, ੬੩੭-੧੫)*

(ਚ) ਕਹੁ ਕਬੀਰ ਚੰਚਲ ਮਤਿ ਤਿਆਗੀ॥ ਕੇਵਲ ਰਾਮ ਭਗਤਿ ਨਿਜ ਭਾਗੀ॥੩॥

*(ਗਉੜੀ ਕਬੀਰ, ੩੨੭-੧੨)*

(ਛ) ਜੀਤੋ ਬੂਡੈ ਹਾਰੋ ਤਿਰੈ॥ ਗੁਰ ਪਰਸਾਦੀ ਪਾਰਿ ਉਤਰੈ॥
ਦਾਸੁ ਕਬੀਰੁ ਕਹੈ ਸਮਝਾਇ॥ ਕੇਵਲ ਰਾਮ ਰਹਹੁ ਲਿਵ ਲਾਇ॥੩॥

*(ਭੈਰਉ ਕਬੀਰ, ੧੧੬੧-੩)*

(ਜ) ਸੋ ਵਡਭਾਗੀ ਨਿਹਚਲ ਥਾਨੁ॥ ਜਹ ਜਪੀਐ ਪ੍ਰਭ ਕੇਵਲ ਨਾਮੁ॥੩॥

*(ਗਉੜੀ ਮ:੫, ੧੯੭-੧੬)*

(ਝ) ਏਕੋ ਸਿਮਰਿ ਨ ਦੂਜਾ ਭਾਉ॥ ਸੰਤਸੰਗਿ ਜਪਿ ਕੇਵਲ ਨਾਉ॥੧॥

*(ਗਉੜੀ ਮ:੫, ੧੯੯-੪)*

(ਞ) ਹਉ ਤਾ ਕੈ ਬਲਿਹਾਰੀ॥ ਜਾ ਕੈ ਕੇਵਲ ਨਾਮੁ ਅਧਾਰੀ॥੧॥ਰਹਾਉ॥

*(ਗਉੜੀ ਮ:੫, ੨੦੭-੧੪)*

(ਟ) ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥

*(ਗਉੜੀ ਸੁਖਮਨੀ ਮ:੫, ੨੬੪-੨)*

(ਠ) ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ॥ ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ॥

*(ਗਉੜੀ ਸੁਖਮਨੀ ਮ:੫, ੨੭੦-੧)*

(ਡ) ਸਗਲ ਮਤਾਂਤ ਕੇਵਲ ਹਰਿ ਨਾਮ॥ ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥

*(ਗਉੜੀ ਸੁਖਮਨੀ ਮ:੫, ੨੯੬-੪)*

(ਢ) ਕਹੁ ਕਬੀਰ ਪਤਿ ਹਰਿ ਪਰਵਾਨੁ॥ ਸਰਬ ਤਿਆਗਿ ਭਜੁ ਕੇਵਲ ਰਾਮੁ॥੪॥

*(ਗਉੜੀ ਕਬੀਰ, ੩੨੪-੪)*

(ਣ) ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥੧॥

*(ਗਉੜੀ ਰਵਿਦਾਸ, ੩੪੬-੧੧)*

(ਤ) ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥

*(ਆਸਾ ਮ:੫, ੩੭੮-੨)*

(ਥ) ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥

*(ਆਸਾ ਮ:੫, ੩੯੨-੧੫)*

(ਦ) ਊਹਾ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥
ਭੋਜਨੁ ਭਾਉ ਕੀਰਤਨ ਆਧਾਰੁ॥ ਨਿਹਚਲ ਆਸਨੁ ਬੇਸੁਮਾਰੁ॥੨॥

*(ਰਾਮਕਲੀ ਮ:੫, ੮੮੮-੧੯)*

(ਧ) ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨਾ ਸਾਦਿ॥
ਕਾਹੂ ਬਿਹਾਵੈ ਲਪਟਿ ਸੰਗਿ ਨਾਰੀ॥ ਸੰਤ ਰਚੇ ਕੇਵਲ ਨਾਮ ਮੁਰਾਰੀ॥੨॥

*(ਰਾਮਕਲੀ ਮ:੫, ੯੧੪-੨)*

(ਨ) ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ॥੪॥

*(ਰਾਮਕਲੀ ਮ:੫, ੯੧੬-੧੬)*

(ਪ) ਨਾ ਤਿਸੁ ਭੂਖ ਪਿਆਸ ਮਨੁ ਮਾਨਿਆ॥
ਸਰਬ ਨਿਰੰਜਨੁ ਘਟਿ ਘਟਿ ਜਾਨਿਆ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ॥੮॥

*(ਮਾਰੂ ਮ:੧, ਸੋਹਲੇ, ੧੦੩੯-੩)*

(ਫ) ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥
ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥੩॥

*(ਬਸੰਤ ਮ:੫, ੧੧੮੨-੮)*

(ਬ) ਏਹੁ ਅਹੇਰਾ ਕੀਨੋ ਦਾਨੁ॥ ਨਾਨਕ ਕੈ ਘਰਿ ਕੇਵਲ ਨਾਮੁ॥੪॥

*(ਭੈਰਉ ਮ:੫, ੧੧੩੬-੧੬)*

(ਭ) ਸੰਤ ਮੰਡਲੁ ਤਹਾ ਕਾ ਨਾਉ॥ ਪਾਰਬ੍ਰਹਮ ਕੇਵਲ ਗੁਣ ਗਾਉ॥੧॥ਰਹਾਉ॥

*(ਭੈਰਉ ਮ:੫, ੧੧੪੬-੯)*

## ਕੋਇਲ (੮੬੮)

(ੳ) ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ॥੨॥

*(ਸੂਹੀ ਫਰੀਦ, ੭੯੪-੧੨)*

(ਅ) ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥
ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ॥੨॥

*(ਗਉੜੀ ਬੈਰਾਗਣਿ ਮ:੧, ੧੫੭-੪)*

(ੲ) ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ॥
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ॥

*(ਆਸਾ ਮ:੫, ਛੰਤ, ੪੫੫-੪)*

## ਕੋ ਕਾਹੂ ਕੋ ਨਾਹਿ (੮੬੯)

ਵਾਹਿਗੁਰੂ ਤੋਂ ਬਿਨਾ ਕੋਈ ਹੋਰ ਕਿਸੇ ਦਾ ਨਹੀਂ ਹੈ। ਜਿਤਨੇ ਭੀ ਰਿਸ਼ਤੇਦਾਰ, ਦੋਸਤ ਮਿੱਤਰ, ਸੰਬੰਧੀ ਹਨ, ਸਭ ਮਾਇਆ ਦਾ ਹੀ ਸੰਬੰਧ ਹੈ।

(ੳ) ਕਉਨੁ ਕੋ ਪੂਤੁ ਪਿਤਾ ਕੋ ਕਾ ਕੋ॥ ਕਉਨੁ ਮਰੈ ਕੋ ਦੇਇ ਸੰਤਾਪੋ॥੧॥
ਹਰਿ ਠਗ ਜਗ ਕਉ ਠਗਉਰੀ ਲਾਈ॥ ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ॥੧॥ਰਹਾਉ॥
ਕਉਨ ਕੋ ਪੁਰਖੁ ਕਉਨ ਕੀ ਨਾਰੀ॥ ਇਆ ਤਤ ਲੇਹੁ ਸਰੀਰ ਬਿਚਾਰੀ॥੨॥
ਕਹਿ ਕਬੀਰ ਠਗ ਸਿਉ ਮਨੁ ਮਾਨਿਆ॥ ਗਈ ਠਗਉਰੀ ਠਗੁ ਪਹਿਚਾਨਿਆ॥੩॥

*(ਗਉੜੀ ਕਬੀਰ, ੩੩੧-੧)*

(ਅ) ਇਹ ਜਗਿ ਮੀਤੁ ਨ ਦੇਖਿਓ ਕੋਈ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥੧॥ਰਹਾਉ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥੧॥
ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥੩॥

*(ਸੋਰਠਿ ਮ:੯, ੬੩੩-੬)*

(ੲ) ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ॥
ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ॥੩॥
ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ॥
ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ॥੪॥

*(ਗਉੜੀ ਪੂਰਬੀ ਕਬੀਰ, ੩੩੪-੧੪)*

(ਸ) ਹਰਿ ਬਿਨੁ ਤੇਰੋ ਕੋ ਨ ਸਹਾਈ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥੧॥ਰਹਾਉ॥
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ॥
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ॥੧॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ॥
ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ॥੨॥

*(ਸਾਰੰਗ ਮ:੯, ੧੨੩੧-੮)*

(ਹ) ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥੧॥
ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥ ਤੂੰ ਰਾਮ ਨਾਮੁ ਜਪਿ ਸੋਈ॥੧॥ਰਹਾਉ॥
ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ॥
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ॥੨॥
ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥
ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥੩॥

ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ॥
ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ॥੪॥

*(ਆਸਾ ਕਬੀਰ, ੪੭੭-੧੯)*

(ਕ) ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ॥
ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ॥੧੧੩॥

*(ਸਲੋਕ ਕਬੀਰ, ੧੩੭੦-੯)*

(ਖ) ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ॥ ਏਕੁ ਨਾਮ ਆਧਾਰੁ ਭਉਜਲੁ ਤਰਬੀਐ॥੧॥
ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ॥
ਦੇਖਿ ਤੁਮ੍ਾਰਾ ਦਰਸਨੋ ਮੇਰਾ ਮਨੁ ਧੀਰੇ॥੧॥ਰਹਾਉ॥
ਰਾਜ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ॥੨॥
ਜੇਤੇ ਮਾਇਆ ਰੰਗ ਤੇਤੇ ਪਛਾਵਿਆ॥ ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ॥੩॥
ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ॥ ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ॥੪॥

*(ਆਸਾ ਮ:੫, ੩੯੮-੧੨)*

## ਕੋਤਵਾਲ (੮੭੦)

ਹੋਰ ਦੇਖੋ, "ਕੋਤਵਾਲੀ, ਕੁਟਵਾਰੀ", ਆਦਿ।

(ੳ) ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿੰਨ ਕਰੀਆ॥
ਵਿਚਿ ਮਨ ਕੋਟਵਰੀਆ॥ ਨਿਜ ਮੰਦਰਿ ਪਿਰੀਆ॥
ਤਹਾ ਆਨਦ ਕਰੀਆ॥ ਨਹ ਮਰੀਆ ਨਹ ਜਰੀਆ॥੧॥

*(ਸੂਹੀ ਮ:੫, ੭੪੬-੪)*

(ਅ) ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ॥
ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵ੍ਾਰ॥੨॥

*(ਮਾਰੂ ਮ:੫, ੧੦੦੨-੧੭)*

## ਕੋਹਰ (੮੭੧)

ਮੋਠਾਂ ਦੀ ਦਾਲ ਜਾਂ ਹੋਰ ਕਿਸੇ ਭੀ ਦਾਲ ਵਿਚ ਐਸਾ ਅੰਸ਼ ਜੋ ਰਿੰਨ੍ਹਿਆ ਭੀ ਗਲਦਾ ਨਹੀਂ। ਏਸੇ ਪ੍ਰਕਾਰ ਐਸਾ ਇਨਸਾਨ ਜਿਸ ਉਤੇ ਕਿਸੇ ਭੀ ਧਾਰਮਿਕ ਉਪਦੇਸ਼ ਦਾ ਅਸਰ ਨਹੀਂ ਹੁੰਦਾ, ਜਿਸ ਦਾ ਹਿਰਦਾ ਕਦੇ ਭੀ ਭਿਜਦਾ, ਦ੍ਰਵਦਾ, ਅਥਵਾ ਨਰਮ ਨਹੀਂ ਹੁੰਦਾ ਹੈ। ਐਸੇ ਜੀਵਾਂ ਲਈ ਹਜ਼ੂਰ ਨੇ ਨਿਮਨ ਲਿਖਤ ਵਾਕ ਦੁਆਰਾ ਤੁਲਨਾ ਸਾਦਰ ਫੁਰਮਾਈ ਹੈ।

(ੳ) ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥

ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ॥
ਸਤਿਗੁਰੁ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੦-੧੪)*

## ਕੌਮ ਘਾਤਕ (੮੭੨)

ਆਪਣੀ ਕੌਮ ਨਾਲ ਵਿਸਾਹ-ਘਾਤ ਕਰਨ ਵਾਲਾ, ਮਿਲਤ ਫਰੋਸ਼, ਨਿਜੀ ਲਾਭ ਦੀ ਪ੍ਰਾਪਤੀ ਵਾਸਤੇ ਸਾਰੀ ਕੌਮ ਨੂੰ ਦੁਸ਼ਮਣਾਂ ਦੇ ਹੱਥਾਂ ਵਿਚ ਵੇਚਣ ਵਾਲਾ। ਹੋਰ ਜਾਣਕਾਰੀ ਵਾਸਤੇ ਦੇਖੋ, "ਆਤਮ ਘਾਤੀ", "ਕੁਲ ਘਾਤਿਕ" ਅਤੇ "ਕੁਲ ਤਾਰਿਕ"।

(ੳ) ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥
ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥
ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥
ਕਾਜੀ ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥
ਵਢੀ ਲੈ ਕੈ ਹਕੁ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥
ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥
ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ॥
ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥

*(ਰਾਮਕਲੀ ਵਾਰ ਮ:੩, ੯੫੧-੧੩)*

## ਕੰਨਯਾ ਦਾ ਪੈਸਾ ਲੈਣਾ (੮੭੩)

ਲੜਕੀ ਦੀ ਸ਼ਾਦੀ ਕਰਨ ਸਮੇਂ ਉਸ ਦਾ ਪੈਸਾ ਲੈਣਾ, ਜਾਂ ਆਨੰਦ ਕਾਰਜ ਕਰਦੇ ਸਮੇਂ ਆਨੰਦ ਕਾਰਜ ਦੀ ਉਜਰਤ ਮੰਗਣੀ, ਜਾਂ ਲੜਕੇ ਦੇ ਵਿਆਹ ਤੇ ਲੜਕੀ ਵਾਲਿਆਂ ਤੋਂ ਪੈਸਾ ਜਾਂ ਹੋਰ ਸ਼ਕਲ ਵਿਚ ਧਨ ਆਦਿ ਲੈਣਾ। ਇਸ ਪਰਥਾਇ ਗੁਰਬਾਣੀ ਵਿਚ ਨਿਮਨ ਲਿਖਤ ਫੁਰਮਾਨ ਆਇਆ ਹੈ:

(ੳ) ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥੬॥

*(ਆਸਾ ਮ:੩, ਪਟੀ, ੪੩੫-੧)*